# ਸਹਜ ਕਥਾ

## (ਪੋਥੀ ਪੰਜਵੀਂ)

ਸੰਤ ਬਾਬਾ ਨਿੱਕਾ ਸਿੰਘ ਜੀ ਮਹਾਰਾਜ ‘ਵਿਰੱਕਤ’

ਨਿਰਮਲ ਆਸ਼ਰਮ
ਰਿਸ਼ੀਕੇਸ਼

ਪ੍ਰਕਾਸ਼ਕ :
ਮਹੰਤ ਬਾਬਾ ਰਾਮ ਸਿੰਘ
ਨਿਰਮਲ ਆਸ਼ਰਮ
ਰਿਸ਼ੀਕੇਸ਼, ਜ਼ਿਲ੍ਹਾ ਦੇਹਰਾਦੂਨ
ਉੱਤਰਾਖੰਡ (ਭਾਰਤ)

- ਪਹਿਲੀ ਵਾਰ : ਜੂਨ 2015 (1000 ਪ੍ਰਤੀਆਂ)

ਮੁਦਰਕ :
ਗਲੋਰੀਅਸ ਆਫਸੈਟ ਪ੍ਰੈਸ
ਦਿੱਲੀ।

ੴ ਸਤਿਗੁਰ ਪ੍ਰਸਾਦਿ॥

# ਸ਼ੁਕਰਾਨਾ

ਪੋਥੀ 'ਸਹਜ ਕਥਾ' ਦੇ ਸੁਹਿਰਦ ਪਾਠਕਾਂ ਅਤੇ ਸਾਰੀ ਸੰਗਤ ਨੂੰ ਭਲੀ-ਭਾਂਤਿ ਪਤਾ ਹੀ ਹੈ ਕਿ ਪਰਮ ਪਿਤਾ ਪ੍ਰਮਾਤਮਾ ਦੀ ਅਪਾਰ ਕ੍ਰਿਪਾ ਸਦਕਾ, ਉਸਦੇ ਦਰ-ਘਰ ਤੋਂ ਵਰੋਸਾਏ ਮਹਾਂਪੁਰਖ ਧੰਨ ਧੰਨ ਸੱਚਖੰਡਵਾਸੀ ਸੰਤ ਬਾਬਾ ਨਿੱਕਾ ਸਿੰਘ 'ਵਿਰੱਕਤ' ਜੀ ਦੇ ਪ੍ਰਵਚਨਾਂ ਦਾ ਸੰਗ੍ਰਹਿ-'ਸਹਜ ਕਥਾ' ਚਾਰ ਭਾਗਾਂ ਵਿੱਚ ਪਹਿਲਾਂ ਛੱਪ ਚੁੱਕਿਆ ਹੈ। ਜਿਨ੍ਹਾਂ ਪ੍ਰੇਮੀਆਂ ਨੇ ਬ੍ਰਹਮਲੀਨ ਮਹਾਰਾਜ ਜੀ ਦਾ ਸੰਗ ਕੀਤਾ ਹੋਇਆ ਸੀ ਉਨ੍ਹਾਂ ਸ਼ਰਧਾਲੂ, ਸ਼ੁੱਭਚਿੰਤਕਾਂ ਅਤੇ ਹੋਰ ਸੂਝਵਾਨ ਸੰਗਤਾਂ ਦੇ ਸਹਿਯੋਗ ਨਾਲ ਸਾਨੂੰ ਕੁਝ ਹੋਰ ਕੈਸਟਾਂ ਪ੍ਰਾਪਤ ਹੁੰਦੀਆਂ ਰਹੀਆਂ। ਹੁਣ ਇਨ੍ਹਾਂ ਸਾਰੀਆਂ ਕੈਸਟਾਂ ਤੋਂ ਅਣਛਪੀਆਂ ਕਥਾਵਾਂ ਦਾ ਉਤਾਰਾ ਕਰਕੇ ਸਹਜ ਕਥਾ ਪੋਥੀ ਪੰਜਵੀਂ ਛਪ ਕੇ ਤਿਆਰ ਹੋਈ ਹੈ ਜੋ ਆਪ ਸਭ ਜਗਿਆਸੂਆਂ ਅਤੇ ਗਿਆਨ ਅਭਿਲਾਖੀਆਂ ਦੇ ਹੱਥਾਂ ਵਿੱਚ ਹੈ।

ਜੇ ਕਿਸੇ ਭੁੱਲ ਕਰਕੇ ਕੋਈ ਕਥਾ ਛਪਣੋਂ ਰਹਿ ਗਈ ਹੋਵੇ ਤਾਂ ਪਾਠਕ ਸਾਨੂੰ ਜ਼ਰੂਰ ਜਾਣਕਾਰੀ ਦੇਣ ਦੀ ਕ੍ਰਿਪਾਲਤਾ ਕਰਨ। ਇਸ ਤੋਂ ਇਲਾਵਾ ਬੇਨਤੀ ਹੈ ਕਿ ਕਿਸੇ ਹੋਰ ਪ੍ਰੇਮੀ ਕੋਲ ਉਨ੍ਹਾਂ ਤੱਤਵੇਤਾ ਮਹਾਂਪੁਰਖਾਂ ਦੇ ਕਲਿਆਣਕਾਰੀ ਵਚਨਾਂ ਦੀ ਕੋਈ ਕੈਸਟ ਹੋਵੇ ਤਾਂ ਸਾਨੂੰ ਭੇਜਣ ਦੀ ਕ੍ਰਿਪਾ ਕਰਨ।

ਇਸ ਸੰਬੰਧ ਵਿੱਚ ਜੋ ਸੇਵਾ ਹੁਣ ਤੱਕ ਸਤਿਗੁਰਾਂ ਨੇ ਆਪ ਸਭ ਤੋਂ ਕਰਵਾਈ ਹੈ ਉਸ ਲਈ ਤਿੰਨ੍ਹਾਂ ਦਾ ਬੇਅੰਤ ਸ਼ੁਕਰਾਨਾ ਹੈ। ਪ੍ਰਭੂ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਜਿਸ ਵੀ ਪ੍ਰੇਮੀ ਨੇ ਇਸ ਸ਼ਬਦ-ਯੱਗ ਵਿੱਚ ਤਨ, ਮਨ, ਧਨ ਨਾਲ ਸੇਵਾ ਕੀਤੀ ਹੈ, ਤਿਨ੍ਹਾਂ ਸਭਨਾਂ ਦੀ ਸੇਵਾ ਪ੍ਰਵਾਨ ਕਰਨਾ ਜੀ।

10 ਜੂਨ, 2015

**ਸੰਤ ਜੋਧ ਸਿੰਘ**
ਨਿਰਮਲ ਆਸ਼ਰਮ, ਰਿਸ਼ੀਕੇਸ਼
ਜ਼ਿਲ੍ਹਾਂ ਦੇਹਰਾਦੂਨ (ਉੱਤਰਾਖੰਡ)

# ਤਤਕਰਾ


| ਕਥਾ ਨੰ. | ਹੁਕਮਨਾਮਾ | ਪੰਨਾ |
|---|---|---|
| 1. | ਅਸੁਨਿ ਪ੍ਰੇਮ ਉਮਾਹੜਾ ......... | 1 |
| 2. | ਹਮਰੀ ਗਣਤ ਨ ਗਣੀਆ ਕਾਈ ......... | 17 |
| 3. | ਹਰਿ ਹਰਿ ਲੀਨੇ ਸੰਤ ਉਬਾਰਿ ......... | 44 |
| 4. | ਆਸਾੜੁ ਤਪੰਦਾ ਤਿਸੁ ਲਗੈ ......... | 69 |
| 5. | ਬਾਰਿ ਜਾਉ ਗੁਰ ਅਪੁਨੇ ਊਪਰਿ ......... | 83 |
| 6. | ਗਿਆਨ ਅੰਜਨੁ ਗੁਰਿ ਦੀਆ ......... | 93 |
| 7. | ਸੂਹਬ ਤਾ ਸੋਹਾਗਣੀ ......... | 104 |
| 8. | ਤੂ ਜਾਣਾਇਹਿ ਤਾ ਕੋਈ ਜਾਣੈ ......... | 109 |
| 9. | ਗੁਰਿ ਪੂਰੈ ਅਪਨੀ ਕਲ ਧਾਰੀ ......... | 112 |
| 10. | ਜਾ ਕਉ ਹਰਿ ਰੰਗੁ ਲਾਗੋ ਇਸ ਜੁਗ ਮਹਿ ......... | 129 |
| 11. | ਗੁਰਿ ਪੂਰੈ ਚਰਨੀ ਲਾਇਆ ......... | 138 |
| 12. | ਕਾਹੇ ਰੇ ਬਨ ਖੋਜਨ ਜਾਈ ......... | 159 |
| 13. | ਤਨੁ ਸੰਤਨ ਕਾ ਧਨੁ ਸੰਤਨ ਕਾ ......... | 180 |
| 14. | ਪ੍ਰਭ ਕਰਣ ਕਾਰਣ ਸਮਰਥਾ ਰਾਮ ......... | 198 |
| 15. | ਸਾਵਣਿ ਸਰਸੀ ਕਾਮਣੀ ......... | 204 |
| 16. | ਪਾਰਬ੍ਰਹਮਿ ਸਾਜਿ ਸਵਾਰਿਆ ......... | 207 |

**੧ਓ ਸਤਿਗੁਰ ਪ੍ਰਸਾਦਿ॥**

---

**ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥**
**ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥**
**ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥**
**ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥**
**ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥**
**ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥**
**ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥**
**ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥**
**ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥** (ਪੰਨਾ-੧੩੮)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ!!

ਅੱਜ ਅੱਸੂ ਦੀ ਸੰਕਰਾਂਦ ਹੈ। ਹਿੰਦੀ 'ਚ ਸੰਕਰਾਂਦ ਕਹਿੰਦੇ ਨੇ, ਪੰਜਾਬੀ 'ਚ ਸੰਗਰਾਂਦ ਕਹਿੰਦੇ ਨੇ। ਦੋ ਚੀਜਾਂ ਦੇ ਮਿਲਾਪ ਹੋਣ ਦਾ ਨਾਮ ਐ। ਪਹਿਲੀ ਸੰਗਰਾਂਦ ਅੱਜ ਚਲੀ ਜਾਏਗੀ, ਦੂਸਰੀ ਆ ਜਾਏਗੀ, ਇਹਦਾ ਮੱਧ ਕਾਲ ਜੋ ਹੁੰਦੈ, ਉਹ ਬੜਾ ਪੁੰਨ ਸਮਾਂ ਹੁੰਦੈ। ਓਸ ਸਮੇਂ ਜੋ ਭਜਨ, ਪਾਠ, ਦਾਨ ਕੀਤਾ ਜਾਊ, ਉਹ ਬੜਾ ਸਫਲ ਹੁੰਦੈਗਾ। ਏਸ ਕਰਕੇ, ਸ੍ਰੀ ਗੁਰੂ ਅਰਜਨ ਦੇਵ ਮਹਾਰਾਜ

ਨੇ ਸਾਰਿਆਂ ਮਹੀਨਿਆਂ ਦਾ ਕਥਨ ਕੀਤੈ। ਬਈ ਆਹ ਮਹੀਨਾ ਜਦ ਆਏਗਾ, ਆਹ ਮਹੀਨੇ ਦਾ ਜੋ ਹੁਕਮਨਾਮਾ ਹੋਵੇਗਾ, ਤੁਸੀਂ ਏਸ ਮਹੀਨੇ 'ਚ ਉਹਦੇ ਅਨੁਸਾਰ ਚੱਲਣੈ। ਜਦ ਇਹ ਸੰਗਰਾਂਦ ਬਦਲ ਜਾਏਗੀ ਤੇ ਰਾਸ ਬਦਲ ਜਾਏਗੀ ਤਾਂ ਦੂਈ ਰਾਸ ਆਏਗੀ, ਫੇਰ ਉਹਦੇ ਅਨੁਸਾਰ ਤੁਸੀਂ ਆਪਣਾ ਜੀਵਨ ਚਲਾਉਣੈ! ਬੋਲ ਭਾਈ–

**ਅਸੁਨਿ ਪ੍ਰੇਮ ਉਮਾਹੜਾ**

ਅੱਸੂ ਦੇ ਮਹੀਨੇ ਦੁਆਰਾ ਜਦ ਪ੍ਰੇਮ ਦਾ **ਉਮਾਹੜਾ**। ਜੈਸੈ ਇੱਕ ਹੁੰਦੈਗਾ ਪਾਣੀ ਦਾ ਸੋਮਾ, ਉਹ ਬੜਾ ਹੀ ਹੇਠੋਂ ਨਿਕਲਦੈ, ਬੜੇ ਐਂ ਜੋਰ ਨਾਲ। ਐਸ ਲੋਟ ਜਦ **ਉਮਾਹੜਾ** ਹੋ ਜਾਏ–

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥** (ਦਸਮ ਗ੍ਰੰਥ)

**ਪ੍ਰੇਮ**, ਗਿਆਨ ਦਾ ਹੇਤੂ ਹੈ ਪਰ ਨਾਮ ਤੇ ਪ੍ਰੇਮ ਪੈਦਾ ਹੁੰਦੈ, ਪ੍ਰੇਮ ਤੇ ਪ੍ਰਛਿੰਨ ਹੰਕਾਰ ਦੀ ਨਵਿਰਤੀ ਹੁੰਦੀ ਐ। ਓਸ ਤੇ ਬਾਅਦ ਏਸ ਨੂੰ ਆਪਣੇ ਸਰੂਪ ਦਾ ਸਾਖਸ਼ਾਤਕਾਰ ਹੋ ਜਾਂਦੈਗਾ। ਪ੍ਰੇਮ ਇੱਕ ਐਸੀ ਚੀਜ ਹੈ, ਉਹ ਪ੍ਰਮੇਸ਼ਰ ਨੂੰ ਮਿਲਾਉਣ ਆਲੀ ਅਸਲੀ ਵਸਤੂ ਐ। ਦੋ ਤੇ ਏਕ ਰੂਪ ਕਰਨ ਆਲਾ ਪ੍ਰੇਮ ਹੈ, ਹੋਰ ਨਹੀਂ ਕੋਈ। ਜਦ ਇਹ ਪ੍ਰੇਮ ਪੂਰਨ ਹੋ ਜਾਂਦੈ–

**ਦ੍ਵੈ ਤੇ ਏਕ ਰੂਪ ਹ੍ਵੈ ਗਯੋ॥** (ਦਸਮ ਗ੍ਰੰਥ)

ਫੇਰ ਪ੍ਰਮੇਸ਼ਰ ਨਾਲ ਲਿਵ ਲੱਗ ਕੇ, ਇੱਕ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਂਦੀ ਐ। ਇਹਦਾ ਜਨਮ-ਮਰਨ ਛੁੱਟ ਜਾਂਦੈਗਾ। ਗੁਰੂ ਘਰ ਮੇਂ ਤਿੰਨ ਬਹੁਤੀਆਂ ਮੁੱਖ ਵਸਤੂਆਂ ਨੇ, ਸਤਿਸੰਗ, ਸੇਵਾ ਤੇ ਸਿਮਰਨ। ਇਹ ਤਿੰਨੇ ਸੱਸੇ ਜੀਹਦੇ ਪਾਸ ਹੋਣਗੇ, ਉਹ ਪੁਰਸ਼ ਜਰੂਰ ਆਤਮਾ ਦੀ ਪ੍ਰਾਪਤੀ ਕਰ ਲਏਗਾ। ਏਸ ਕਰਕੇ, ਪ੍ਰੇਮ ਦਾ ਅੱਸੂ (ਮਹੀਨੇ) ਦੁਆਰੇ ਉਮਾਹੜਾ ਬੜਾ ਭਾਰੀ ਪ੍ਰੇਮ ਆਇਆ–

**ਕਿਉ ਮਿਲੀਐ ਹਰਿ ਜਾਇ॥**

ਹੁਣ ਹਰੀ ਨੂੰ ਜਾ ਕੇ ਮਿਲੀਏ ਕੈਸੇ? ਇਹ ਆਇਆ, ਬਈ ਪ੍ਰੇਮ ਤਾਂ ਹੋ ਗਿਆ ਪ੍ਰਮੇਸ਼ਰ ਨਾਲ ਪੂਰਾ, ਬਈ ਦੁਨੀਆਂ ਦਾ ਹਰਤਾ, ਕਰਤਾ, ਰਖਸ਼ਾ

ਕਰਤਾ, ਕਿਰਪਾ ਕਰਤਾ, ਦਇਆ ਕਰਤਾ ਇੱਕ ਪ੍ਰਮੇਸ਼ਰ ਹੈ। ਹੁਣ ਉਹਨੂੰ ਸਾਡਾ ਮਨ ਕੈਸੇ ਮਿਲੇ? ਹੁਣ ਹੋਰ ਤਾਂ ਕੋਈ ਜਰੀਆ (ਵਸੀਲਾ) ਹੈ ਨਹੀਂ ਬਿਨਾਂ ਨਾਮ ਤੇ, ਨਾਮ ਨਾਲ ਮਨ ਇੱਕ ਹੋਏਗਾ ਤਾਂ ਨਾਮੀ ਪ੍ਰਾਪਤ ਹੋਏਗਾ-

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥**
**ਨਾਨਕ ਤਿਨਹਿ ਨਿਰੰਜਨੁ ਜਾਨਿਆ॥** (ਪੰਨਾ-੨੮੧)

ਜਬ ਤੱਕ ਇਹਦਾ ਮਨ ਨਾਮ ਦੇ ਨਾਲ ਇੱਕ ਨਹੀਂ ਹੋਏਗਾ, ਤਬ ਤੱਕ ਇਹਨੂੰ ਨਾਮੀ (ਪ੍ਰਮੇਸ਼ਰ) ਪ੍ਰਾਪਤ ਨਹੀਂ ਹੋਏਗਾ, ਨਾਮ-ਨਾਮੀ ਦਾ ਅਭੇਦ ਐ। ਏਸ ਕਰਕੇ, ਹੁਣ ਇਹ ਸੁਆਲ ਆਇਆ, ਇਹ ਪ੍ਰਸ਼ਨ ਹੋਇਆ, ਹੁਣ ਪ੍ਰਮੇਸ਼ਰ ਨੂੰ ਮਿਲੀਏ ਕਿੱਥੇ ਜਾ ਕੇ? ਕਿਹੜੀ ਜਗ੍ਹਾ ਮਿਲੀਏ? ਕੈਸੇ ਮਿਲੀਏ?

**ਮਨਿ ਤਨਿ ਪਿਆਸ ਦਰਸਨ ਘਣੀ**

ਜਦ ਤੇਰੇ ਮਨ-ਤਨ ਦੇ ਵਿੱਚ ਪਿਆਸ, ਪ੍ਰਮੇਸ਼ਰ ਦੇ ਦਰਸ਼ਨਾਂ ਦੀ ਘਣੀ ਕਹੀਏ ਬਹੁਤੀ ਹੋਏਗੀ-

**ਤਨ ਮਹਿ ਮਨੂਆ ਮਨ ਮਹਿ ਸਾਚਾ॥**
**ਸੋ ਸਾਚਾ ਮਿਲਿ ਸਾਚੇ ਰਾਚਾ॥** (ਪੰਨਾ-੬੮੬)

ਇਹਦੇ ਸ਼ਰੀਰ ਦੇ ਵਿੱਚ ਇੱਕ ਮਨ ਹੈ। ਉਹ ਕਿਹੜੈਗਾ? ਜਿਹੜਾ ਸੰਕਲਪ, ਵਿਕਲਪ ਕਰਦੈ ਗਾ-

**ਸੰਕਲਪ ਵਿਕਲਪ ਹੀ ਮਨਾ** (ਤਰਕ ਸੰਗਰਹ)

ਸੰਕਲਪ-ਵਿਕਲਪ ਦਾ ਨਾਉਂ ਮਨ ਐ, ਪਰ ਇਹ ਸ਼ਰੀਰ ਨਾਲੋਂ ਅਲਹਿਦੈ। ਉਹ ਜਦ ਅੰਦਰ ਸੰਕਲਪ-ਵਿਕਲਪ ਕਰਦਾ ਹੁੰਦੈ, ਸਰੀਰ ਤਾਂ ਬੈਠਾ ਹੁੰਦੈਗਾ। ਏਸ ਕਰਕੇ-

**ਤਨ ਮਹਿ ਮਨੂਆ ਮਨ ਮਹਿ ਸਾਚਾ॥** (ਪੰਨਾ-੬੮੬)

ਓਸ ਮਨ ਦੇ ਵਿੱਚ ਇੱਕ ਸੱਚਾ ਪ੍ਰਮੇਸ਼ਰ ਬੈਠੈਗਾ, ਉਹ ਤਾਂ 'ਦ੍ਰਸ਼ਟਾ' ਜੀਹਨੂੰ ਕਹਿੰਦੇ ਨੇ-

**ਮੂਈ ਸੁਰਤਿ ਬਾਦੁ ਅਹੰਕਾਰੁ ॥**
**ਓਹੁ ਨ ਮੂਆ ਜੋ ਦੇਖਣਹਾਰੁ ॥** (ਪੰਨਾ-੧੫੨)

ਉਹ ਜਿਹੜਾ ਦੇਖਣ ਆਲਾ, ਉਹ ਜਨਮ-ਮਰਨ ਵਾਲਾ ਨਹੀਂ ਐਗਾ-

**ਹਉ ਨ ਮੂਆ ਮੇਰੀ ਮੁਈ ਬਲਾਇ।।**
**ਓਹੁ ਨ ਮੂਆ ਜੋ ਰਹਿਆ ਸਮਾਇ।।** (ਪੰਨਾ-੧੫੨)

ਉਹ ਤਾਂ ਵਿਆਪਕ ਐ, ਉਹ ਤਾਂ ਪਰੀਪੂਰਣ ਹੈ-

**ਤਨ ਮਹਿ ਮਨੂਆ ਮਨ ਮਹਿ ਸਾਚਾ।।**
**ਸੋ ਸਾਚਾ ਮਿਲਿ ਸਾਚੇ ਰਾਚਾ।।** (ਪੰਨਾ-੬੮੬)

ਉਹ ਮਨ ਨੂੰ ਤੁਸੀਂ ਜਦ ਲੀਨ ਕਰ ਦਿਉਂਗੇ, ਮਨ ਦੀ ਸੱਤਾ ਚਲੀ ਜਾਊਗੀ। ਮਨ ਦੇ ਵਿੱਚ ਸੱਤਾ ਤਾਂ ਪ੍ਰਮੇਸ਼ਰ ਦੀ ਐ, ਮਨ ਦੀ ਸੁਤੰਤਰ ਸੱਤਾ ਨਹੀਂ, ਮਨ ਤਾਂ ਇੱਕ ਪੰਜਾਂ ਭੂਤਾਂ ਦੇ ਸਤੋ ਗੁਣ ਅੰਸ਼ ਤੇ ਬਣੀ ਵੀ ਵਸਤੂ ਐ। ਉਹਦੇ ਵਿੱਚ ਜੋ ਬੈਠੈਗਾ, ਉਹਨੂੰ ਦੇਖਦੈ, ਜਾਣਦੈ ਸੰਕਲਪ-ਵਿਕਲਪ ਨੂੰ, ਉਹ ਕੌਣ ਹੈ?-

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ।।** (ਪੰਨਾ-੧੪੪)

ਉਹ ਪਾਰਖ ਐ, ਜਿਹੜਾ ਖੋਟੇ ਖਰੇ ਖਿਆਲਾਂ ਨੂੰ ਦੇਖਦੈ ਤੇ ਜਾਣਦੈ, **ਦਾਨਾ ਬੀਨਾ ਸਾਈ ਮੈਡਾ** ਉਹ ਹੈ ਸਾਈਂ। **ਨਾਨਕ ਸਾਰ ਨ ਜਾਣਾ ਤੇਰੀ।** ਗੁਰੂ ਸਾਹਿਬ ਜੀ ਕਹਿੰਦੇ, ਸਾਰ ਨਹੀਂ ਜਾਣੀ ਇਨ੍ਹਾਂ ਜੀਵਾਂ ਨੇ, ਬਈ ! ਇਹਦੇ ਮਨ ਵਿੱਚ ਬੈਠੈ, ਦੇਖਦੈ, ਜਾਣਦੈ, ਦਾਨਾ ਬੀਨਾ ਸਾਈਂ ਹੈ, ਉਹ ਪ੍ਰਮੇਸ਼ਰ ਹੈ ਤੇ ਦੋ ਪ੍ਰਮੇਸ਼ਰ ਤਾਂ ਹਨ ਨਹੀਂ ਤੇ ਜਦ ਤੱਕ ਇਹਦੇ ਮਨ ਦੇ ਵਿੱਚ ਪੂਰਨ ਪ੍ਰੇਮ ਨਹੀਂ ਆਏਗਾ, ਉਦੋਂ ਤੱਕ ਇਹਦਾ ਹੰਕਾਰ ਨਹੀਂ ਦੂਰ ਹੋਏਗਾ। ਹੰਕਾਰ ਦੀ ਨਵਿਰਤੀ ਸੇ ਏਸ ਨੂੰ ਆਪਣੇ ਸਰੂਪ ਦਾ ਸਾਖਸ਼ਾਤਕਾਰ ਹੋਏਗਾ, ਫੇਰ ਇਹਨੂੰ ਸ਼ੁੱਧ ਆਤਮਾ ਦੀ, ਆਪਣੇ ਆਪ ਦੀ ਪ੍ਰਾਪਤੀ ਹੋਊ। ਆਤਮਾ ਪ੍ਰਮਾਤਮਾ ਦੋਨੋਂ ਇੱਕ ਨੇ, ਦੋ ਨਹੀਂ ਹੈ-

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ।।**
**ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ।।** (ਪੰਨਾ-੪੨੧)

ਫੇਰ ਤਾਂ ਇਹ ਅਮਰ ਹੋ ਜਾਏਗਾ ਪਰ ਇਹਨੂੰ ਆਪਣੇ ਆਪ ਦੀ ਸੁਰਤ ਨਹੀਂ ਆਈ। ਇਹ ਆਪ ਨੂੰ ਸੁਰਤੀ ਮੰਨਦੈ, ਸੁਰਤਾ ਨਹੀਂ ਮੰਨਦਾ। ਸੁਰਤੀ ਤਾਂ ਇੱਕ ਜੜ੍ਹ ਪਦਾਰਥ ਐ। ਉਹ ਤਾਂ ਪੰਜਾਂ ਤੱਤਾਂ ਦੀ ਤੇ ਤਿੰਨਾਂ ਗੁਣਾ ਦੀ ਐ, ਇਹ ਤਾਂ ਸਾਰੇ ਜੜ੍ਹ ਨੇ। ਏਸ ਕਰਕੇ, ਉਹ ਜਿਹੜਾ ਸੁਰਤੀ ਦਾ ਸੁਰਤਾ, ਉਹ ਗਿਆਨ ਐ, ਚੇਤਨ ਹੈ, ਆਤਮਾ ਹੈ, ਪ੍ਰਮਾਤਮਾ ਹੈ, ਉਹ ਇਹਦਾ ਆਪਣਾ ਆਤਮਾ ਹੈ। 'ਆਤਮਾ' ਨਾਉਂ ਹੈ ਆਪਣੇ ਆਪ ਦਾ। ਉਹ ਇਹਦਾ ਆਪਾ ਹੈਗਾ, ਜਦ ਇਹਨੂੰ ਯਕੀਨ ਪੱਕਾ ਹੋ ਗਿਆ ਕਿ ਮੇਰਾ ਇਹ ਆਪੈਗਾ, ਫੇਰ ਇਹਦਾ ਤਿੰਨ ਗੁਣ ਤੇ ਪੰਜ ਤੱਤ ਖਹਿੜਾ ਛੱਡ ਦੇਣਗੇ। ਇਹ ਤਾਂ ਦ੍ਰਿਸ਼ 'ਚ ਚਲੇ ਗਏ–

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥** (ਪੰਨਾ–੧੦੮੩)

ਜੋ ਦ੍ਰਿਸ਼ ਐ, ਉਹ ਤਾਂ ਮਿੱਥਿਆ ਹੈ, ਉਹ ਦ੍ਰਸ਼ਟਾ ਤਾਂ ਨਹੀਂ ਮਿੱਥਿਆ, ਦ੍ਰਸ਼ਟਾ ਹੀ ਵਿਆਪਕ ਐ, ਹੋਰ ਕੋਈ ਏਦੂੰ ਪਰੇ, ਵਿਆਪਕ ਨਹੀਂ–

**ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨਾ ਮੂਆ ਜੋ ਦੇਖਣਹਾਰੁ॥** (ਪੰਨਾ–੧੫੨)

ਐਥੇ ਤੱਕ ਦ੍ਰਸ਼ਟਾ ਤੇ ਆ ਗਏ ਗੁਰੂ ਸਾਹਿਬ, ਫੇਰ ਅੱਗੇ ਕਹਿੰਦੇ, ਤੁਸੀਂ?

**ਹਉ ਨ ਮੂਆ ਮੇਰੀ ਮੁਈ ਬਲਾਇ॥** (ਪੰਨਾ–੧੫੨)

ਮੈਂ ਮਰਨੇ ਆਲਾ ਨਹੀਂ। ਗੁਰੂ ਨਾਨਕ ਦੇਵ ਜੀ ਉਹ ਪੰਡਿਤ ਸ਼ਾਸਤਰੀ ਨੂੰ ਕਹਿੰਦੇ, ਮੇਰੀ ਜਿਹੜੀ ਬਲਾਅ, ਭੁੱਲ, ਅਵਿੱਦਿਆ ਸੀ, ਉਹ ਨਾਸ ਹੋ ਗੀ–

**ਓਹੁ ਨ ਮੂਆ ਜੋ ਰਹਿਆ ਸਮਾਇ॥** (ਪੰਨਾ–੧੫੨)

ਤੂੰ ਦੱਸ? ਉਹ ਜਿਹੜਾ ਵਿਆਪਕ ਐ, ਉਹ ਜਨਮ–ਮਰਨ ਆਲੈ?

**ਜਨਮਿ ਨ ਮਰੈ ਨ ਆਵੈ ਨਾ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥**

(ਪੰਨਾ–੧੧੩੬)

ਨਾਨਕ ਦਾ ਪ੍ਰਭੂ ਤਾਂ ਵਿਆਪਕ ਐ। ਨਾਨਕ ਕੋਈ ਬੁੱਤ ਪ੍ਰਸਤੀ ਤਾਂ ਨਹੀਂ ਸੀ, ਕਬੀਰ ਕੋਈ ਬੁੱਤ ਪ੍ਰਸਤੀ ਤਾਂ ਨਹੀਂ ਸੀ, ਈਸਾ ਕੋਈ ਬੁੱਤ ਪ੍ਰਸਤੀ ਤਾਂ ਨਹੀਂ ਸੀ ਤੇ ਮੁਹੰਮਦ ਕੋਈ ਬੁੱਤ ਪ੍ਰਸਤੀ ਤਾਂ ਸੀ ਨਹੀਂ। ਇਨ੍ਹਾਂ 'ਚੋਂ ਤਾਂ ਕੋਈ, ਨਾ ਦਾਦੂ, ਕੋਈ ਵੀ ਇਨ੍ਹਾਂ 'ਚੋਂ ਬੁੱਤ ਪ੍ਰਸਤੀ ਨਹੀਂ ਸੀ। ਇਹ ਤਾਂ ਸੰਤ ਸੇ, ਉਹ

ਲਿਖਿਐ ਗਾ ਇੱਕ ਜਗ੍ਹਾ, ਗੁਰੂ ਸਾਹਿਬ ਨੇ–

**ਰਾਮ ਨਾਮੁ ਸੰਤਨ ਘਰਿ ਪਾਇਆ॥**

**ਤਜਿ ਅਭਿਮਾਨੁ ਲੇਹੁ ਮਨ ਮੋਲਿ॥ਰਾਮ ਨਾਮੁ ਹਿਰਦੇ ਮਹਿ ਤੋਲਿ॥**

(ਪੰਨਾ–੨੮੩)

ਉਹ ਕਹਿੰਦੇ, ਰਾਮ ਨਾਮ ਸੰਤਾਂ ਦੇ ਘਰ ਹੁੰਦੈਗਾ, ਸੰਤਾਂ ਨੂੰ ਆਪਣੇ ਸਰੂਪ ਦਾ ਸਾਖਸ਼ਾਤਕਾਰ ਹੁੰਦੈਗਾ। ਉਨ੍ਹਾਂ ਨੂੰ ਪਤੈ, ਮੈਂ ਬਿਰਤੀ ਨਹੀਂ, ਮੈਂ ਬਿਰਤੀ ਦਾ ਦ੍ਰਸ਼ਟਾਂ ਗਾ, ਮੈਂ ਸੁਰਤ ਨਹੀਂ, ਮੈਂ ਸੁਰਤੀ ਦਾ ਸੁਰਤਾਂ ਗਾ। ਉਨ੍ਹਾਂ ਨੂੰ ਪਤਾ ਹੁੰਦੈ ਕਿ ਇਹ ਦ੍ਰਿਸ਼ਯ 'ਚ ਆਉਣ ਆਲਾ ਦ੍ਰਿਸ਼ ਪਦਾਰਥ ਐ, ਉਹ ਮੈਂ ਨਹੀਂ, ਮੈਂ ਤਾਂ ਦ੍ਰਸਟਾਂ ਗਾ। ਗੁਰੂ ਸਾਹਿਬ ਨੇ, ਸਾਫ ਨਹੀਂ ਗੱਲ ਕਰ ਤੀ ਹੈਗੀ? ਨਾਨਕ ਪਾਰਖੁ ਆਪਿ ਇਹ ਜਿਹੜਾ ਪਾਰਖ ਉਹ ਆਪ ਐ–

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਨਿਆ॥** (ਪੰਨਾ–੧੪੪)

ਤੇਰੇ ਅੰਦਰ ਕੋਈ ਇਹੀ ਜਿਹੀ ਵਸਤੂ ਹੈ, ਜਿਹੜੀ ਖੋਟੇ ਖਰੇ ਨੂੰ ਪਛਾਣਦੀ ਐ, ਕੋਈ ਹੋਣੀ ਐ। ਜਿਸ ਨੂੰ ਤੁਸੀਂ ਮੰਨਦੇ ਹੋਂ ਕਿ ਨਾ ਪ੍ਰਮੇਸ਼ਰ, ਉਹ ਨਹੀਂ ਹੈ? ਇਹ ਬੁੱਤ ਪ੍ਰਸਤੀ ਤਾਂ ਹੈ ਨਹੀਂ ਏਥੇ। ਬੁੱਤ ਪ੍ਰਸਤੀ ਤਾਂ ਪਹਿਲਾਂ ਹੁੰਦੀ ਐ ਜਾਂ ਪਹਿਲਾ ਹਰਫ (ਅੱਖਰ) ਹੁੰਦੈ, ਬੱਚਿਆਂ ਨੂੰ ਸਮਝਾਉਣ ਵਾਸਤੇ। ਉਹ ਕੋਈ ਬੁੱਤ ਪ੍ਰਸਤੀ ਸਿਧਾਂਤ ਮੇਂ ਤਾਂ ਨਹੀਂ ਕਿਸੇ ਦੇ ਵੀ ਹੈਗਾ?

**ਜੋ ਇਹੁ ਜਾਣਹੁ ਸੋ ਇਹੁ ਨਾਹਿ॥** (ਪੰਨਾ–੮੮੫)

ਜੋ ਥੁਆਡੇ ਜਾਨਣੇ 'ਚ ਆਉਂਦਾ ਹੈ, ਉਹ ਰੱਬ ਨਹੀਂ ਹੁੰਦਾ। ਥੁਆਡੇ ਜਾਨਣੇ 'ਚ ਆਉਂਦੈ, 'ਗਿਆਤਾ–ਗਿਆਨ–ਗੇਅ', 'ਧਿਆਤਾ–ਧਿਆਨ–ਧੇਯ', ਪ੍ਰਮਾਤਾ–ਪ੍ਰਮਾਣ–ਪ੍ਰਮੇਯ', ਉਹ ਜਿੰਨੀਆਂ ਵੀ ਤ੍ਰਿਕੁਟੀਆਂ ਨੇ 'ਕਰਤਾ–ਕਰਮ–ਕ੍ਰਿਆ', ਇਹ ਤਾਂ ਤਿੰਨੇ ਨਹੀਂ ਹੈ। ਫੇਰ–

**ਜੋ ਇਹੁ ਜਾਣਹੁ ਸੋ ਇਹੁ ਨਾਹਿ॥** (ਪੰਨਾ–੮੮੫)

ਜੋ ਥੁਆਡੇ ਜਾਨਣੇ 'ਚ ਆਉਂਦਾ ਹੈ, ਉਹ ਰੱਬ ਨਹੀਂ ਹੈ, ਤੇ ਫੇਰ ਜੀ–

**ਜਾਨਣਹਾਰੇ ਕਉ ਬਲਿ ਜਾਉ॥** (ਪੰਨਾ–੮੮੫)

ਥੁਆਡੇ ਅੰਦਰ ਕੋਈ ਜਾਨਣਹਾਰ ਵਸਤੂ ਵੀ ਤਾਂ ਹੈ। ਉਹਦੇ ਉੱਤੋਂ ਦੀ ਕੁਰਬਾਨ ਹੋ ਜਾਉ। ਕੌਣ ਐ ਜੀ? ਅਖੇ-

**ਜਾਨਨਹਾਰ ਪ੍ਰਭੂ ਪਰਬੀਨ॥** (ਪੰਨਾ-੨੬੯)

ਜਾਨਣਹਾਰ ਪ੍ਰਮੇਸ਼ਰ ਹੈ-

**ਬਾਹਰਿ ਭੇਖ ਨ ਕਾਹੂ ਭੀਨ॥** (ਪੰਨਾ-੨੬੯)

ਬਾਹਰਲੇ ਭੇਖਾਂ ਦੇ ਵਿੱਚ ਕਦੇ ਰੱਬ ਨਹੀਂ ਹੋਇਆ, ਨਾ ਹੋਵੇ। ਫੇਰ ਤਾਂ ਕਿੰਨੇ ਰੱਬ ਹੋ ਜਾਣ, ਜਿੰਨੇ ਭੇਖ ਓਨੇ ਰੱਬ ਚਾਹੀਦੇ ਨੇ। ਇਹ ਤਾਂ ਸਾਰਾ ਗਲਤ ਸੌਦਾ ਹੈਗਾ, ਬਾਹਰਿ ਭੇਖ ਨ ਕਾਹੂ ਭੀਨ-

**ਜਾਨਨਹਾਰ ਪ੍ਰਭੂ ਪਰਬੀਨ॥** (ਪੰਨਾ-੨੬੯)

ਜੋ ਜਾਨਣੇ ਆਲਾ ਉਹ ਪ੍ਰਮੇਸ਼ਰ ਐ, ਉਹ ਗਯਾਤਾ ਗੇਯ ਹੈ, ਪਰੀਪੂਰਨ ਹੈ-

**ਬਾਹਰਿ ਭੇਖ ਨ ਕਾਹੂ ਭੀਨ॥** (ਪੰਨਾ-੨੬੯)

ਬਾਹਰਲੇ ਭੇਖਾਂ 'ਚ ਰੱਬ ਨਹੀਂ ਹੁੰਦਾ। ਜੇ ਭੇਖਾਂ 'ਚ ਰੱਬ ਹੋਵੇ ਤਾਂ ਅਸੀਂ ਇੱਕ ਭੇਖ ਅੱਜ ਬਣਾ ਲਈਏ ਰੱਬ ਨੂੰ ਮਿਲਣ ਲਈ ਤੇ ਦੂਸਰਾ ਭੇਖ ਬਣਾ ਕੇ ਫੇਰ ਮਿਲ ਲਈਏ, ਇਹ ਤਾਂ ਸਭ ਰੌਲੇ ਨੇ। ਇਹਦੇ ਅੰਦਰ ਜੋ ਹੈ ਈਸ਼ਰ, ਦ੍ਰਿਸ਼ਟਾ, ਵਿਆਪਕ, ਇਹਦਾ ਆਪਾ, ਉਹ ਪ੍ਰਮੇਸ਼ਰ ਹੈ। ਏਸੇ ਕਰਕੇ, ਹੁਣ ਉਹਨੂੰ ਮਿਲਾਉਣ ਆਲਾ ਹੋਣਾ ਚਾਹੀਦੈ। ਗੁਰੂ ਸਾਹਿਬ ਜੀ ਕਹਿੰਦੇ, ਪ੍ਰੇਮ ਤਾਂ ਪੂਰਨ ਹੋ ਗਿਆ। ਗੁਰੂ ਅਰਜਨ ਦੇਵ ਕਹਿੰਦੇ, ਹੁਣ ਕੋਈ ਇਹਨੂੰ ਮਿਲਾਉਣ ਆਲਾ ਵੀ ਤਾਂ ਚਾਹੀਦੈ, ਪ੍ਰੇਮ ਦੁਆਰਾ-

**ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥**
**ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥** (ਪੰਨਾ-੯੬੪)

ਮੈਂ ਉਹਦੇ ਉੱਤੋਂ ਦੀ ਵੀ ਕੁਰਬਾਨ ਜਾਨਾਂ, ਜੀਹਨੂੰ ਮਿਲ ਕੇ ਕੰਤ ਪਛਾਣਿਐਗਾ। ਮੈਂ ਓਸ ਪ੍ਰਮੇਸ਼ਰ ਜਿੱਡਾ ਕਿਸੇ ਨੂੰ ਨਹੀਂ ਮੰਨਦਾ, ਉਹ ਇੱਕੋ ਹੀ ਹੈ, ਉਹ ਏਕਾ ਹੀ ਹੈ-

**ਏਕਮ ਏਕੰਕਾਰੁ ਨਿਰਾਲਾ॥ਅਮਰੁ ਅਜੋਨੀ ਜਾਤਿ ਨ ਜਾਲਾ॥**

**ਅਗਮ ਅਗੋਚਰੁ ਰੂਪ ਨ ਰੇਖਿਆ॥ਖੋਜਤ ਖੋਜਤ ਘਟਿ ਘਟਿ ਦੇਖਿਆ॥**

(ਪੰਨਾ-੮੩੮)

ਉਹ ਤਾਂ ਚਾਰ ਖਾਣੀਆਂ ਦੇ ਹਿਰਦਿਆਂ ਦੇ ਵਿੱਚ ਬੈਠੈਗਾ। ਉਹਦੇ ਵਿੱਚ ਤਾਂ ਕੋਈ ਭਿੰਨ ਭੇਦ ਹੈ ਨਹੀਂ, ਭਿੰਨ ਭੇਦ ਤਾਂ ਤਿੰਨਾਂ ਗੁਣਾ 'ਚ ਤੇ ਪੰਜਾਂ ਤੱਤਾਂ 'ਚ ਐ। ਕਿਸੇ ਦੀ ਤਮੋਂ ਗੁਣੀ ਬਿਰਤੀ ਹੋਏਗੀ, ਰਜੋ ਗੁਣ ਦੀ ਹੋਏਗੀ, ਸਤੋ ਗੁਣ ਦੀ ਹੋਊ, ਤਿੰਨਾਂ ਗੁਣਾ 'ਚ ਫਸਿਐ। ਪਰ ਜਿਹੜਾ ਪ੍ਰਕਾਸ਼ਕ ਐ ਉਨ੍ਹਾਂ ਬਿਰਤੀਆਂ ਦਾ, ਉਹ ਤਾਂ ਇੱਕੋ ਹੀ ਐ। ਪ੍ਰਕਾਸ਼ਕ 'ਚ ਤਾਂ ਕੋਈ ਭਿੰਨ ਭੇਦ ਫਰਕ ਨਹੀਂ ਕਦੇ ਕੋਈ ਕਰ ਸਕਦਾ। ਪ੍ਰਕਾਸ਼ਕ ਸਾਖਸ਼ੀ ਚੇਤਨ ਐ, ਜਿਹੜਾ ਤ੍ਰਿਕੁਟੀ ਨੂੰ ਦੇਖਣੇ ਆਲਾ, ਉਹ ਤੇਰਾ ਆਪੈਗਾ। ਏਸੇ ਕਰਕੇ, ਤੂੰ ਬਾਹਰਲੇ ਭੇਖਾਂ 'ਚ ਨਾ ਫਸੀਂ। ਤੂੰ ਆਪਣੇ ਸਰੂਪ ਦੀ ਇਸਥਿਤੀ ਦੇ ਵਿੱਚ ਇਸਥਿਤ ਹੋ ਜਾਈਂ। ਹਾਂ ਜੀ-

**ਕੋਈ ਆਨਿ ਮਿਲਾਵੈ ਮਾਇ॥**

ਹੇ ਭਾਈ! **ਮਾਇ** ਦਾ ਅਰਥ ਹੈ, ਹੇ ਭਾਈ! ਕੋਈ ਮੈਨੂੰ ਆਣ ਕਰਕੇ, ਓਸ ਪ੍ਰਮੇਸ਼ਰ ਦੇ ਨਾਲ ਮਿਲਾਪ ਕਰਾ ਦੇਵੇ। ਮੈਨੂੰ ਉਹ ਦੱਸ ਦੇਵੇ ਆਹ ਜਿਹੜਾ ਦ੍ਰਸ਼ਟਾ ਹੈ, ਇਹ ਸਰੂਪ ਤੇਰਾ ਆਪਣੈਗਾ। ਹੁਣ ਤੁਸੀਂ ਸਾਰੇ ਆਪੋ ਆਪਣੀਆਂ ਬਿਰਤੀਆਂ ਨੂੰ ਦੇਖਦੇ ਹੋਂ, ਪਰ ਥੁਆਡਾ ਅਗਿਆਨ ਤਾਂ ਨਹੀਂ ਨਵਿਰਤ ਹੋ ਗਿਆ। ਰਜੋ ਗੁਣ ਦੀ ਬਿਰਤੀ ਵੀ ਤੁਸੀਂ ਜਾਣਦੇ ਹੋਂ, ਸਤੋ ਗੁਣ ਦੀ ਵੀ ਜਾਣਦੇ ਹੋਂ, ਤਮੋਂ ਗੁਣ ਦੀ ਨੂੰ ਵੀ ਜਾਣਦੇ ਹੋਂ। ਕਹਿੰਦੇ ਵੀ ਹੋਂ, ਜੀ ਤਮੋ ਗੁਣ 'ਚ ਆ ਗੇ ਅਸੀਂ, ਜੀ ਰਜੋ ਗੁਣੀ ਐ, ਜੀ ਸਤੋ ਗੁਣੀ ਐ। ਇਹ ਗੁਣਾਂ ਦਾ ਪ੍ਰਕਾਸ਼ ਤਾਂ ਓਸੇ ਜੋਤ ਨੇ ਕੀਤਾ-

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

**ਗੁਰ ਸਾਖੀ ਜੋਤਿ ਪਰਗਟੁ ਹੋਇ॥** (ਪੰਨਾ-੧੩)

**ਜੋਤਿ** ਗੁਰੂ ਦੀ ਕਿਰਪਾ ਤੇ ਪ੍ਰਗਟ ਹੋਏਗੀ ਤੇ ਗੁਰੂ ਨੇ ਦੱਸਣਾ ਐਗਾ-

**ਤੱਤ ਤ੍ਵੰ ਮਸੀ।** (ਉਪਨਿਸ਼ਦ)

ਤੂੰ ਵੋਹ ਹੈਂ।

**ਜਿਨਿ ਆਤਮ ਤਤੁ ਨ ਚੀਨ੍ਹਿਆ॥ਸਭ ਫੋਕਟ ਧਰਮ ਅਬੀਨਿਆ॥**

(ਪੰਨਾ-੧੩੫੧)

ਉਹਨੇ ਸਾਰੇ ਫੋਕਟ ਧਰਮ ਦੁਨੀਆਂ ਦੇ ਇਕੱਠੇ ਕੀਤੇ। ਆਤਮ ਤੱਤ ਤਾਂ ਚੀਨਿਆਂ ਨਹੀਂ, ਜਿਹੜੇ ਫੋਕਟ ਧਰਮ ਨੇ, ਉਹਦਾ ਫਾਇਦਾ ਕੀ ਹੋਇਆ?

**ਜਿਨਿ ਆਤਮ ਤਤੁ ਨ ਚੀਨ੍ਹਿਆ॥ਸਭ ਫੋਕਟ ਧਰਮ ਅਬੀਨਿਆ॥**
**ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥**

(ਪੰਨਾ-੧੩੫੧)

ਬੇਣੀ ਕਹਿੰਦਾ, ਬਿਨਾਂ ਸਤਿਗੁਰ ਤੇ ਕਿਸੇ ਨੇ ਰਸਤਾ ਨਹੀਂ ਪ੍ਰਾਪਤ ਕੀਤਾ ਅੱਜ ਤੱਕ। ਤੇ ਏਸ ਕਰਕੇ, ਜਦ ਤੁਸੀਂ ਜਾਣ ਲਉਂਗੇ, ਆਹ ਜਿਹੜਾ ਵਿਆਪਕ ਐ ਬਿਰਤੀ ਦਾ ਪ੍ਰਕਾਸ਼ਕ, ਦ੍ਰਸ਼ਟਾ, ਸਾਖਸ਼ੀ, ਪਾਰਖ ਇਹ ਮੇਰਾ ਆਪੈਗਾ! ਏਸ ਮੇਂ ਥੁਆਨੂੰ ਕਿੰਚਿਤ ਮਾਤਰ ਜਦ ਸ਼ੱਕ ਨਹੀਂ ਰਹੇਗੀ ਤਾਂ ਅਗਿਆਨ ਨਵਿਰਤ ਹੋ ਜਾਏਗਾ। ਅਗਿਆਨ ਤਾਂ ਨਵਿਰਤ ਹੋ ਗਿਆ, ਉਹ ਨਿਹਚਲ ਦਾਸ ਲਿਖ ਗਿਆ-

**ਏਕ ਸਮੇਂ ਹੀ ਭਾਨ ਹੋਇ ਸਾਖਸ਼ੀ ਅਰੁ ਆਭਾਸ।**
**ਦੂਜੋ ਚੇਤਨ ਕੋ ਵਿਸ਼ੈ ਸਾਖਸ਼ੀ ਸਵਯੰ ਪ੍ਰਕਾਸ਼।** (ਵਿਚਾਰ ਸਾਗਰ ੪/੧੧੬)
**ਸਾਖਸ਼ੀ ਬ੍ਰਹਮ ਸ੍ਵਰੂਪ ਇਕ ਨਹੀਂ ਭੇਦ ਕੋ ਗੰਧ।**
**ਰਾਗ ਦਵੈਸ਼ ਮਤੀ ਕੇ ਧਰਮ ਤਾ ਮੈਂ ਮਾਨਤ ਅੰਧ।** (ਵਿਚਾਰ ਸਾਗਰ ੨/੧੨)

ਉਹ ਤਾਂ ਅਗਿਆਨੀ ਨੇ, ਜਿਹੜੇ ਬੁੱਧੀ ਦੇ ਧਰਮਾਂ ਨੂੰ ਸਾਖਸ਼ੀ ਮੇਂ ਮੰਨਦੇ ਨੇ, ਉਹ ਤਾਂ ਮਹਾਂ ਅਗਿਆਨੀ ਨੇ। ਇਹਦਾ ਕੋਈ ਧਰਮ ਨਹੀਂ, ਚੇਤਨ ਨਿਹਧਰਮ ਐ। ਸਾਰੀਆਂ ਚੀਜਾਂ ਦਾ ਧਰਮ ਐ, ਗਿਣ ਲਉ ਪਰ ਚੇਤਨ ਨਿਹਧਰਮ ਨਿਕਲੇਗਾ।ਹੁਣ ਚੇਤਨ 'ਚ ਕੀ ਧਰਮ ਰੱਖੋਂਗੇ? ਉਹ ਤਾਂ ਸਤਿ ਹੈ, ਚੇਤਨ ਵੀ ਹੈ, ਤੇ ਅਸੰਗ ਵੀ ਹੈ, ਵਿਆਪਕ ਵੀ ਹੈ। ਉਹ (ਬੁੱਧੀ) ਤਾਂ ਕਲਪਿਤ ਹੈ। ਉਹ ਤਾਂ 'ਹੈ' ਹੈ। ਉਹ ਤਾਂ ਆਪਣਾ ਆਪ ਹੈ, ਜਦ ਥੁਆਨੂੰ ਇਹਦਾ ਦ੍ਰਿੜ ਨਿਸਚਾ ਹੋ ਗਿਆ। ਪਾਤੰਜਲ ਨੇ ਵੀ ਲਿਖਿਐ-

**ਤਦਾ ਦ੍ਰਸ਼ਟੂ ਸ੍ਵਰੂਪੇ ਅਵਸਥਾਨੰ।** (ਪਾਤੰਜਲ ਯੋਗ ਦਰਸ਼ਨ ਪ੍ਰ-੪)

ਓਥੇ ਜਾ ਕੇ ਮੁਕਾ 'ਤਾ ਪਾਤੰਜਲ ਨੇ। ਉਹ ਕਹਿੰਦਾ, ਉਹ ਜਿਹੜਾ ਦ੍ਰਸ਼ਟੈ, ਉਹਨੂੰ ਸ੍ਵਰੂਪ ਮੇਂ ਇਸਥਿਤ ਕਰ ਲੈ, ਉਹ ਤੇਰਾ ਸ੍ਵਰੂਪ ਹੈ, ਓਥੇ ਇਸਥਿਤ ਹੋ ਜਾ-

**ਤਦਾ ਦ੍ਰਸ਼ਟ੍ਰ ਸ੍ਵਰੂਪੇ ਅਵਸਥਾਨੰ।** (ਪਾਤੰਜਲ ਯੋਗ ਦਰਸ਼ਨ ਪ੍ਰ-੪)

ਕਹਿੰਦਾ, ਤੂੰ ਆਪਣੇ ਸ੍ਵਰੂਪ ਦ੍ਰਸ਼ਟਾ ਦੇ ਵਿੱਚ ਇਸਥਿਤ ਹੋ ਜਾਈਂ। ਤੈਨੂੰ ਸਰੂਪ ਪ੍ਰਾਪਤ ਹੋ ਗਿਆ, ਤੇਰਾ ਫੈਸਲਾ ਹੋ ਜਾਊ, ਪਾਤੰਜਲ ਏਥੇ ਛੱਡ ਕੇ ਚੱਲਿਆ ਗਿਆ। ਬੱਸ ਏਦੂੰ ਅੱਗੇ ਕੁੱਛ ਨਹੀਂ। ਏਸ ਕਰਕੇ, ਉਹ ਹੈ ਤੇਰਾ ਆਪਣਾ 'ਆਪਾ'। ਹੁਣ ਕੋਈ ਮਿਲਾਉਣ ਵਾਲਾ ਵੀ ਚਾਹੀਦੈ-

**ਸੰਤ ਸਹਾਈ ਪ੍ਰੇਮ ਕੇ**

**ਸੰਤ**, ਭਾਈ! ਪ੍ਰੇਮ ਦੀ ਸਹਾਇਤਾ ਕਰਦੇ ਨੇ-

**ਰਾਮ ਨਾਮੁ ਸੰਤਨ ਘਰਿ ਪਾਇਆ॥** (ਪੰਨਾ-੨੮੩)

ਸੰਤਾਂ ਨੂੰ ਸਾਖਸ਼ਾਤ ਹੁੰਦੈ ਪ੍ਰਮੇਸ਼ਰ। ਸੰਤ ਕੋਈ ਮਾਮੂਲੀ ਚੀਜ ਦਾ ਨਾਉਂ ਤਾਂ ਹੈ ਨਹੀਂ। ਥੁਆਡਾ ਸਾਡਾ ਨਾਉਂ ਤਾਂ ਹੈ ਨਹੀਂ, ਇਹ ਅਸੀਂ ਤਾਂ ਐਵੇਂ ਵਡਿਆਈਆਂ ਦੇ ਹੀ ਹਾਂ। ਸੰਤ ਤਾਂ ਸੰਤ ਹੀ ਹੁੰਦੈਗਾ-

**ਸੰਤਿਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥**

(ਪੰਨਾ-੨੯੩)

ਸੰਤ ਦੇ ਸੰਗ ਤਾਂ ਰੱਬ ਦਿੱਸ ਪੈਂਦੈ ਗਾ ਅੰਦਰ। ਜਦ ਥੁਆਨੂੰ ਅੰਦਰ ਰੱਬ ਦਿਸ ਪਊ, ਜੀਹਦੇ ਸੰਗ ਨਾਲ, ਉਹਨੂੰ ਸੰਤ ਮੰਨ ਲਿਉ। ਬਿਨਾਂ ਪੁੱਛੇ ਉਹਦੀ ਸੇਵਾ ਕਰਨ ਲੱਗ ਜਾਇਉ। ਪਰ ਥੋਡੇ ਜਿਹੜਾ ਅੰਦਰ ਸਾਖਸ਼ੀ, ਚੇਤਨ ਐ, ਥੁਆਨੂੰ ਪਤਾ ਲੱਗ ਜਾਏ ਮੇਰਾ ਆਪਾ ਇਹੀ ਐ, ਇਹੀ ਵਿਆਪਕ ਹੈ। ਉਹ ਦੋ ਨਹੀਂ, ਉਹ ਇੱਕ ਐ। ਉਹ ਇੱਕ ਹੈ ਤੇ ਵਿਆਪਕ ਹੈ ਤੇ ਪਰੀਪੂਰਨ ਹੈ। ਉਹ ਸੰਤ ਕੋਈ, ਭਾਈ! ਹੁਣ ਮਿਲਾਉਣ ਆਲਾ ਚਾਹੀਦੈ-

**ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥**

(ਪੰਨਾ-੧੩੮੮)

ਸੰਤ ਤਾਂ ਪ੍ਰਮੇਸ਼ਰ ਕਰਦੈ ਹੁੰਦੈ ਗਾ। ਕੋਈ ਕਿਸੇ ਦਾ ਬਣਾਇਆ ਤਾਂ ਸੰਤ ਬਣਦਾ ਨਹੀਂ-

**ਬ੍ਰਹਮ ਗਿਆਨੀ ਸੇ ਜਨ ਭਏ॥ ਨਾਨਕ ਜਿਨ ਪ੍ਰਭੁ ਆਪਿ ਕਰੇਇ॥** (ਪੰਨਾ-੨੭੨)

ਗੁਰੂ ਸਾਹਿਬ ਕਹਿੰਦੇ ਪੰਚਮ ਪਾਤਸ਼ਾਹ, ਜੀਹਨੂੰ ਪ੍ਰਮੇਸ਼ਰ ਆਪ ਕਿਰਪਾ ਕਰਕੇ ਕਰਦੈ, ਉਹ ਬ੍ਰਹਮ ਗਿਆਨੀ ਹੁੰਦੈ, ਉਹ ਸੰਤ ਹੁੰਦੈ। ਬ੍ਰਹਮ ਗਿਆਨੀ ਕਾ ਨਾਉਂ ਸੰਤ ਐ, ਹੋਰ ਕਿਸੇ ਵਸਤੂ ਦਾ ਨਾਉਂ ਸੰਤ ਐ? ਹੋਰ ਕੋਈ ਸੰਤ ਕਿਸੇ ਵਸਤੂ ਦਾ ਨਾਉਂ ਨਹੀਂ ਹੈ। ਚੱਲੀਏ-

**ਹਉ ਤਿਨ ਕੈ ਲਾਗਾ ਪਾਇ॥**

ਕਹਿੰਦੇ ਹੁਣ, ਮੈਂ ਸੁਣਿਆਂ ਗੁਰੂ ਅਰਜਨ ਦੇਵ ਜੀ ਕਹਿੰਦੇ, ਮੇਰੀ ਸੰਤ ਸਹਾਇਤਾ ਕਰ ਸਕਦੇ ਨੇ, ਹੋਰ ਨਹੀਂ ਕੋਈ ਕਰ ਸਕਦੇ ਤੇ ਉਨ੍ਹਾਂ ਦੇ ਚਰਨਾਂ 'ਚ ਲੱਗਣਾ ਚਾਹੀਦੈ। ਮੈਂ, ਗੁਰੂ ਰਾਮ ਦਾਸ ਜੀ ਦੇ ਚਰਨਾਂ 'ਚ ਲੱਗ ਗਿਆ, ਫੇਰ ਕੀ ਹੋਇਆ?

**ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥** (ਪੰਨਾ-੨੯੩)

ਉਹ ਸੰਤ ਦੇ ਸੰਗ ਨਾਲ ਮੈਂ ਆਪਣੇ ਅੰਦਰ ਰੱਬ ਦੇਖਿਆ ਤੇ ਮੈਨੂੰ ਹੁਣ ਉਹ ਭੁੱਲਦਾ ਨਹੀਂ। ਉਹਦਾ ਨਾਮ ਨਹੀਂ ਭੁੱਲਦੈਗਾ। ਉਹ ਸੰਤ ਨੇ ਮਿਲਾ 'ਤਾ ਕਿ ਨਾ ਰੱਬ ਦੇ ਨਾਲ? ਗੁਰੂ ਅਰਜਨ ਦੇਵ ਮਿਲਾ ਨੀ ਦਿੱਤਾ? ਉਹਨੂੰ ਦੱਸ 'ਤਾ, ਆਹ ਜਿਹੜਾ ਤੇਰਾ ਸਾਖਸ਼ੀ, ਚੇਤਨ ਹੈ, ਇਹੀ ਰੱਬ ਐ, ਆਹ 'ਦਾਨਾ ਬੀਨਾ' ਹੀ ਰੱਬ ਐ, ਕੋਈ ਹੋਰ ਅਲਹਿਦਾ ਰੱਬ ਏਦੂੰ ਨਹੀਂ ਹੈ। ਤਾਂ-

**ਵਿਣੁ ਪ੍ਰਭ ਕਿਉ ਸੁਖੁ ਪਾਈਐ**

ਦੱਸੋ, ਪ੍ਰਭੂ ਦੀ ਪ੍ਰਾਪਤੀ ਬਿਨਾਂ, ਆਤਮ ਸੁੱਖ ਕੈਸੇ ਪ੍ਰਾਪਤ ਹੋਜੇਗਾ ਬਈ? ਜੀਹਨੂੰ ਪ੍ਰਮੇਸ਼ਰ ਪ੍ਰਾਪਤ ਨਹੀਂ ਹੋਇਆ, ਉਹਨੂੰ ਆਤਮ ਸੁੱਖ ਕੈਸੇ ਪ੍ਰਾਪਤ ਹੋਜੇਗਾ? ਜਦ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜੂ, ਤਾਂ ਉਹ ਬ੍ਰਹਮ ਗਿਆਨੀ ਹੋਜੇਗਾ, ਤਾਂ ਇਹਨੂੰ ਆਤਮ ਸੁੱਖ ਪ੍ਰਾਪਤ ਹੋਏਗਾ। ਫੇਰ ਹੋਰਾਂ ਸੁੱਖਾਂ ਦੀ ਇਹਨੂੰ ਕੋਈ ਇੱਛਿਆ ਨਹੀਂ ਰਹੇਗੀ-

**ਦੂਜੀ ਨਾਹੀ ਜਾਇ॥**

ਦੂਜੀ ਕੋਈ ਜਗ੍ਹਾ ਹੀ ਨਹੀਂ ਹੈ। ਬਿਨਾ ਸੰਤ ਦੇ ਮਿਲਾਏ ਤੇ, ਆਪਣੇ ਸਰੂਪ ਦੀ ਪ੍ਰਾਪਤੀ ਤੇ, ਆਤਮਾ ਦੀ ਪ੍ਰਾਪਤੀ ਤੇ-

**ਜਿਨੀ ਆਤਮੁ ਚੀਨਿਆ ਪਰਮਾਤਮ ਸੋਈ॥** (ਪੰਨਾ-੪੨੧)

ਜੀਹਨੇ ਆਤਮਾ ਨੂੰ ਚੀਨ ਲਿਆ, ਉਹ ਪ੍ਰਮਾਤਮਾ ਹੈਗਾ-

**ਅੰਤਰਿ ਬਸੇ ਬਾਹਰਿ ਭੀ ਓਹੀ॥ਨਾਨਕ ਦਰਸਨੁ ਦੇਖਿ ਸਭ ਮੋਹੀ॥**

(ਪੰਨਾ-੨੯੪)

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ਕਲਾ ਧਾਰਿ ਜਿਨਿ ਸਗਲੀ ਮੋਹੀ॥**

(ਪੰਨਾ-੨੮੭)

**ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚ ਜੋਗੀ ਕਹੀਐ ਸੋਈ॥** (ਪੰਨਾ-੯੪੦)

**ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣ ਥੀਆ॥** (ਪੰਨਾ-੯੪੦)

ਉਹ ਕਹਿੰਦਾ ਆਹ ਜਿਹੜਾ ਬਣਿਐ ਵਿਐ ਇਹ ਤਿੰਨਾਂ ਗੁਣਾਂ ਤੇ ਬਣਿਐ, ਹੋਰ ਕਿਸੇ ਤੇ ਨਾ ਸ਼ੱਕ ਪਾ ਲਈਂ। ਜਿੰਨੇ ਗਹਿਣੇ ਹੁੰਦੇ ਨੇ ਸੋਨੇ ਦੇ, ਸੋਨੇ ਦੇ ਗਹਿਣੇ ਸੋਨੇ ਦੇ ਹੀ ਬਣਨਗੇ। ਜਿੰਨੇ ਲੋਹੇ ਦੇ ਸਸ਼ਤਰ ਬਣਨਗੇ, ਲੋਹੇ ਦੇ ਹੀ ਬਣਨਗੇ। ਮਿੱਟੀ ਦੇ ਬਰਤਨ ਮਿੱਟੀ ਦੇ ਹੀ ਬਣਨਗੇ। ਹੋਰ ਤਾਂ ਹੈ ਨਹੀਂ ਉਹਦੀ ਸੱਤਾ। ਕਾਰਨ ਤੇ ਅਲਹਿਦਾ ਕਾਰਜ ਹੁੰਦਾ ਹੀ ਨਹੀਂ ਹੈਗਾ। ਏਸੇ ਕਰਕੇ, ਉਹ ਜਿਹੜਾ ਤੇਰਾ ਆਤਮਾ ਹੈ ਉਹੀ ਪ੍ਰਮਾਤਮਾ ਐਗਾ, ਹੋਰ ਕੋਈ ਆਤਮਾ, ਪ੍ਰਮਾਤਮਾ ਦੋ ਨਹੀਂ। ਉਹ ਸਾਫ ਲਿਖਿਐ-

**ਆਤਮਾ ਪਰਾਤਮਾ ਏਕੋ ਕਰੈ॥ਅੰਤਰ ਕੀ ਦੁਬਿਧਾ ਅੰਤਰਿ ਮਰੈ॥** (ਪੰਨਾ-੬੬੧)

ਤੇਰੀ ਅੰਦਰਲੀ ਦਵੈਤ ਮਿਟ ਜਾਏਗੀ। ਜਦ ਸਰਗੁਣ-ਨਿਰਗੁਣ, ਕਾਰਣ-ਕਾਰਜ ਨੂੰ ਇੱਕ ਸਮਝ ਲਵੇਂਗਾ। ਜਦ ਇਹ ਕੜਿਆਂ ਦਾ ਕਰੇਗਾ ਕਿ ਨਾ ਸੌਦਾ ਸੋਨੇ ਦਾ ਕਰੇਗਾ ਬਈ ! ਐਨਾਂ ਸੋਨਾ ਤੋਲ ਕੇ ਦੇਖ ਲੈ, ਖਰਾ ਹੈਗਾ। ਤੇ ਜੇ ਸੋਨੇ ਦਾ ਨਾ ਹੋਏ ਤਾਂ ਕੜਿਆਂ ਦਾ ਸੌਦਾ ਅਲਹਿਦਾ ਹੋਵੇ। ਏਸੇ ਕਰਕੇ, ਕਾਰਣ ਤੇ ਅਲਹਿਦਾ ਕਾਰਜ ਦੀ ਸੱਤਾ ਹੀ ਨਹੀਂ ਹੁੰਦੀ ਹੈਗੀ। ਸੋਨੇ ਦੇ ਗਹਿਣੇ ਦੀ, ਸੋਨੇ ਤੇ ਅਲਹਿਦਾ ਸੱਤਾ ਕਰ ਹੀ ਨਹੀਂ ਸਕਦੇ। ਲੋਹੇ ਦੇ ਸ਼ਸਤਰ ਦੀ ਲੋਹੇ ਤੇ ਅਲਹਿਦਾ ਸੱਤਾ ਕਰ ਹੀ ਨਹੀਂ ਸਕਦੇ। ਤੇ ਫੇਰ ਸੰਸਾਰ, ਪ੍ਰਮੇਸ਼ਰ ਦੀ ਸੱਤਾ ਤੇ ਅਲਹਿਦਾ ਕੈਸੇ ਹੋ ਜਾਏਗਾ? ਏਸੇ ਕਰਕੇ, ਤੀਸਰੇ ਪਾਤਸ਼ਾਹ ਨੇ ਲਿਖਿਐ-

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪ ਹੈ ਹਰਿ ਰੂਪੁ ਨਦਰੀ ਆਇਆ॥**

(ਪੰਨਾ-੯੨੨)

ਅਸੀਂ ਦੇਖ ਲਿਆ, ਤੀਸਰੇ ਪਾਤਸ਼ਾਹ ਕਹਿੰਦੇ, ਅਸੀਂ ਦੇਖ ਲਿਆ ਇਹ

ਹਰੀ ਦਾ ਰੂਪ ਐ, ਸਾਨੂੰ ਹਰੀ ਰੂਪ ਦਿਸਿਐਗਾ, ਇਹਾ ਜਿਹਾ ਕੋਈ ਸੰਤ ਮਿਲੇ। ਉਨ੍ਹਾਂ ਨੂੰ ਗੁਰੂ ਰਾਮਦਾਸ ਸੰਤ ਮਿਲੇ, ਉਨ੍ਹਾਂ ਨੂੰ ਪ੍ਰਮੇਸ਼ਰ ਦਿਖਾਲ 'ਤਾ। ਚੱਲੀਏ–

**ਜਿੰਨ੍ੀ ਚਾਖਿਆ ਪ੍ਰੇਮ ਰਸੁ**

ਜਿਹਨਾਂ ਨੇ ਪ੍ਰੇਮ ਦਾ ਰਸ ਚੱਖਿਆ। **ਰਸੁ** ਕੀ ਹੁੰਦੈਗਾ? ਵੱਛੇ ਨੂੰ ਤੁਸੀਂ ਗਊ ਕੋਲ ਛੱਡਦੇ ਹੋਂ, ਜਿੰਨਾਂ ਚਿਰ ਉਹਦੇ ਮੂੰਹ 'ਚ ਦੁੱਧ ਨਹੀਂ ਆਉਂਦਾ, ਓਨਾਂ ਚਿਰ ਉਹ ਟਿਕਦਾ ਨਹੀਂ । ਜਦ ਉਹਦੇ ਮੂੰਹ 'ਚ ਦੁੱਧ ਚੱਲਣ ਲੱਗ ਜਾਏ, ਫੇਰ ਪੂੰਛ ਮਾਰਦੈ, ਹੋਰ ਕੁੱਝ ਨਹੀਂ ਉਹ ਕਰਦਾ। ਤੇ ਜਦ ਥੁਆਡੀ ਬਿਰਤੀ ਪ੍ਰਮੇਸ਼ਰ ਨਾਲ ਇੱਕ ਹੋਜੇਗੀ, ਉਦੋਂ ਥੁਆਨੂੰ ਪ੍ਰਮੇਸ਼ਰ ਦਾ ਰਸ ਆ ਜਾਊ। ਇਹ ਨਹੀਂ ਥੁਆਡੀ ਬਿਰਤੀ ਬਜਾਜੀਕਾਰ (ਕੱਪੜੇ ਦੇ ਵਾਪਾਰ ਵੱਲ) ਹੋਵੇ ਜਾਂ ਥੁਆਡੀ ਬਿਰਤੀ ਗੁੱਡਣਾਕਾਰ (ਖੇਤੀ ਦੇ ਕੰਮਾਂ ਵੱਲ) ਹੋਵੇ, ਜਾ ਥੁਆਡੀ ਬਿਰਤੀ ਹੋਰ ਹੋਵੇ ਜੈਸੇ ਏਥੇ ਗੱਪਾਂ ਮਾਰਦੇ ਹੋਂ ਬੈਠ ਕੇ। ਇਉਂ ਨਹੀਂ ਪ੍ਰਮੇਸ਼ਰ ਮਿਲਦਾ, ਪਹਿਲਾਂ ਬਿਰਤੀ ਨੂੰ ਜੋੜੋ, ਬਿਨਾ ਬਿਰਤੀ ਦੇ ਜੋੜੇ ਪ੍ਰਮੇਸ਼ਰ ਅੱਜ ਤੱਕ ਕਿਸੇ ਨੂੰ ਨਹੀਂ ਮਿਲਿਆ। ਕਿਸੇ ਨੂੰ ਮਿਲਿਐ ਗਾ? ਨਹੀਂ। ਏਸੇ ਕਰਕੇ, ਗੁਰੂ ਸਾਹਿਬ ਨੇ ਆਖਿਆ–

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥** (ਪੰਨਾ–੨੯੫)

ਜੀਵ ਦਾ ਅਧਾਰ ਹੀ ਨਾਮ ਦੇ ਸਿਮਰਨ 'ਚ ਐ। ਗੁਰੂ ਸਾਹਿਬ ਕਹਿੰਦੇ, ਪਹਿਲਾ ਐ ਸਤਿਸੰਗ, ਦੂਸਰੀ ਐ ਸੇਵਾ।

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥** (ਪੰਨਾ–੨੮੬)

ਏਸ ਕਰਕੇ, ਸਿਮਰਨ ਤੇ ਤੈਨੂੰ ਉਹ ਚੀਜ ਦੀ ਪ੍ਰਾਪਤੀ ਹੋਣੀ ਐਂ, ਪਰ ਬਾਰੰਬਾਰ ਸਿਮਰਨ ਹੋਵੇ। ਸਿਮਰਨ ਦੇ ਵਿੱਚ ਹੋਰ ਕੋਈ ਖਿਆਲ ਨਾ ਤੇਰੇ ਆਵੇ–

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**

**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥** (ਪੰਨਾ–੭੧੪)

ਜੇ ਤੂੰ ਅਬਿਨਾਸੀ ਪਦ ਦੀ ਪ੍ਰਾਪਤੀ ਚਾਹੁੰਨੈ, ਤਾਂ ਸਦਾ ਸਿਮਰਨ ਕਰ। ਹੋਰ ਕੋਈ ਇਹਦੀ ਦਵਾਈ ਨਹੀਂ ਹੈ, ਆਪਣੇ ਆਪ ਤੂੰ ਪਹੁੰਚ ਜੇਂਗਾ। ਏਸੇ ਕਰਕੇ, ਹੋਰ ਕੋਈ ਜਗ੍ਹਾ ਹੀ ਨਹੀਂ ਹੈ ਭਾਈ !–

**ਸੋ ਤ੍ਰਿਪਤਿ ਰਹੇ ਆਘਾਇ॥**

ਉਹ ਫੇਰ ਤ੍ਰਿਪਤ ਹੋ ਗੇ, ਅਨੰਦ ਹੋ ਗਏ। ਵੱਛੇ ਨੂੰ ਤੁਸੀਂ ਫੜੋ ਨਾ, ਕਦੇ-ਕਦੇ ਵੱਛਾ, ਬਹੁਤਾ ਦੁੱਧ ਹੋਵੇ, ਆਪੇ ਪਰੇ ਹੋ ਜਾਂਦੈ ਰੱਜ ਕਰਕੇ। ਏਸ ਕਰਕੇ, ਉਹ ਤ੍ਰਿਪਤੀ ਥੁਆਨੂੰ ਆਪੇ ਆਊਗੀ ਪਰ ਪ੍ਰੇਮ ਰਸ ਥੁਆਡੇ 'ਚ ਪੂਰਨ ਹੋਵੇ, ਤੇ ਫੇਰ ਥੁਆਡੀ ਬਿਰਤੀ ਪ੍ਰਮੇਸ਼ਰ ਨਾਲ ਜੁੜ ਜਾਏ, ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜਾਏਗੀ। ਲਿਵ ਤੇ ਅਬਿਨਾਸੀ ਪਦ ਦੀ ਪ੍ਰਾਪਤੀ ਹੁੰਦੀ ਐ, ਇਹ ਸਿੱਧੀ ਬਾਤ ਐ। ਬਿਨਾ ਲਿਵ ਤੇ ਕਿਸੇ ਨੂੰ ਨਹੀਂ ਹੋਈ ਅੱਜ ਤੱਕ। ਇਹ ਤਾਂ ਐਵੇਂ ਲੋਕਾਂ ਨੂੰ ਭੁਲੇਖੈ ਗਾ, ਤੁਸੀਂ ਜੀ ਕਿਰਪਾ ਕਰ ਦਿਉ। ਉਹਨੂੰ ਆਖੋ ਕਿਰਪਾ ਕੋਈ ਪੁੰਨ ਐ, ਐਂ ਤੇਰਾ ਕਿਰਪਾ ਨਾਲ ਕੰਮ ਬਣ ਜਾਊ? ਚੱਲੀਏ-

**ਆਪੁ ਤਿਆਗਿ ਬਿਨਤੀ ਕਰਹਿ**

ਹੰਕਾਰ ਨੂੰ ਤਿਆਗ ਕਰਕੇ ਪਿੱਛੋਂ ਬੇਨਤੀ ਕਰੀਂ ਪ੍ਰਮੇਸ਼ਰ ਨੂੰ ਮਿਲਣ ਦੀ। ਪਹਿਲਾਂ ਆਹ ਜਿਹੜਾ ਪਰਛਿੰਨ ਹੰਕਾਰ ਐ, ਇਹ ਕੀ ਐ? ਅਨਾਤਮਾ ਮੇਂ ਆਤਮਾ ਬੁੱਧੀ। ਜਿੰਨਾਂ ਅਨਾਤਮ ਪਦਾਰਥ ਹੈ, ਉਹਦੇ ਵਿੱਚ ਤੇਰੀ ਸੱਤਤਾ ਨਾ ਹੋਵੇ। ਉਹ ਸੱਤਤਾ ਨਾ ਹੋਵੇ, ਇਹ ਪ੍ਰਪੱਕ ਹੋ ਜਾਏ-

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥** (ਪੰਨਾ-੧੦੮੩)

ਇਹ ਭਾਈ! ਸਾਰਾ ਝੂਠ ਐ, ਝਗੜਾ ਮੁੱਕਿਆ। ਫੇਰ ਤੁਸੀਂ ਹੰਕਾਰ ਨੂੰ, ਪ੍ਰਛਿੰਨ ਹੰਕਾਰ ਨੂੰ ਤਿਆਗ ਕੇ, ਫੇਰ ਉਹ ਸੰਤ ਅੱਗੇ ਜਾ ਕੇ ਬੇਨਤੀ ਕਰੋ ਰੱਬ ਨੂੰ ਮਿਲਣ ਦੀ। ਪਹਿਲਾਂ ਨਾ ਕਰੋ ਜਦ ਹੰਕਾਰ ਅੰਦਰ ਹੋਵੇ-

**ਲੇਹੁ ਪ੍ਰਭੂ ਲੜਿ ਲਾਇ॥**

ਫੇਰ ਐਂ ਕਹੋ ਹੇ ਪ੍ਰਭੂ! ਹੇ ਪ੍ਰਮੇਸ਼ਰ! ਦਇਆ ਕਰਕੇ ਮੈਨੂੰ ਆਪਣੇ ਲੜ ਲਾ ਲਉ। **ਲੜਿ** ਨਾਉਂ ਹੈ ਨਾਮ ਦਾ। ਮੈਨੂੰ ਨਾਮ ਦੇ ਨਾਲ, ਮੇਰੇ ਮਨ ਨੂੰ ਜੋੜ ਦਿਉ, ਇਹਦਾ ਅਰਥ ਤਾਂ ਇਹ ਹੈ। ਮੇਰੇ ਮਨ ਨੂੰ ਨਾਮ ਦੇ ਨਾਲ ਜੋੜ ਦਿਉ। ਜਦ ਨਾਮ ਨਾਲ ਜੁੜਿਆ ਹੋਏਗਾ ਮਨ, ਉਦੋਂ ਸਮਾਧੀ ਹੋ ਜਾਏਗੀ। ਥੁਆਡਾ ਮਨ ਨਾਮ ਦੇ ਨਾਲ ਕਦੇ ਜੁੜਦੈ?

**ਏਕ ਚਿੱਤ ਜਿਹ ਇਕ ਛਿਨ ਧਿਆਇਓ॥ਕਾਲ ਫਾਸ ਕੇ ਬੀਚ ਨ ਆਇਓ॥**

(ਦਸਮ ਗ੍ਰੰਥ)

ਦਸਮ ਪਾਤਸ਼ਾਹ ਕਹਿੰਦੇ, ਏਸ ਕਰਕੇ ਭਾਈ ! ਮਨ ਨੂੰ ਜੋੜ। ਹੇ ਸੰਤੋ ! ਓਸ ਨਾਮ ਨਾਲ ਮਨ ਨੂੰ ਜੋੜ ਦਿਉ। ਮੈਨੂੰ ਆਪਣੇ ਲੜ ਲਾ ਲਉ, ਆਪਣਾ ਬਣਾ ਲਉ, ਦਾਸ ਬਣਾ ਲਉ–

**ਜੋ ਹਰਿ ਕੰਤਿ ਮਿਲਾਈਆ**

ਜੋ ਹਰੀ, **ਕੰਤ**, ਮਾਲਕ, ਪ੍ਰਮੇਸ਼ਰ ਨੇ ਮਿਲਾ ਲਈਆਂ, ਜਗਿਆਸੂ ਰੂਪੀ ਇਸਤਰੀਆਂ। ਜੋ ਜਗਿਆਸੂ ਮਿਲ ਗਏ–

**ਸਿ ਵਿਛੁੜਿ ਕਤਹਿ ਨ ਜਾਇ॥**

ਬ੍ਰਹਮ ਗਿਆਨੀ ਅੱਜ ਤੱਕ ਕੋਈ ਅਗਿਆਨੀ ਬਣਿਆ ਹੀ ਨਹੀਂ। ਕਬੀਰ, ਅਗਿਆਨੀ ਨਾ ਬਣ ਗਏ, ਉਹ ਤਾਂ ਗੰਗਾ 'ਚ ਸੁੱਟਿਆ ਵੀ ਉਹਾ ਜਿਹਾ ਹੀ ਰਿਹਾ ਤੇ ਅੱਗ 'ਚ ਸੁੱਟਿਆ ਵੀ ਉਹਾ ਜਿਹਾ ਹੀ ਰਿਹਾ ਤੇ ਹਾਥੀ ਅੱਗੇ ਸੁੱਟਿਆ ਵੀ ਉਹਾ ਜਿਹਾ ਹੀ ਰਿਹਾ। ਉਹਦੀ ਬਿਰਤੀ ਨਾ ਟੁੱਟੀ। ਏਸੇ ਕਰਕੇ, ਜਿਹੜਾ ਗਿਆਨੀ ਹੋ ਜੂ, ਉਹ ਅਗਿਆਨੀ ਨਹੀਂ ਹੁੰਦਾ ਮੁੜਕੇ, ਫੇਰ ਉਹ ਅਗਿਆਨੀ ਨਹੀਂ ਬਣਦਾ ਹੁੰਦਾ। ਪਰ ਇੱਕ ਵਾਰੀ ਸਰੂਪ ਦੀ ਪ੍ਰਾਪਤੀ ਹੋ ਜਾਏ। ਚੱਲੀਏ–

**ਪ੍ਰਭ ਵਿਣੁ ਦੂਜਾ ਕੋ ਨਹੀ**

ਭਾਈ ! ਪ੍ਰਮੇਸ਼ਰ ਦੇ ਬਿਨਾ ਥੁਆਡਾ ਰਖਸ਼ਕ ਦੂਜਾ ਕੋਈ ਨਹੀਂ–

**ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥** (ਪੰਨਾ–੧੧੩੬)

ਉਹ ਸਾਰਿਆਂ ਦਾ ਜੋ ਅੰਤਰਜਾਮੀ ਐ, ਸਾਡਾ ਰਾਖਾ ਵੀ ਓਹੀ ਹੈ। ਸਰੀਰ ਦਾ ਤਾਂ ਕਰਮਾਂ ਤੇ ਨਿਬੇੜਾ ਹੋਣੈ–

**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥** (ਪੰਨਾ–੧੫੭)

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥** (ਪੰਨਾ–੧੩੪)

ਇਹ ਤਾਂ ਕਰਮਾਂ ਦਾ ਸੌਦੈ ਗਾ ਤੇ ਕਰਮ ਅਲਹਿਦਾ ਨੇ, ਬਖਸ਼ਿਸ਼ ਅਲਹਿਦੈ ਗੀ–

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥** (ਪੰਨਾ-੨)

ਕਰਮਾਂ ਦੁਆਰੇ ਤਾਂ ਸਰੀਰ ਰੂਪੀ ਕੱਪੜਾ ਮਿਲਣੈ ਗਾ, ਮੋਖਸ਼ ਤਾਂ ਬਖਸ਼ਿਸ਼ ਤੇ ਹੋਣੀ ਐ-

**ਜਾ ਕਉ ਅਪੁਨੀ ਕਰੈ ਬਖਸੀਸ॥ਤਾ ਕਾ ਲੇਖਾ ਨ ਗਨੈ ਜਗਦੀਸ॥** (ਪੰਨਾ-੨੭੭)

ਲੇਖਾ ਤਾਂ ਐਥੇ ਟੁੱਟਣੈ ਜਾ ਕੇ। ਚੱਲੀਏ-

**ਨਾਨਕ ਹਰਿ ਸਰਣਾਇ॥**

ਗੁਰੂ ਅਰਜਨ ਦੇਵ ਕਹਿੰਦੇ, ਮੈਂ ਹਰੀ ਦੀ ਸ਼ਰਣ ਪੈ ਗਿਆ-

**ਸਰਵ ਧਰਮਾਨ ਪਰਿਤਯਜਯ ਮਾਮੇਕੰ ਸ਼ਰਣੰ ਵ੍ਰਜ।**

**ਅਹੰ ਤਵਾ ਸਰਵ ਪਾਪੇਭਯੋ ਮੋਕਸ਼ਯ ਸ਼ਿਯਾਮਿ ਮਾ ਸੁਚਃ।** (ਗੀਤਾ ੧੮/੬੬)

ਐਥੇ ਗੀਤਾ ਮੁਕਾਅ 'ਤੀ ਕ੍ਰਿਸ਼ਨ ਨੇ, ਬੱਸ ਬਈ ! ਕਹਿੰਦਾ, ਏਦੂੰ ਅੱਗੇ ਮੇਰੇ ਕੋਲ ਕੋਈ ਬਾਤ ਨਹੀਂ ਦੱਸਣ ਦੀ। ਏਸ ਕਰਕੇ-

**ਜੋ ਸਰਣਿ ਆਵੈ ਤਿਸੁ ਕੰਠ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥** (ਪੰਨਾ-੫੪੪)

ਇਹ ਤਾਂ ਪ੍ਰਮੇਸ਼ਰ ਦਾ ਬਿਰਦ ਐ, ਜੋ ਸ਼ਰਣ ਆਏਗਾ, ਉਹਨੂੰ ਆਪਣੇ ਕੰਠ ਨਾਲ, ਆਪਣੇ ਨਾਲ ਲਾ ਲਏਗਾ-

**ਅਸੂ ਸੁਖੀ ਵਸੰਦੀਆ**

ਅੱਸੂ ਦੇ ਮਹੀਨੇ ਦੁਆਰਾ ਉਹ ਜੀਵ ਸੁਖੀ ਵੱਸਣਗੇ-

**ਜਿਨਾ ਮਇਆ ਹਰਿ ਰਾਇ॥**

ਜਿਨ੍ਹਾਂ ਦੇ ਉੱਤੇ ਹਰੀ ਦੀ ਪ੍ਰਕਾਸ਼ ਰੂਪ ਪ੍ਰਮੇਸ਼ਰ ਦੀ ਕਿਰਪਾ ਹੋਵੇ, ਮੇਹਰ ਹੋਵੇ, ਦਇਆ ਹੋਵੇ। ਉਹ ਸੁਖੀ ਵੱਸਣਗੇ-

**ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

❑

ੴ ਸਤਿਗੁਰ ਪ੍ਰਸਾਦਿ॥

ਸੋਰਠਿ ਮਹਲਾ ੫॥

ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥

ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥੧॥

ਸਾਚਾ ਸਾਹਿਬੁ ਸਦ ਮਿਹਰਵਾਣ॥

ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ॥ਰਹਾਉ॥

ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ॥

ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ॥੨॥੧੬॥

(ਪੰਨਾ-੬੧੯)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਸਤਿਨਾਮੁ ਸ੍ਰੀ ਵਾਹਿਗੁਰੂ !!

ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥

ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥ (ਪੰਨਾ-੧੪੦੯)

ਇਹ ਮਹਾਂਵਾਕ, ਧੁਰ ਕੀ ਬਾਣੀ ਸ੍ਰੀ ਗੁਰੂ ਅਰਜਨ ਦੇਵ, ਪੰਚਮ ਨਾਨਕ ਦੁਆਰਾ ਆਈ ਐ। ਬਾਣੀ ਜਦ ਆ ਜਾਂਦੀ ਸੀ, ਉਹ ਨਾਨਕ ਹੋ ਜਾਂਦਾ ਸੀ। ਓਸ ਮੇਂ ਕੋਈ ਭੇਦ ਨਹੀਂ ਸੀ ਰਹਿੰਦਾ-

**ਨਾਨਕ ਅੰਗਦ ਕੋ ਬਪੁ ਧਰਾ॥ਧਰਮ ਪ੍ਰਚੁਰਿ ਇਹ ਜਗ ਮੋ ਕਰਾ॥**

**ਅਮਰਦਾਸ ਪੁਨਿ ਨਾਮੁ ਕਹਾਯੋ॥ਜਨ ਦੀਪਕ ਤੇ ਦੀਪ ਜਗਾਯੋ॥** (ਦਸਮ ਗ੍ਰੰਥ)

ਏਸ ਕਰਕੇ, ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਧੁਰੋਂ ਆਏ–

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥**

**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥** (ਪੰਨਾ–੧੪੦੮)

ਜੋਤੀ ਸਰੂਪ ਜਗਤ ਗੁਰੂ ਬਣਕੇ ਦਰਗਾਹ ਦੇ ਵਿੱਚੋਂ ਆਏ। ਕਿਸੇ ਪੰਚਾਇਤ ਨੇ ਨਹੀਂ ਟਿੱਕੇ, ਕਿਸੇ ਨੇ ਉਨ੍ਹਾਂ ਨੂੰ ਸਿੱਖਿਆ ਨਹੀਂ ਦਿੱਤੀ। ਉਹ ਤਾਂ ਜੋਤ ਰੂਪ ਸੇ, ਜੋਤਿ ਰੂਪਿ ਹਰਿ ਆਪਿ, ਹਰੀ ਆਪ ਜੋਤ ਰੂਪ ਦੁਨੀਆਂ ਦੇ ਵਿੱਚ ਗੁਰੂ ਬਣਕੇ ਆਏ। ਦੁਨੀਆਂ ਮੇਂ ਰੂੜ੍ਹੀ ਵੀ ਏਹੀ ਐ। ਅਸੀਂ ਪੂਰਬ ਮੇਂ ਜਦ ਜਾਨੇਂ ਆਂ, ਉਹ ਕਹਿੰਦੇ, ਜੀ ਗੁਰੂ ਨਾਨਕ ਬੜੇ ਮਹਾਂਪੁਰਸ਼ ਹੋਏ ਨੇ। ਗੁਰੂ ਪਦ ਉਨ੍ਹਾਂ ਨੂੰ ਪਤਾ ਨਹੀਂ ਪਰ ਗੁਰੂ ਪਦ ਨਾਲ ਲਾਉਣਗੇ। ਕਿਉਂ? ਰੂੜੀ ਸ਼ਬਦ ਹੁੰਦੈ। ਉਹ ਜਿਹੜਾ ਰੂੜੀ ਸ਼ਬਦ ਹੁੰਦੈ, ਉਹ ਸਾਰੀ ਦੁਨੀਆਂ 'ਚ ਇੱਕ ਹੋ ਜਾਂਦੈ। ਏਸ ਕਰਕੇ, ਗੁਰੂ ਨਾਨਕ ਸਾਹਿਬ ਦੁਨੀਆਂ 'ਚ ਆਏ, ਉਨ੍ਹਾਂ ਨੇ ਆਪਣੀ ਬਾਣੀ 'ਚ ਨਹੀਂ ਕਿਹਾ?

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਪੰਨਾ–੭੨੨)

ਜਦ ਓਥੇ ਉਚਾਰਿਆ, ਭਾਈ ਲਾਲੋ ਨੇ ਕਿਹਾ, ਜੀ ਇਹ ਤਾਂ ਬੜਾ ਭਾਰੀ ਔਖਾ ਕੰਮ ਐ, ਮੁਗਲ ਆਉਣਗੇ, ਪਠਾਣ ਐਸਾ ਕਰਨਗੇ, ਦੁਨੀਆਂ ਦੇ ਵਿੱਚ ਐਸਾ ਹੋਏਗਾ। ਉਹ ਕਹਿੰਦੇ ਨਾ ਬਈ ! ਭਾਈ ਲਾਲੋ !

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਪੰਨਾ–੭੨੨)

ਹੇ ਲਾਲੋ ! ਜਿਹੋ–ਜਿਹੀ ਰੱਬੀ ਬਾਣੀ ਸਾਨੂੰ ਆਏਗੀ, ਅਸੀਂ ਉਹਦਾ ਬਿਆਨ ਕਰਨੈ ਗਾ। ਉਨ੍ਹਾਂ ਨੇ ਇਹ ਕਿਤੇ, ਆਪ ਨੂੰ ਰੱਬ ਨਹੀਂ ਕਿਹਾ, ਕਿਤੇ ਉਨ੍ਹਾਂ ਨੇ ਆਪ ਨੂੰ ਬਾਣੀ ਦਾ ਮਾਲਕ ਨਹੀਂ ਕਿਹਾ। ਏਸ ਕਰਕੇ, ਰੱਬੀ ਬਾਣੀ ਹੈ

ਤੇ ਗੁਰੂ ਪੰਚਮ ਪਾਤਸ਼ਾਹ ਦੁਆਰੇ ਆਈ ਐ। ਪੰਚਮ ਪਾਤਸ਼ਾਹ ਦੁਆਰੇ ਜੋ ਮਹਾਂਵਾਕ ਆਇਐ, ਹੁਣ ਉਹ ਸੁਣੋਂ–

**ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥**

ਇਹ ਜੀਵ ਉਪਦੇਸ਼ ਐ, ਜਗਿਆਸੂਆਂ ਵਾਸਤੇ ਐ। ਬ੍ਰਹਮ ਗਿਆਨੀ ਨੂੰ ਉਪਦੇਸ਼ ਦੀ ਜਰੂਰਤ ਨਹੀਂ ਹੁੰਦੀ, ਤੇ ਮੂਰਖ ਨੂੰ ਉਪਦੇਸ਼ ਕਰਨਾ ਊਂ ਹੀ ਮਾੜਾ ਹੁੰਦੈ। ਜਿਹੜਾ ਸੁਆਹ ਦੇ ਵਿੱਚ ਘਿਉ ਦੀ ਅਹੂਤੀ ਦੇਵੇ, ਉਹਨੂੰ ਕਹਿੰਦੇ ਪਾਗਲ ਐਗਾ। ਜੇ ਅਗਨੀ 'ਚ ਦਿੰਦਾ ਤਾਂ ਹਵਾ ਸ਼ੁੱਧ ਹੋ ਕੇ ਲੋਕਾਂ ਨੂੰ ਲੱਗਦੀ। ਇਹ ਤਾਂ ਸੁਆਹ ਦੇ ਵਿੱਚ ਘਿਉ ਪਾ 'ਤਾ। ਤੇ ਮੂਰਖ ਵਾਸਤੇ ਤਾਂ ਉਪਦੇਸ਼ ਹੈ ਨਹੀਂ, ਉਹ ਤਾਂ ਸੁਆਹ 'ਚ ਘਿਉ ਦੀ ਅਹੂਤੀ ਪਾਉਣ ਐ। ਇਹ ਜਗਿਆਸੂਆਂ ਵਾਸਤੇ ਐ, ਜਿਨ੍ਹਾਂ ਦੇ ਅੰਦਰ ਜਗਿਆਸਾ ਐ, ਬਈ ਹੇ ਪਰਮੇਸ਼ਰ ! ਸਾਨੂੰ ਬਖਸ਼ ਦੇ ! ਸਾਡੇ ਤੇ ਕਿਰਪਾ ਕਰੀਂ। ਕਿਰਪਾ ਤੇ ਬਿਨਾ ਦੁਨੀਆਂ ਦਾ ਕੋਈ ਕੰਮ ਸਿੱਧ ਨਹੀਂ ਹੁੰਦਾ। ਕਿਰਪਾ ਕਰਨ ਆਲਾ ਗੁਰੂ ਹੁੰਦੈ, ਜਿਹੜਾ ਧੁਰੋਂ ਆਵੇ ਪਰ ਇਹ ਵੀ ਨਿਯਮ ਨਹੀਂ ਹੈ ਕਿ ਗੁਰੂ ਨਾਨਕ ਜੀ ਗੁਰੂ ਅੰਗਦ ਰੂਪ ਹੋਏ ਪਰ ਬਾਬਾ ਬੁੱਢਾ ਆਦਿ ਵੀ ਤਾਂ ਬ੍ਰਹਮ ਗਿਆਨੀ ਹੋਏ ਨੇ, ਉਨ੍ਹਾਂ ਨੇ ਸਾਹਿਬਜਾਦਾ ਬਖਸ਼ਿਆ। ਜਦ ਉਹ ਮਾਤਾ ਗਈ, ਗੁਰੂ ਸਾਹਿਬ ਜੀ ਨੂੰ ਕਿਹਾ। ਉਹ ਪਹਿਲੇ ਤਰਨਤਾਰਨ ਜਾਂਦੀਆਂ ਹੁੰਦੀਆਂ ਸੀਆਂ ਮਾਈਆਂ ਰਾਤ ਨੂੰ ਤੁਰਕੇ, ਉਹ ਕਰਮੋ ਵੀ ਸੀ, ਮਾਤਾ ਗੰਗਾ ਵੀ ਸੀ। ਉਹ ਕਰਮੋ ਨੂੰ (ਉਹ ਪ੍ਰਿਥੀਏ ਦੇ ਘਰੋਂ ਸੀ, ਕਰਮੋ) ਉਹ ਕਹਿੰਦੀਆਂ ਮਾਈਆਂ, ਜੇ ਭਾਈ ਤੇਰਾ ਪਤੀ ਲਾਇਕ ਹੁੰਦਾ, ਹੁਕਮ ਮੰਨਦਾ, ਤੇ ਅੱਜ ਗੁਰਿਆਈ ਨਾ ਥੁਆਡੇ ਘਰ ਹੁੰਦੀ? ਤੇ ਆਹ ਦੇਖ ਲੈ, ਗੁਰੂ ਅਰਜਨ ਦੇਵ ਨੂੰ ਗੁਰਆਈ ਮਿਲ ਗਈ। ਕਰਮੋ ਨੇ ਆਖਿਆ ਗੁਰਿਆਈ ਫੇਰ ਵੀ ਸਾਡੀ ਐ, ਇਹਦੇ ਸਾਹਿਬਜਾਦਾ ਤਾਂ ਕੋਈ ਹੈ ਨਹੀਂ, ਫੇਰ ਵੀ ਸਾਡੇ ਕੋਲ ਆ ਜੇਗੀ। ਉਹ ਬਾਤ ਦਾ ਕੁੱਛ ਮਾਤਾ (ਗੰਗਾ) ਨੂੰ ਦੁੱਖ ਲੱਗਿਆ। ਉਨ੍ਹਾਂ ਨੇ ਗੁਰੂ ਅਰਜਨ ਦੇਵ ਦੇ ਪਾਸ ਅਰਜ਼ ਕੀਤੀ। ਜੀ ! ਜੇ ਇੱਕ ਸਾਹਿਬਜਾਦਾ ਬਖਸ਼ ਦੋ। ਉਹ ਕਹਿੰਦੇ, ਸਾਹਿਬਜਾਦੇ ਤਾਂ ਸੰਤ ਬਖਸ਼ਦੇ ਹੁੰਦੇ ਨੇ। ਅਖੇ, ਜੀ ਸੰਤ ਕਿਹੜੇ? ਅਖੇ, ਸੰਤ ਬਾਬਾ ਬੁੱਢਾ ਐਗਾ, ਉਨ੍ਹਾਂ ਦੇ ਪਾਸ ਜਾਉ। ਮਾਈ ਨੇ ਰੱਥ ਜੁੜਾ ਲਿਆ, ਆਪ

ਵੀ ਬੈਠ ਗੀ, ਹੋਰ ਵੀ ਬਿਠਾ ਲਈਆਂ ਗੋਲੀਆਂ-ਗਾਲੀਆਂ। ਉਹ ਗੁਰੂ ਸਾਹਿਬ ਪਾਸ, ਬਾਬਾ ਬੁੱਢਾ ਤਾਂ ਘੋੜਿਆਂ ਦਾ ਘਾਹ ਖੋਤਦਾ ਹੁੰਦਾ ਸੀ। ਗੱਦੀ ਵੀ, ਟਿੱਕਾ ਵੀ ਓਹੀ ਦਿੰਦਾ ਸੀ। ਥੁਆਨੂੰ ਪਤੈ ਏਸ ਬਾਤ ਦਾ, ਹਮੇਸ਼ਾਂ ਤੇ, ਸਤਿਜੁਗ ਤੇ ਲੈ ਕੇ ਟਿੱਕਾ ਬ੍ਰਾਹਮਣ ਦਿੰਦਾ ਹੁੰਦਾ ਸੀ, ਹੋਰ ਦਾ ਅਧਿਕਾਰ ਨਹੀਂ ਸੀ, ਟਿੱਕੇ ਦਾ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਪਹਿਲਾਂ ਹੀ ਬ੍ਰਹਮ ਗਿਆਨੀ ਬਣਾ 'ਤਾ। ਹੁਣ ਟਿੱਕਾ ਤਾਂ ਗੁਰੂ ਅੰਗਦ ਦੇਵ ਨੂੰ ਉਸੇ ਨੇ ਦੇਣਾ ਸੀ। ਉਹ ਜਦੋਂ ਦਾ ਬ੍ਰਾਹਮਣ ਬਣਾ 'ਤਾ, ਬ੍ਰਹਮ ਗਿਆਨੀ ਹੀ ਬ੍ਰਾਹਮਣ ਹੁੰਦੈ-

**ਬ੍ਰਹਮ ਜਾਨਾਂਨਿ ਤੇ ਬ੍ਰਹਮਣਾਂਤਿ।** (ਮੁੰਡਕ ਉਪਨਿਸ਼ਦ)

ਸੁਰਤੀ ਮੇਂ ਲਿਖਿਐ, ਜਿਹੜਾ ਬ੍ਰਹਮ ਨੂੰ ਵਿਆਪਕ ਨੂੰ ਜਾਣਦੈ ਉਹ ਬ੍ਰਾਹਮਣ ਹੈ। ਜਾਤੀ ਦੇ ਬ੍ਰਾਹਮਣ ਦੀ ਓਥੇ ਕੋਈ ਬਾਤ ਨਹੀਂ ਹੈ। ਜਾਤੀ ਦੇ ਬ੍ਰਾਹਮਣ ਦਾ ਤਾਂ ਉਹ ਖੰਡਨ ਕਰ ਗਿਆ 'ਬੁੱਧ'। ਬੁੱਧ ਇੱਕ ਬੜਾ ਮਹਾਂਪੁਰਸ਼ ਹਿੰਦੁਸਤਾਨ ਦਾ ਹੋਇਐ। ਉਹਨੇ ਬੜਾ ਤਪ ਕੀਤਾ, ਬੈਰਾਗ ਨਾਲ ਉਹ ਗਿਆ ਸੀ। ਸਤਿ ਅਸਤਿ ਨੂੰ ਦੇਖ ਕੇ ਗਿਆ ਸੀ। ਇਹ ਅਸਤਿ ਐ, ਤੇ ਪਰਮੇਸ਼ਰ ਸਤਿ ਐ। ਬੈਰਾਗ ਉਦੋਂ ਹੀ ਹੁੰਦਾ ਹੈ ਜਦ ਏਸਨੂੰ ਸਤਿ ਅਸਤਿ ਦਾ ਪੂਰਾ ਵਿਵੇਕ ਹੋ ਜਾਏ। ਸ਼ੁਕਤੀ (ਸਿੱਪੀ) ਮੇਂ ਦੇਖ ਕੇ ਚਾਂਦੀ, ਬੰਦਾ ਭੱਜਦੈ, ਜਦ ਉਹ ਚੱਕ ਕੇ ਦੇਖਦੈ ਸ਼ੁਕਤੀ, ਓਥੇ ਈ ਸੁੱਟ ਦਿੰਦੈ, ਉਹ ਕਹਿੰਦਾ ਇਹ ਤਾਂ ਝੂਠੀ ਐ। ਜਦ ਤੱਕ ਇਹਨੂੰ ਸਤਿ ਅਸਤਿ ਦਾ ਵਿਵੇਕ ਨਾ ਹੋ ਜਾਏ, ਤਦ ਤੱਕ ਇਹਨੂੰ ਇਹ ਗਿਆਨ ਨਹੀਂ ਹੁੰਦਾ, ਚਾਹੇ ਕੋਈ ਕਿਤੇ ਫਿਰੀ ਜਾਏ। ਏਸ ਕਰਕੇ, ਬੁੱਧ ਏਸ ਬਾਤ ਤੇ, ਪੁਰਾਣਾ ਪਿਛਲੇ ਜਨਮਾਂ ਦਾ ਉਹਦਾ ਪੁੰਨ ਸੀ ਤੇ ਪੁੰਨ ਕਰਕੇ ਉਹ ਫੇਰ ਨਿਕਲ ਗਿਆ। ਰਾਜੇ ਦਾ ਪੁੱਤਰ ਸੀ, ਮੋਹ ਨੇ ਇੱਕ ਵਾਰ ਖਿੱਚਿਆ ਉਹਨੂੰ। ਜਦ ਉਹ ਰਾਤ ਨੂੰ ਨਿਕਲਣ ਲੱਗਿਆ ਉਹਨੂੰ ਥੋੜਾ ਜਿਹਾ ਮੋਹ ਆਇਆ, ਉਹਨੇ ਜਾ ਕੇ ਆਪਣੀ ਘਰ ਆਲੀ ਤੇ ਬੱਚਾ ਦੇਖਿਆ, ਦੇਖ ਕੇ ਫੇਰ ਉਹ ਮਨ ਮੇਂ ਕਹਿੰਦਾ, ਬਈ ਦੇਖ ਲੈ ਜੇ ਤਾਂ ਚੌਰਾਸੀ 'ਚ ਜਾਣੈ ਤਾਂ ਤੇ ਇੱਥੇ ਠਹਿਰ ਜਾ, ਜੇ ਤੂੰ ਚੌਰਾਸੀ ਤੇ ਛੁੱਟਣਾ ਚਾਹੁੰਦੈ ਤਾਂ ਮੋਹ ਛੱਡ ਦੇ। ਫੇਰ ਉਹ ਗਿਆ ਵੀ ਮੋਹ ਛੱਡ ਕੇ, ਫੇਰ ਉਹਨੂੰ ਗੁਰੂ ਵੀ ਇਹੇ ਜਿਹੇ ਮਿਲੇ, ਜਿਹੜਾ ਸਾਧਨ ਉਨ੍ਹਾਂ ਨੇ ਦੱਸਿਆ,

ਓਹੀ ਉਹਨੇ ਪੂਰਾ ਕਰ 'ਤਾ। ਹੁਣ ਦੱਸੋ, ਕਹਿੰਦਾ ਮੈਨੂੰ ਨਹੀਂ ਪਤਾ ਹੁਣ, ਹੋਰ ਨੂੰ ਪੁੱਛ, ਜਦ ਸਾਰੇ ਦੱਸ ਚੁੱਕੇ। ਤਪ ਉਹਦਾ ਐਨਾਂ ਸੀ, ਉਹ ਦੀਆਂ ਹੱਡੀਆਂ ਹੀ ਰਹਿ ਗਈਆਂ।

ਜਦ ਉਹ ਨਿਰੰਜਨਾ ਨਦੀ ਮੇਂ ਵੜਿਆ, ਉਹ ਤਾਂ ਛੋਟੀ ਜਿਹੀ ਐਗੀ, ਤੁਸੀਂ ਦੇਖੀ ਵੀ ਹੋਣੀ ਐਂ ਬੁੱਧ ਗਯਾ ਮੇਂ, ਨਾਲ ਐ ਬੁੱਧ ਗਯਾ ਦੇ। ਓਸ ਦੇ ਸ਼ਰੀਰ ਨੇ ਕੰਮ ਨਾ ਕੀਤਾ। ਓਥੇ ਪਿੱਪਲ ਦੀ ਟਾਹਣੀ ਫੜ ਕੇ ਉਹ ਦੀਆਂ ਜੜ੍ਹਾਂ 'ਚ ਬਹਿ ਗਿਆ। ਬੁੱਧ ਦੇ ਨਾਲ ਪੰਜ ਉਹਦੇ ਚੇਲੇ ਸੇ, ਜਿਹੜੇ ਸੇਵਾ ਕਰਦੇ ਸੇ। ਇੱਕ ਮਾਈ ਨੇ ਉਹਦੇ ਅੱਗੇ ਖੀਰ ਰੱਖ 'ਤੀ, ਬੁੱਧ ਨੇ ਉਹ ਥੋੜੀ ਜਿਹੀ ਖਾਧੀ, ਕਰਾਰ ਆ ਗਿਆ ਪਰ ਉਹ ਪੰਜੇ ਛੱਡ ਕੇ ਚਲੇ ਗਏ, ਕਿਉਂ? ਅਖੇ ਬੁੱਧ ਭ੍ਰਸ਼ਟ ਹੋ ਗਿਆ, ਛੱਡ ਕੇ ਚੱਲੇ ਗਏ। ਉਨ੍ਹਾਂ ਨੇ ਆਖਿਆ, ਅੱਜ ਤੋਂ ਇਹਨੂੰ ਮੱਥਾ ਨਹੀਂ ਟੇਕਣਾ, ਅੱਜ ਤੋਂ ਇਹਦੇ ਨਾਲ (ਗੌਤਮ ਨਾਲ) ਕੋਈ ਗੱਲ ਨਹੀਂ ਕਰਨੀ ਹੈ, ਇਹਨੂੰ ਮੰਨਣਾ ਨਹੀਂ। ਜਦ ਉਹਨੂੰ 'ਨਿਰਬਾਣ ਪਦ' ਦੀ ਓਥੇ ਪ੍ਰਾਪਤੀ ਹੋਈ ਪਰਮੇਸ਼ਰ ਵੱਲੋਂ। ਉਹਨੇ ਉਦੋਂ ਕਹਿ 'ਤਾ ਬਈ ਨਿਰਬਾਣ ਪਦ ਮੈਨੂੰ ਪ੍ਰਾਪਤ ਹੋ ਗਿਆ। ਨਿਰਬਾਣ ਪਦ ਉਹ ਹੁੰਦੈ ਜੀਹਦੇ 'ਚ ਹਰਖ, ਸ਼ੋਕ, ਸੁੱਖ-ਦੁੱਖ ਕੁੱਝ ਨਾ ਹੋਵੇ, ਮਨ ਦੇ ਧਰਮ ਨਿਰਬਾਣ ਮੇਂ ਨਹੀਂ ਹੁੰਦੇ। ਕੋਈ ਧਰਮ ਓਥੇ ਨਹੀਂ ਹੁੰਦਾ, ਏਸ ਕਰਕੇ, ਜਦ ਉਸ ਨੂੰ ਨਿਰਬਾਣ ਪਦ ਪ੍ਰਾਪਤ ਹੋ ਗਿਆ, ਉਹਨੇ ਸੋਚਿਆ ਇਨ੍ਹਾਂ ਨੇ ਮੇਰੀ ਸੇਵਾ ਕੀਤੀ ਐ, ਪਰ ਕੀ ਕਰੀਏ ਹੁਣ? ਫੇਰ ਸੋਚਿਆ ਇਨ੍ਹਾਂ ਦਾ ਜੋ ਪ੍ਰਯਤਨ ਐ, ਉਹਦਾ ਫਲ ਜਰੂਰ ਦੇਣੈ। ਜਦ ਗਿਆ, ਉਨ੍ਹਾਂ ਨੇ ਸਲਾਹ ਕੀਤੀ, ਆਉਂਦੈ ਬਈ ਗੌਤਮ (ਪਹਿਲਾਂ ਗੌਤਮ ਕਹਿੰਦੇ ਸੀ) ਉਹਨੂੰ ਮੱਥਾ ਨਹੀਂ ਟੇਕਣਾ, ਇਹਦੇ ਅੱਗੇ ਨਿਵਣਾ ਨਹੀਂ, ਉੱਠਣਾ ਨਹੀਂ। ਜਦ ਉਹ ਬੁੱਧ ਗਿਆ, ਉਨ੍ਹਾਂ ਨੇ ਪੈਰਾਂ ਤੇ ਮੱਥਾ ਟੇਕਿਆ ਉਹਨੂੰ ਵੀ ਇਹ ਸਰਬੱਗਤਾ ਪੈਦਾ ਹੋ ਚੁਕੀ ਸੀ, ਨਿਰਬਾਣ ਪਦ ਦੀ ਪ੍ਰਾਪਤੀ ਤੇ। ਉਹਨੇ ਆਖਿਆ, ਤੁਸੀਂ ਤਾਂ ਆਹ ਸਲਾਹ ਕੀਤੀ ਸੀ, ਆਹ ਕੀ ਹੋਇਆ? ਕਹਿੰਦੇ, ਸਾਨੂੰ ਪਤਾ ਨਹੀਂ! ਕਿਸੇ ਸ਼ਕਤੀ ਨੇ ਫੜਕੇ ਤੇਰੇ ਪੈਰਾਂ ਤੇ ਪਾ ਦਿੱਤੇ। ਕਹਿੰਦਾ, ਬਾਤ ਤਾਂ ਠੀਕ ਐ। ਬੁੱਧ ਨੇ ਆਖਿਆ ਜਾਤੀ ਨਹੀਂ ਮੰਨਣੀ ਅੱਜ ਤੇ। ਜਾਤੀ ਇੱਕ ਅਨਰਥ ਦਾ ਹੇਤੂ ਐ। ਬੁੱਧ, ਜਾਤੀ

ਦਾ ਖੰਡਨ ਕਰ ਗਿਆ। ਬੁੱਧ , ਜਾਤੀ ਨਹੀਂ ਕਦੇ ਮੰਨੇਗਾ। ਏਸ ਕਰਕੇ, ਜਦ ਤੱਕ ਇਹ ਜੀਵ ਪਰਮੇਸ਼ਰ ਦੇ ਸਨਮੁਖ ਹੋ ਕੇ ਮਾਫੀ ਪਹਿਲਾਂ ਈ ਨਾ ਮੰਗੇ, ਓਨਾਂ ਚਿਰ ਇਹਦਾ ਕੁੱਝ ਬਣਦਾ ਨਹੀਂ। ਓਹੀ ਬਾਤ ਤੁਸੀਂ ਦੇਖ ਲਉ। ਬੋਲ ਭਾਈ–

**ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥**

ਹੇ ਪਰਮੇਸ਼ਰ, ਹੇ ਈਸ਼ਰ, ਹੇ ਪਰੀਪੂਰਣ ਜੇ ਤੁਸੀਂ ਗਿਣਤੀ ਗਿਣੋਂਗੇ ਤਾਂ ਅਸੀਂ ਛੁੱਟ ਨਹੀਂ ਸਕਦੇ। ਈਸਾਈ ਮੱਤ ਮੇਂ ਇੱਕ ਲੜਕੀ ਹੋਈ ਐ ਪਿੱਛੇ , ਬੜੀ ਭਾਰੀ ਲਾਇਕ ਹੋਈ ਹੈ, ਉਹਦਾ ਜੀਵਨ ਤੁਸੀਂ ਪੜ੍ਹਿਆ ਵੀ ਹੋਣੈ। ਓਸ ਲੜਕੀ ਤੇ ਕੋਈ ਗੁਨਾਹ ਹੋ ਗਿਆ। ਉਦੋਂ ਪਹਿਲਾਂ ਇਹੀਆਂ ਜਿਹੀਆਂ ਸਜਾ ਹੁੰਦੀਆਂ ਸੀਆਂ ਜਾਂਗਲੀਆਂ ਦੀਆਂ। ਉਨ੍ਹਾਂ ਆਖਿਆ ਇਹਨੂੰ ਸਜਾ ਕੀ ਦਿੱਤੀ ਜਾਏ? ਉਨ੍ਹਾਂ ਆਖਿਆ, ਇਹਨੂੰ ਪਿੰਡ ਦੇ ਵਿਚਾਲੇ ਖੜ੍ਹਾਅ ਕੇ, ਪੱਥਰ ਮਾਰ ਕੇ ਮਾਰ ਦੇਣਾ ਚਾਹੀਦੈ। ਓਸ ਨੇ ਪਰਮੇਸ਼ਰ ਨੂੰ ਯਾਦ ਕੀਤਾ, ਬਈ ਆਪ ਤੇ ਬਿਨਾਂ ਮੇਰਾ ਕੋਈ ਰਾਖਾ ਨਹੀਂ। ਐਨੇ ਨੂੰ 'ਈਸਾ' ਆ ਗਏ, ਜਦ ਈਸਾ ਆ ਗਏ, ਸਾਰੇ ਉੱਠ ਕੇ ਖੜ੍ਹੇ ਹੋ ਗਏ। ਉਨ੍ਹਾਂ ਆਖਿਆ ਬੈਠੋ, ਬਹਿ ਗਏ। ਤੁਸੀਂ ਪੰਚਾਇਤ ਕੈਸੇ ਕੀਤੀ ਐ? ਉਹ ਕਹਿੰਦੇ, ਜੀ ਐਂ ਕੀਤੀ ਐ, ਐਸ ਵਾਸਤੇ ਕੀਤੀ ਐ , ਇਹਦੇ 'ਚ ਦੋਸ਼ ਸੀਗਾ। ਇਹਨੂੰ ਪੱਥਰ ਮਾਰਕੇ ਮਾਰਨੈ, ਆਹ ਅਸੀਂ ਫੈਸਲਾ ਕੀਤੈ। ਹਾਂ ! ਕਹਿੰਦੇ ਪੰਚਾਇਤ ਦਾ ਫੈਸਲਾ ਅਸੀਂ ਕਦੇ ਨਹੀਂ ਤੋੜਿਆ, ਈਸਾ ਜੀ ਕਹਿੰਦੇ, ਠੀਕ ਐ। ਪਰ ਪਹਿਲਾ ਪੱਥਰ ਉਹ ਮਾਰੇ ਜੀਹਦੇ 'ਚ ਕੋਈ ਦੋਸ਼ ਨਾ ਹੋਵੇ। ਦੋਸ਼ ਆਲਾ ਤਾਂ ਦੋਸ਼ ਆਲੇ ਨੂੰ ਮਾਰ ਨਹੀਂ ਸਕਦਾ। ਜੀਹਦੇ 'ਚ ਕੋਈ ਦੋਸ਼ ਨਾ ਹੋਣ, ਪਹਿਲਾ ਪੱਥਰ ਉਹ ਮਾਰੇ। ਉਹ ਸਾਰੇ ਉੱਠ ਕੇ ਚਲੇ ਗਏ। ਕੋਈ ਐਂ ਨੂੰ ਚਲਿਆ ਗਿਆ। ਦੋਸ਼ ਤਾਂ ਸਾਰਿਆਂ 'ਚ ਹੁੰਦੇ ਹੀ ਨੇ ਤੇ ਦੋਸ਼ਾਂ ਆਪਣਿਆਂ ਦਾ ਪਤਾ ਈ ਹੁੰਦੈਗਾ। ਉਹ ਸਾਰੇ ਉੱਠ ਕੇ ਚਲੇ ਗਏ। ਓਥੇ ਇੱਕ ਈਸਾ ਜੀ ਖੜ੍ਹੇ ਰਹਿ ਗਏ, ਇੱਕ ਉਹ ਲੜਕੀ। ਉਹ ਰੋ ਕਰਕੇ ਸਾਰੇ ਜੋਰ ਨਾਲ ਈਸਾ ਜੀ ਦੇ ਚਰਨਾਂ ਤੇ ਡਿੱਗ ਪਈ। ਉਹਨੇ ਆਖਿਆ, ਤੁਸੀਂ ਮੇਰੀ ਜਾਨ ਬਖਸ਼ੀ ਐ। ਕਹਿੰਦਾ ਨਾ, ਜਾਨ ਖੁਦਾ ਨੇ ਬਖਸ਼ੀ ਐ ਤੇ ਖੁਦਾ ਮੈਨੂੰ ਪ੍ਰੇਰ ਕੇ ਐਥੇ ਲਿਆਇਆ, ਮੈਨੂੰ ਏਸ ਬਾਤ ਦਾ ਪਤਾ

ਨਹੀਂ। ਸੋ ਏਸ ਕਰਕੇ, ਜਦ ਆਦਮੀ ਦੇ ਦੋਸ਼ ਜਿਹੜੇ ਹਨ, ਉਹ ਗੁਰੂ ਸਾਹਿਬ ਕਹਿੰਦੇ, ਜੀ ਪਹਿਲਾਂ ਹੀ ਮਾਫੀ ਦੇ ਦਿਉ। ਓਹੀ ਗੱਲ ਕਰਨੀ ਐ। ਫੇਰ ਪੜ੍ਹ ਅੱਧੀ ਪੰਕਤੀ–

**ਹਮਰੀ ਗਣਤ ਨ ਗਣੀਆ ਕਾਈ**

ਜੀ ਸਾਡੀ ਕੋਈ ਗਿਣਤੀ ਨਾ ਗਿਣੋ। ਗਿਣਤੀ ਤਾਂ, ਤਾਂ ਗਿਣੋਗੇ ਜੇ ਸਾਡੇ 'ਚ ਕੋਈ ਦੋਸ਼ ਨਾ ਹੋਵੇ। ਤਾਂ ਗਿਣਤੀ 'ਚ ਤਾਂ ਆਦਮੀ (ਪਹਿਲੀ ਗੱਲ) ਆਉਂਦਾ ਈ ਐਗਾ। ਦੋਸ਼ ਤਾਂ ਇਹਦੇ 'ਚ ਹੁੰਦੇ ਨੇ, ਫੇਰ ਇਹ ਈਸ਼ਰ ਨੂੰ ਕਹਿੰਦੇ ਨੇ। ਅੱਗੇ ਚੱਲ–

**ਅਪਣਾ ਬਿਰਦੁ ਪਛਾਣਿ॥**
**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**

(ਪੰਨਾ–੫੪੪)

ਹੁਣ ਤਾਂ ਅਸੀਂ ਆਪ ਦੀ ਸਰਣ ਆ ਗੇ ਹਾਂ। ਹੁਣ ਤਾਂ ਤੁਸੀਂ ਸਾਨੂੰ ਕੰਠ ਲਾ ਲਉ। ਹੋਰ ਜੇ ਤੁਸੀਂ ਸਾਡੀ ਗਿਣਤੀ ਗਿਣੋਗੇ, ਤਾਂ ਕੱਖ (ਕੁੱਛ) ਨਹੀਂ ਬਣਨਾ। ਤੁਸੀਂ ਆਪੋ ਆਪਣੇ ਅੰਦਰ ਝਾਤ ਮਾਰ ਕੇ ਵੀ ਦੇਖ ਲਉ। ਥੁਆਡੇ ਅੰਦਰ ਇੱਕ ਇਹੀ ਜਿਹੀ ਚੀਜ ਹੈ ਜਦ ਤੁਸੀਂ ਕਲਪਣਾ ਕਰਦੇ ਹੋਂ, ਉਹ ਸਾਰੀ ਕਲਪਣਾ ਨੂੰ ਦੇਖਦਾ ਨਹੀਂ ਹੈ? ਤੁਸੀਂ ਕਹਿੰਦੇ ਹੋਂ ਐਵੇਂ ਅੱਧਾ ਘੰਟਾ ਕਲਪਣਾ ਕੀਤੀ। ਉਹ ਤੁਸੀਂ ਦੇਖਦੇ ਹੋਂ, ਤਾਂ ਹੀ ਕਹਿੰਦੇ ਹੋਂ ਪਰ ਥੁਆਨੂੰ ਉਹਦਾ ਪਤਾ ਨਹੀਂ ਕਿ ਇਹ ਓਹੀ ਹੈ। ਉਹ ਹਰ ਵਖਤ ਦੇਖਦਾ ਵੀ ਹੈ ਤੇ ਜਾਣਦਾ ਵੀ ਐ–

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥** (ਪੰਨਾ–੩੯)

ਉਹ ਜੇ ਐਂ ਈ ਹੋਵੇ, ਤਾਂ ਮਨ ਨੂੰ ਪਾਪ ਤਾਂ ਲੱਗਿਆ ਹੀ ਨਾ। ਬੇੜੀ ਆਲੇ ਤਾਂ ਪਹਿਲਾਂ ਹੀ ਹਾਕ (ਆਵਾਜ਼) ਮਾਰਦੇ ਨੇ ਬਈ ਮਨ ਦਾ ਪਾਪੀ ਨਾ ਚੜ੍ਹਿਓ, ਭਾਈ ! ਬੇੜੀ ਡੁੱਬ ਜੇਗੀ। ਅਜਾਂ ਬਾਹਰ ਦੇ ਪਾਪੀ ਤੇ ਤਾਂ ਲੰਘ ਜਾਏ, ਤੇ ਮਨ ਦੇ ਪਾਪੀ ਤੇ ਤਾਂ ਬੇੜੀ ਵੀ ਨਹੀਂ ਪਾਰ ਲਗਦੀ ਹੈਗੀ। ਹੁਣ ਤੁਸੀਂ ਆਪਣੇ ਅੰਦਰ ਝਾਤ ਮਾਰ ਕੇ ਦੇਖੋ, ਤੁਸੀਂ ਮਨ ਦੇ ਵਿੱਚ ਈਸ਼ਰ ਦਾ ਸਿਮਰਨ ਕਰਦੇ ਹੋਂ ਜਾਂ

ਥੁਆਡਾ ਮਨ ਨਾਮ ਨਾਲ ਜੁੜਿਆ ਹੈ ਕਿ ਦੁਨੀਆਂ ਦੀਆਂ ਬਾਤਾਂ ਸੋਚਦੇ ਹੋਂ? ਤੁਸੀਂ ਕੀ ਕਰਦੇ ਹੋਂ? ਕਰਦੇ ਤਾਂ ਹੋਵੋਂਗੇ ਅੰਦਰ, ਓਥੇ ਦੇਖਣ ਆਲਾ ਅਰ ਜਾਨਣ ਆਲਾ ਨਹੀਂ ਬੈਠਾ?

**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥** (ਪੰਨਾ-੫੨੦)

ਉਹ ਦੇਖਣ ਆਲਾ ਅਰ ਜਾਨਣੇ ਆਲਾ ਤਾਂ ਅੰਦਰ ਬੈਠੈ। ਜੋ ਤੁਸੀਂ ਫੁਰਨਾ ਕਰੋਂਗੇ, ਉਹ ਦਾਨਾ ਬੀਨਾ ਦੇਖੇਗਾ ਨਾਲੇ ਜਾਣੇਗਾ, ਉਹ ਸਾਈਂ ਐ। ਉਹ ਭਾਈ ਵੀਰ ਸਿੰਹੁ ਨੇ ਲਿਖਿਐ, ਉਹ ਕਹਿੰਦਾ, ਉਹ ਸਾਈਂ ਕੌਣ ਐ? ਕਹਿੰਦਾ, ਉਹ ਸਾਈਂ ਸਭ ਦੇ ਅੰਦਰ ਸਾਖਸ਼ੀ ਰੂਪੇਣ ਬਿਰਾਜਮਾਨ ਐ, ਉਹ ਸਾਈਂ ਐ। ਭਾਈ ਸਾਹਿਬ ਨੇ ਬੜਾ ਸੁਹਣਾ ਲਿਖਿਆ, ਉਨ੍ਹਾਂ 'ਚ ਰੂਹਾਨੀਅਤ ਸੀ, ਭਾਈ ਵੀਰ ਸਿੰਘ 'ਚ, ਮੈਂ ਵੀ ਦੇਖਦਾ ਰਿਹਾ। ਉਹਨੇ ਬੜਾ ਅਰਥ ਕੀਤਾ, ਉਹ ਸਾਰਿਆਂ ਦੇ ਅੰਦਰ ਜੋ ਸਾਈਂ ਐ, ਉਹ ਸਾਖਸ਼ੀ ਰੂਪੇਣ ਬਿਰਾਜਮਾਨ ਐ। ਉਹ ਜੇ ਅੰਦਰ ਨਾ ਬੈਠਾ ਹੋਵੇ, ਥੋਡੇ ਸਾਰੇ ਪਾਪ ਪੁੰਨ ਲੰਘ ਜਾਣ-

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥** (ਪੰਨਾ-੧੪੪)

ਪਾਰਖ ਤਾਂ ਆਪ ਐ। ਕਬੀਰ ਸਾਹਿਬ ਨੇ ਐਥੇ ਮੁਕਾਅ 'ਤਾ ਆਪਣਾ ਸਾਰਾ (ਗ੍ਰੰਥ)। ਜਦ ਕਬੀਰ 'ਬੀਜਕ' ਮੇਂ ਗਿਆ, ਉਹ ਕਹਿੰਦਾ, ਪਾਰਖ ਤੇ ਅੱਗੇ ਕੁੱਝ ਨਹੀਂ। ਤੁਸੀਂ ਕਲਪਣਾ ਕਰੋਂਗੇ, ਜੀ ਫਲਾਨਾ ਈਸ਼ਰ, ਥੁਆਨੂੰ ਕੁੱਝ ਪਤਾ ਨਹੀਂ ਪਰ ਪਾਰਖ ਤਾਂ ਥੁਆਡੇ ਹਿਰਦੇ 'ਚ ਬੈਠੈਗਾ। ਉਹ ਤਾਂ ਥੁਆਡੇ ਪੁੰਨਾਂ ਪਾਪਾਂ ਨੂੰ ਦੇਖਦੈ, ਟੈਪ ਕਰਦੈ ਗਾ। ਏਸੇ ਕਰਕੇ ਗੁਰੂ ਸਾਹਿਬ ਕਹਿੰਦੇ, ਹੇ ਪਰਮੇਸ਼ਰ! ਤੂੰ ਆਪਣਾ ਬਿਰਦ ਪਛਾਣ। ਤੇਰਾ ਬਿਰਦ ਐ ਸ਼ਰਣ ਆਏ ਨੂੰ ਬਖਸ਼ ਦੇਣਾ ਤੇ ਸਾਡੀ ਗਿਣਤੀ ਨਾ ਗਿਣੀਂ। ਜੇ ਸਾਡੀ ਗਿਣਤੀ ਗਿਣੋਂਗੇ ਤਾਂ ਅਸੀਂ ਛੁੱਟ ਤਾਂ ਸਕਣਾ ਨਹੀਂ ਗਾ। ਚੱਲੀਏ-

**ਹਾਥ ਦੇਇ ਰਾਖੇ ਕਰਿ ਅਪੁਨੇ**

ਹੱਥ ਦੇ ਕੇ ਆਪਣੇ ਬਣਾ ਕੇ ਰੱਖੀਂ। ਜਦ ਆਪਣਾ ਇੱਕ ਵਾਰੀ ਬਣਾ ਲਵੇ, ਫੇਰ ਨਹੀਂ ਛੱਡਦਾ ਹੁੰਦਾ। ਆਪਣਾ ਪਰ ਬਣਦਾ ਬੜਾ ਮੁਸ਼ਕਲ ਐ। ਥੁਆਨੂੰ

ਪਤੈ? ਕਿੰਨੀਆਂ ਪ੍ਰੀਖਿਆ ਹੋਈਆਂ? ਬਾਬੇ ਬੁੱਢੇ ਨੂੰ ਗੁਰੂ ਅਰਜਨ ਦੇਵ ਜੀ ਕਹਿੰਦੇ, ਤੁਸੀਂ ਤਾਂ ਜੀ ਬੜੀ ਸੇਵਾ ਕੀਤੀ, ਐਸਾ ਕੀਤਾ। ਗੁਰਗੱਦੀ ? ਕਹਿੰਦਾ, ਇਹੀ ਗੁਰਗੱਦੀ ਦੇ ਯੋਗ ਸੇ ਗੁਰੂ ਅੰਗਦ ਦੇਵ। ਜਦ ਉਹ ਮੁਰਦਾ ਖਾਣ ਨੂੰ ਕਿਹਾ, ਉਹ ਕਾਲੇ ਮੂੰਹ ਆਲਾ (ਮੈਂ) ਪਿੱਛੇ ਹਟ ਗਿਆ, ਇਹਨੇ ਆਖਿਆ, ਜਿਹੜੀ ਇਹਦੇ ਨਾਲ ਹੋਊ, ਤਾਂ ਆਪਾਂ ਵੀ ਦੇਖਾਂਗੇ। ਏਸ ਕਰਕੇ, ਇਹ ਸਨਮੁਖ ਰਹੇ, ਇਹਨੇ ਕਿਹਾ ਕਿਉਂ ਜੀ ਕਿਸ ਪਾਸਿਉਂ? ਅਖੇ ਪੈਰਾਂ ਵੱਲੋਂ। ਕੱਪੜਾ ਚੱਕਿਆ , ਉਹ ਕੜਾਹ ਪ੍ਰਸਾਦਿ ਸੀਗਾ। ਫੇਰ ਤਾਂ ਸਾਰਿਆਂ ਨੂੰ ਪਸਚਾਤਾਪ ਹੋਇਆ। ਏਸ ਕਰਕੇ, ਜਦ ਤੱਕ ਜੀਵ ਪਰਮੇਸ਼ਰ ਦੇ ਸਨਮੁਖ ਨਹੀਂ ਹੁੰਦਾ। ਸਨਮੁਖ ਉਦੋਂ ਤੱਕ ਨਹੀਂ ਹੁੰਦਾ ਜਦ ਤੱਕ ਹੁਕਮ ਨਹੀਂ ਮੰਨਦਾ-

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**(ਪੰਨਾ-੪੭੧)

ਜੇ ਹੁਕਮ ਮੰਨੇ ਤਾਂ ਇਹਨੇ ਪਰਵਾਣ ਹੋਣੈ, ਤਾਂ ਇਹਨੂੰ ਖਸਮ ਦਾ ਮਿਲਾਪ, ਉਹ ਪਦਵੀ ਮਿਲਣੀ ਐ। ਓਧਰ ਤਾਂ ਇਹ ਜਾਂਦਾ ਨਹੀਂ, ਇਹਦਾ ਮਨ ਨਾਮ ਨਾਲ ਜੁੜਿਆ ਨਹੀਂ ਕਦੇ, ਸਿੱਧੀ ਬਾਤ ਤਾਂ ਇਹ ਹੈ-

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥ ਨਾਨਕ ਤਿਨਹਿ ਨਿਰੰਜਨੁ ਜਾਨਿਆ॥** (ਪੰਨਾ-੨੮੧)

ਨਾਮ ਦੇ ਨਾਲ ਜੀਹਦਾ ਮਨ ਮੰਨ ਜੂ, ਉਹਨੂੰ ਨਾਮੀ ਪ੍ਰਾਪਤ ਹੋ ਜਾਂਦੈ। ਤੁਸੀਂ ਆਪਦੇ ਸਰੀਰ ਅੰਦਰ ਦੇਖ ਲਉ ਬੇਸ਼ਕ ਹੁਣ ਵੀ ਅੱਜ ਤੱਕ ਨਾਮ ਦੇ ਨਾਲ ਮਨ ਨਹੀਂ ਜੁੜਿਆ ਹੋਣਾ। ਕਿਸੇ ਭਾਗਾਂ ਆਲੇ ਦਾ ਹੀ ਜੁੜਿਆ ਹੋਣੈਗਾ। ਨਾਮ ਦੇ ਨਾਲ ਮਨ ਜੁੜਨਾ ਬੜਾ ਮੁਸ਼ਕਲ ਐ, ਜਦ ਤੱਕ ਕੋਈ ਪੂਰਨ ਜੋਰ ਲਾਉਣ ਆਲਾ ਨਾ ਹੋਵੇ। ਗੁਰੂ ਨਾਨਕ ਦੇ ਸਨਮੁਖ ਜੋ ਆਉਂਦਾ ਸੀ, ਉਹ ਤਾਂ ਉਦੋਂ ਈਂ ਜੋੜ ਦਿੰਦੇ ਸੇ। ਦਸਮ ਪਾਤਸ਼ਾਹ ਲਿਖਦੇ ਨੇ-

**ਏਕ ਚਿੱਤ ਜਿਹ ਇਕ ਛਿਨ ਧਿਆਇਓ॥ਕਾਲ ਫਾਸ ਕੇ ਬੀਚ ਨ ਆਇਓ॥**

(ਦਸਮ ਗ੍ਰੰਥ)

ਇੱਕ ਛਿਨ ਮਾਤਰ ਵੀ ਇਹਦਾ ਨਾਮ ਦੇ ਨਾਲ ਮਨ ਜੁੜ ਜਾਏ ਤਾਂ ਨਾਮੀ

ਪ੍ਰਾਪਤ ਹੋ ਜਾਂਦੈ। ਏਸ ਕਰਕੇ ਭਾਈ ! ਇਹ (ਜੀਵ) ਤਾਂ ਕੋਸ਼ਿਸ਼ ਵੀ ਨਹੀਂ ਕਰਦਾ, ਇਹ ਜਿਹੜੀ ਇਹਨੇ ਪਰੇਡ ਮਨ ਤੇ ਕਰਾਉਣੀ ਐਂ, ਉਹ ਵੀ ਨਹੀਂ ਇਹ ਕਰਾਉਂਦਾ। ਓਸ ਮਨ ਨਾਲ ਦੁਨੀਆਂ ਨੂੰ ਸੋਚਦੈ–

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ–੨੯੫)

ਸਿਮਰਨ ਨਹੀਂ ਕਦੇ ਇਹਨੇ ਛੱਡਣਾ।

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** (ਪੰਨਾ–੨)

ਜਿਹੜਾ ਸਾਰਿਆਂ ਦਾ ਦਾਤੈ ਉਹਨੂੰ ਕਦੇ ਭੁੱਲਿਉ ਨਾ, ਥੁਆਨੂੰ ਘਾਟਾ ਨਹੀਂ ਪਏਗਾ ਕਦੇ ਵੀ, ਕਿਸੇ ਚੀਜ ਦਾ ਵੀ ਘਾਟਾ ਨਹੀਂ ਪਏਗਾ। ਪਰ ਤੁਸੀਂ ਤਾਂ ਉਹਨੂੰ ਛੱਡ ਕੇ ਮਨੁਸ਼ਾਂ ਦੇ ਮਗਰ ਭੱਜੇ ਫਿਰਦੇ ਹੋਂ, ਦੁਨੀਆਂ ਦੇ ਮਗਰ। ਤੁਸੀਂ ਤਾਂ ਝੂਠੇ ਆਦਮੀ ਹੋਂ। ਉਹ ਤੋਂ ਐਂ ਲਵਾਂਗੇ, ਉਹ ਤੋਂ ਐਂ ਲਵਾਂਗੇ, ਉਹ ਤੋਂ ਐਂ ਲਵਾਂਗੇ। ਨਾ–ਨਾ ਇਹ ਕੰਮ ਨਹੀਂ ਠੀਕ । ਪ੍ਰਮੇਸ਼ਰ ਦੇ ਨਾਲ ਜੁੜੋ ਤਾਂ ਤੁਸੀਂ ਪਾਰ ਹੋਵੋਂਗੇ। ਏਸ ਕਰਕੇ, ਤੁਸੀਂ ਪ੍ਰਮੇਸ਼ਰ ਦੇ ਨਾਮ ਦੇ ਨਾਲ ਆਪਣਾ ਮਨ ਜੋੜੋ। ਨਾਮ ਨਾਲ ਮਨ ਜੁੜਿਆ ਹੋਊ, ਉਦੋਂ ਈਂ ਸਮਾਧੀ ਲੱਗ ਜਾਊ, ਨਿਰਵਿਕਲਪ ਸਮਾਧੀ ਹੋ ਜਾਏਗੀ, ਓਥੋਂ ਦੀ ਲੰਘੋਂਗੇ, ਨ੍ਹਾ ਧੋ ਕੇ ਲੰਘੇਗਾ ਥੁਆਡਾ ਮਨ–

**ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥**

(ਪੰਨਾ–੪)

ਤੁਸੀਂ ਤਾਂ ਆਤਮ ਤੀਰਥ 'ਚ ਮਨ ਦਾ ਇਸ਼ਨਾਨ ਕਰਾਉਣੈ ਕਿ ਦੁਨੀਆਂ 'ਚ ਲਬੇੜਨੈ, ਮੈਂ ਥੁਆਨੂੰ ਪੁੱਛਦਾਂ? ਤੁਸੀਂ ਮਨ ਨੂੰ ਦੁਨੀਆਂ 'ਚ ਲਬੇੜਨੈ ਕਿ ਇਹਦਾ ਆਤਮ ਤੀਰਥ ਮੇਂ ਇਸ਼ਨਾਨ ਕਰਕੇ ਸ਼ੁੱਧ ਕਰਨੈ? ਮੈਂ ਥੁਆਨੂੰ ਪੁੱਛਦਾਂ ? ਠੀਕ ਕੀ ਗੱਲ ਐ? ਏਸ ਕਰਕੇ ,ਇਹ ਗੱਲ ਐ। ਹੋਰ ਐਵੇਂ ਵਾਧੂ ਗੱਲਾਂ ਨੇ, ਬਣਾਉਟੀ ਗੱਲਾਂ ਨੇ। ਇਨ੍ਹਾਂ ਦਾ ਫਾਇਦਾ ਕੁੱਝ ਨਹੀਂ, ਇਹਾ ਜਿਹਾ ਉਪਦੇਸ਼ ਕਰਨ ਦਾ ਵੀ, ਕੋਈ ਫਾਇਦਾ ਨਹੀਂ, ਦੁਨੀਆਂ ਦਾ ਉਪਦੇਸ਼। ਉਹਨੂੰ ਆਖੇ ਦੁਨੀਆਂ ਤਾਂ ਸਾਡੀ ਦੇਖੀ ਵੀ ਐ, ਧੋਖੇ ਖਾ ਕੇ ਆਏ ਆਂ। ਜਦ ਤੱਕ ਇਹ

ਦੁਨੀਆਂ 'ਚ ਧੋਖੇ ਨਾ ਖਾ ਲਵੇ, ਛਿੱਤਰ ਪੂਰੇ ਨਾ ਖਾ ਲਵੇ, ਸਿੱਧਾ ਤੁਰਦਾ ਵੀ ਨਹੀਂ।

ਉਹ ਬਾਲਮੀਕ ਲੁੱਟਦਾ ਸੀ, ਥੁਆਨੂੰ ਓਹ ਜਗ੍ਹਾ ਪਤੈ? (ਤੁਸੀਂ) ਉਹ ਦੇਖੀ ਨਹੀਂ ਹੋਈ? ਜਦ ਚਿੱਤਰਕੂਟ ਨੂੰ ਜਾਈਏ, ਰਾਹ 'ਚ ਆਉਂਦੀ ਐ। ਉਹ ਜਗ੍ਹਾ ਹੀ ਇਹੀ ਜਿਹੀ ਪਹਾੜ ਦੇ ਵਿੱਚੋਂ ਲੰਘਣ ਆਲੀ (ਮੇਰੇ ਨਾਲ ਹੋਰ ਵੀ ਸੇ)। ਜਦ ਸਪਤ ਰਿਸ਼ੀ ਆਏ, ਉਹਨੇ ਆਖਿਆ ਠਹਿਰ ਜਾਉ ਬਈ, ਅਖੇ ਕੀ ਗੱਲ ਐ? ਅਖੇ ਡੰਡ ਕਮੰਡਲ ਐਥੇ ਰੱਖ ਦਿਉ। ਉਹ ਕਹਿੰਦੇ, ਕਿਉਂ? ਕਹਿੰਦਾ, ਮੇਰਾ ਹੱਕ ਐ, ਮੈਂ ਲੁੱਟਦਾ ਹੁੰਨਾਂ। ਕਹਿੰਦੇ, ਤੈਨੂੰ ਲੇਖਾ ਦੇਣਾ ਪਊ। ਅਸੀ ਤਾਂ ਰੱਖ ਦਾਂਗੇ, ਪਰ ਲੇਖਾ ਤੈਨੂੰ ਦੇਣਾ ਪਊ। ਉਹ ਕਹਿੰਦਾ ਲੇਖਾ ਮੈਂ ਇਕੱਲਾ ਦੇਊਂਗਾ? ਜਿੰਨੇ ਖਾਂਦੇ ਨੇ ਸਾਰੇ ਦੇਵਾਂਗੇ। ਉਨ੍ਹਾਂ ਨੇ ਆਖਿਆ, ਇਉਂ ਨਹੀਂ ਗੱਲ, ਜਾ ਪੁੱਛਿਆ। ਤੇਰੇ ਸਾਡੇ ਵਿਚਾਲੇ ਰਾਮ ਤੇ ਆਹ ਪਿਆ (ਸਾਮਾਨ)। ਜਦ ਉਹ ਘਰ ਗਿਆ, ਆਪਣੇ ਪਿਤਾ ਨੂੰ ਪੁੱਛਿਆ, ਉਹ ਕਹਿੰਦਾ ਮੈਂ ਤਾਂ ਰੋਟੀ ਖਾਣੀ ਐਂ, ਕਮਾ ਕੇ ਖਿਲ੍ਹਾ ਦੇ, ਮੈਂ ਤੇਰੇ ਪਾਪ ਦਾ ਜਿੰਮੇਦਾਰ ਨਹੀਂ। ਮਾਤਾ ਨੇ ਵੀ ਏਹੀ ਜੁਆਬ ਦਿੱਤਾ, ਸਾਰਿਆਂ ਨੇ ਏਹੀ ਜੁਆਬ ਦਿੱਤਾ। ਉਹ ਕਹਿੰਦਾ, ਸਾਰੇ ਜੁਦੇ ਜੁਦੇ ਨਿਕਲੇ, ਇਹ ਤਾਂ ਕੁੱਝ ਨਾ ਬਣਿਆ। ਮੁੜ ਕੇ ਆਕੇ ਉਹਨੇ ਆਖਿਆ, ਜੀ ਡੰਡ ਕਮੰਡਲ ਆਪਣਾ ਚੁੱਕ ਲਉ। ਠੀਕ ਐ, ਪਾਪ ਹੀ ਬੜੇ ਨੇ ਪਰ ਉਨ੍ਹਾਂ ਪਾਪਾਂ ਦਾ ਕੋਈ ਉਪਾਅ ਵੀ ਦੱਸੋ? ਉਹ ਸਾਰਿਆਂ ਨੇ ਸਲਾਹ ਕਰਕੇ ਆਖਿਆ, ਇਹਨੂੰ ਕਹਿ ਦੋ ਰਾਮ-ਰਾਮ ਕਹਿ। ਪਰ ਉਹ, ਰਾਮ-ਰਾਮ ਦੇ ਨਾਲ ਚਿਤ ਨਾ ਕਰੇ ਉਹਦਾ। ਉਹ ਕਹਿੰਦਾ ਸਾਰੀ ਉਮਰ ਨਹੀਂ ਕਿਹਾ, ਆਉਂਦਾ ਹੀ ਨਹੀਂ। ਉਹ ਕਹਿੰਦਾ, ਕੀ ਆਉਂਦੈ? ਮਰਾ ਮਰਾ ਆਉਂਦੈ ਕਹਿੰਦਾ। ਤੁਲਸੀ ਦਾਸ ਜੀ ਨੇ ਲਿਖਿਐ-

**ਉਲਟਾ ਨਾਮ ਜਪਤ ਜਗ ਜਾਨਾ। ਬਾਲਮੀਕ ਭਏ ਬ੍ਰਹਮ ਸਮਾਨਾ।**

(ਤੁਲਸੀ ਰਾਮਾਇਣ)

ਉਹ ਕਹਿੰਦਾ ਮਰਾ-ਮਰਾ ਨਾ ਛੱਡੀਂ ਤੇ ਰਾਮ ਰਾਮ ਹੋਜੇਗਾ। ਅਕਸ਼ਰ (ਅੱਖਰ) ਬਦਲ ਜੇਗਾ ਤੇ ਪ੍ਰਮੇਸ਼ਰ ਬਦਲ ਦੇਏਗਾ। ਉਹ ਫੇਰ ਬੈਠ ਗਿਆ, ਉਹ

ਕਰਨ ਲੱਗਿਆ ਮਰਾ-ਮਰਾ, ਰਾਮ-ਰਾਮ ਹੋ ਗਿਆ, ਉਹਦੇ ਤੇ ਬਰਮੀ ਜੰਮ ਗਈ। ਉਹ ਤਾਂ ਡਾਕੂ ਸੀ, ਡਾਕੂ ਕੋਈ ਮਾਮੂਲੀ ਆਦਮੀ ਤੇ ਹੁੰਦਾ ਨਹੀਂ ਹੈ। ਜੇ ਉਹ ਏਧਰ ਜਾਵੇ ਤਾਂ ਏਧਰ ਵੀ ਐਨਾਂ ਹੀ ਚੱਲਦੈ। ਜਿਹੜੀ ਗੱਡੀ ਐਂ ਨੂੰ ਜਿਆਦਾ ਚੱਲੇ, ਉਹ ਪਿੱਛੇ ਨੂੰ ਵੀ ਉਵੇਂ ਚੱਲਦੀ ਹੁੰਦੀ ਐ। ਮਾੜੀ ਗੱਡੀ ਨਾ ਅੱਗੇ ਚੱਲੇ ਨਾ ਪਿੱਛੇ ਚੱਲੇ। ਏਸ ਕਰਕੇ, ਜਦ ਉਨ੍ਹਾਂ ਨੇ ਕਿਹਾ ਤੇ ਜਦ ਉਹਦੇ ਸਾਰੇ ਸਿਉਂਕ ਲੱਗ ਗਈ। ਅਰਜਨ ਨੂੰ (ਇਤਿਹਾਸ ਮੇਂ ਲਿਖਿਐ) ਅਭਿਮਾਨ ਹੋ ਗਿਆ, ਬਈ ਮੇਰੇ ਵਰਗਾ ਭਗਤ ਕੋਈ ਨਹੀਂ, ਮੈਂ ਕ੍ਰਿਸ਼ਨ ਦੇ ਨਾਲ ਰਹਿਨਾਂ ਹਰ ਵਕਤ। ਕ੍ਰਿਸ਼ਨ ਨੇ ਆਖਿਆ, ਉਹ ਹੰਕਾਰ ਨੇ ਤਾਂ ਦੁਨੀਆਂ ਨੂੰ ਡੋਬ 'ਤਾ-

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥** (ਪੰਨਾ-੫੬੦)

ਨਾਮ ਤੇ ਹੰਕਾਰ ਤਾਂ ਇੱਕ ਅੰਤਹਕਰਣ 'ਚ (ਇਕੱਠੇ) ਰਹਿ ਨਹੀਂ ਸਕਦੇ। ਜਿੰਨਾਂ ਚਿਰ ਹੰਕਾਰ ਐ, ਓਨਾਂ ਚਿਰ ਨਾਮ ਨਹੀਂ। ਤੁਸੀਂ ਦੁਨੀਆਂ ਦਾ ਚਿੰਤਨ ਕਰੋ, ਅਖੀਰੀ ਤੁਸੀਂ 'ਅਹੰ ਬ੍ਰਹਮ ਅਸਮੀ' ਕਹੋਂਗੇ। ਤੇ ਫੇਰ ਓਥੇ ਨਾਮ ਨਹੀਂ ਆਏਗਾ? ਜਦ ਉਹ ਨਾਮ ਨੂੰ ਫੜੋਂਗੇ, ਸਾਰਾ ਪਰ੍ਹੇ ਹੋ ਜਾਏਗਾ। ਉਹ ਨਾਮ ਤਾਂ ਅਜੇ ਫੜਿਆ ਨਹੀਂ ਤੁਸੀਂ। ਮੈਂ ਵੀ ਆਪਣੇ ਮਨ ਨੂੰ ਦੇਖਦਾਂ, ਉਹੋ ਜਿਹੇ ਥੁਆਡੇ ਹੋਣੇ ਨੇ, ਜਿਹਾ-ਜਿਹਾ ਮੇਰੈਗਾ, ਨਾ ਠੀਕ ਐ। ਏਸ ਕਰਕੇ, ਨਾਮ ਨੂੰ ਜਦ ਤੱਕ ਮਨ ਨਹੀਂ ਫੜੇਗਾ। ਤੇ ਫੇਰ ਉਹ ਕ੍ਰਿਸ਼ਨ ਲਿਆਇਆ ਅਰਜਨ ਨੂੰ, ਉਹਨੇ ਦੋ ਅੱਖਾਂ ਦੇਖੀਆਂ। ਕਹਿੰਦਾ ਕੌਣ ਐ? ਕਹਿੰਦਾ, ਦੇਖ ਕੌਣ ਐ? ਕਹਿੰਦਾ, ਆਹ ਅੱਖਾਂ ਇਸਦੀਆਂ ਨੇ ਚਮਕਦੀਆਂ। ਆਹ ਫੁੱਲ ਡਿੱਗੇ ਵੇ ਨੇ ਹੋਰ ਤਾਂ ਕੁੱਝ ਨਹੀਂ। ਉਹਨੇ ਆਖਿਆ, ਇਹ ਬਾਲਮੀਕ ਐ, ਇਹ ਜਦ ਰਾਮ ਕਹਿੰਦੈ ਉਦੋਂ ਫੁੱਲ ਡਿੱਗਦੈ ਤੇ ਅੱਖਾਂ ਇਹਦੀਆਂ ਦਿਸਦੀਆਂ ਚਮਕਦੀਆਂ ਨੇ, ਬਾਕੀ ਬਰਮੀ ਲੱਗੀ ਵੀ ਐ। ਉਹ ਕਹਿੰਦਾ, ਜੀ ਅਸੀਂ ਭਗਤ-ਭੁਗਤ ਕੋਈ ਨਹੀਂ, ਭਗਤ ਤਾਂ ਇਹਦਾ ਨਾਉਂ ਐ, ਜੀਹਨੇ ਨਾਮ ਨੂੰ ਫੜਕੇ ਛੱਡਿਆ ਹੀ ਨਹੀਂ ਹੈ। ਭਗਤ ਤਾਂ ਉਹਨੂੰ ਕਹਿੰਦੇ ਨੇ, ਜਿਹੜਾ ਰਸਤੇ ਨੂੰ ਫੜ ਕੇ ਛੱਡੇ ਨਾ, ਸਿਰੇ ਪੰਹੁਚ ਜਾਏ। ਜੇ ਰਾਹ 'ਚ ਹੀ ਗੱਲਾਂ ਕਰੀ ਜਾਏ। ਰਾਤਾਂ ਕੱਟੀ ਜਾਏ, ਸਿਰੇ ਕੈਸੇ ਪਹੁੰਚੋਂਗੇ? ਜੇ

ਥੁਆਡਾ ਮਨ ਵਿਸ਼ਿਆਂ 'ਚ ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ ਵਿੱਚ ਵੜ ਗਿਆ, ਉਹ ਨਹੀਂ ਨਿਕਲਣਾ।

ਉਹ ਆਉਂਦੈ ਸੂਹੀ ਰਾਗ 'ਚ-

**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥** (ਪੰਨ-੭੯੪)

ਐਥੇ **ਕਸੁੰਭੜਾ** ਨਾਉਂ ਐ ਵਿਸ਼ਿਆ ਦਾ। ਗੁਰੂ ਸਾਹਿਬ ਕਹਿੰਦੇ, ਉਹ ਵਿਸ਼ਿਆਂ ਨੂੰ ਹੱਥ ਨਾ ਲਾਈਂ ਅਖੇ ਜਲ ਜਾਏਂਗਾ ਸਹੁਰਿਆ, ਜੇ ਹੱਥ ਲਾ 'ਤਾ ਪਿਆਰਿਆ ਢੋਲਾ, ਪਿਆਰਿਆ ਜਲ ਜੇਂਗਾ। ਜਿੰਨਾਂ ਚਿਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜ ਵਿਸ਼ੇ ਨੇ, ਤੁਸੀਂ ਮਨ ਨੂੰ ਸ਼ੁੱਧ ਕੈਸੇ ਕਰ ਲਉਂਗੇ? ਇਹਨਾਂ ਤੋਂ ਅਲਹਿਦਾ ਹੋ ਕੇ ਮਨ ਨੇ ਸ਼ੁੱਧ ਹੋਣੈ-

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥** (ਪੰਨਾ-੭੧੪)

ਜੇ ਤੂੰ ਅਬਿਨਾਸੀ ਪਦ ਦੀ ਪ੍ਰਾਪਤੀ ਚਾਹੁਨੈਂ ਤਾਂ ਫੇਰ ਨਾਮ ਨਾ ਕਦੇ ਛੱਡੀਂ-

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥ਨਾਨਕ ਤਿਨਹਿ ਨਿਰੰਜਨੁ ਜਾਨਿਆ॥**

(ਪੰਨਾ-੨੮੧)

ਜੀਹਦਾ ਨਾਮ ਦੇ ਨਾਲ ਮਨ ਨਹੀਂ ਮੰਨਿਆ, ਉਹਨੇ ਨਿਰਾਕਾਰ ਨੂੰ ਨਹੀਂ ਜਾਣਿਆਂ। ਨਾਮ ਨਾਲ ਜਦ ਜੁੜੇਗਾ ਤਾਂ ਨਾਮੀ ਦਿਸੇਗਾ। ਨਾਮ-ਨਾਮੀ ਦਾ ਅਭੇਦ ਐ, ਨਾਮ-ਨਾਮੀ ਇੱਕ ਹੁੰਦੇ ਨੇ। ਥੁਆਡਾ ਮਨ, ਥੁਆਡੇ ਸਰੀਰ ਤੋਂ ਅਲਹਿਦਾ ਨਹੀਂ ਹੁੰਦਾ ਕਦੇ ਵੀ, ਜੇ ਅਲਹਿਦਾ ਹੋਵੇ ਤਾਂ ਮਨ ਨਾਲ ਐਧਰ ਕਰੋਂਗੇ, ਸਰੀਰ ਐਧਰ ਕੰਮ ਕਰ ਦੇਵੇ। ਏਸ ਕਰਕੇ ਭਾਈ! ਜਦ ਤੱਕ ਤੁਸੀਂ ਮਨ ਨੂੰ ਨਾਮ ਦੇ ਨਾਲ ਇੱਕ ਨਹੀਂ ਕਰੋਂਗੇ, ਉਦੋਂ ਤੱਕ ਥੁਆਨੂੰ ਰੱਬ ਤਾਂ ਨਹੀਂ ਪ੍ਰਾਪਤ ਹੋਣਾ।ਹੋਰ ਤਾਂ ਦੁਨੀਆਂ-

**ਜਿਨ੍ਹ ਕੇ ਰਹੀ ਭਾਵਨਾ ਜੈਸੀ।ਪ੍ਰਭ ਮੂਰਤਿ ਤਿਨ੍ਹ ਦੇਖੀ ਤੈਸੀ॥**

(ਸ੍ਰੀ ਰਾਮ ਚਰਿਤ ਮਾਨਸ)

ਉਹ ਤਾਂ ਜਦ ਰਾਮ ਦਾ ਵਿਆਹ ਹੋਇਆ, ਓਥੇ ਤੁਲਸੀ ਦਾਸ ਨੇ ਲਿਖਿਆ

ਅਖੇ ਜੀ ਰਾਮ ਨੂੰ ਇੱਕ ਤਾਂ ਟਿਕ-ਟਿਕੀ ਲਾ ਕੇ ਦੇਖਦੇ ਸੇ, ਇੱਕ ਹੱਥ ਬੰਨ੍ਹ ਕੇ ਦੇਖਦੇ ਸੇ, ਇੱਕ ਉਹਨੂੰ ਰਾਜਾ ਦੇਖਦੇ ਸੇ ਬਈ ਬੜਾ ਸੋਹਣੈ, ਇੱਕ ਦੁਸ਼ਮਣ ਦੇਖਦੇ ਸੇ। ਉਹ ਕਹਿੰਦਾ-

**ਜਿਨ੍ਹ ਕੇ ਰਹੀ ਭਾਵਨਾ ਜੈਸੀ। ਪ੍ਰਭ ਮੂਰਤਿ ਤਿਨ੍ਹ ਦੇਖੀ ਤੈਸੀ।।**

(ਸ੍ਰੀ ਰਾਮ ਚਰਿਤ ਮਾਨਸ)

ਭਾਵਨਾ ਬਿਰਤੀ ਤੱਕ ਐ, ਬਿਰਤੀ ਤੇ ਅੱਗੇ ਭਾਵਨਾ ਨਹੀਂ ਹੁੰਦੀ, ਬਿਰਤੀ ਦੇ ਅੱਗੇ ਤਾਂ ਚੇਤਨ ਐ। ਉਹ ਤਾਂ ਸਾਖਸ਼ੀ ਐਗਾ, ਉਹ ਤਾਂ ਤੁਸੀਂ ਜਾਣਦੇ ਨਹੀਂ-

**ਜੋ ਇਹੁ ਜਾਣਹੁ ਸੋ ਇਹੁ ਨਾਹਿ।।** (ਪੰਨਾ-੮੮੫)

ਜਿਹੜਾ ਥੁਆਡੇ ਸਾਰਿਆਂ ਦੇ ਅੰਦਰ ਦਾਨਾ-ਬੀਨਾ, ਜਾਨਣਹਾਰ ਐ ਪ੍ਰਮੇਸ਼ਰ, ਉਹਦੇ ਕੁਰਬਾਨ ਜਾਉ। ਉਹ ਕਹਿੰਦੇ, ਜੀ ਕੌਣ ਐ?

**ਜਾਨਨਹਾਰ ਪ੍ਰਭੂ ਪਰਬੀਨ।। ਬਾਹਰਿ ਭੇਖ ਨ ਕਾਹੂ ਭੀਨ।।** (ਪੰਨਾ-੨੬੯)

ਜਾਨਣ ਆਲਾ ਤਾਂ ਪ੍ਰਮੇਸ਼ਰ ਐ, ਇਹ ਬਾਹਰਲੇ ਭੇਖਾਂ 'ਚ ਪ੍ਰਮੇਸ਼ਰ ਤਾਂ ਨਹੀਂ ਹੁੰਦਾ। ਤੁਸੀਂ ਆਹ ਪਾ ਲਏ, ਮੈਂ ਆਹ ਪਾ ਲਏ, ਇਹਨੇ ਆਹ ਪਾ ਲਏ, ਏਨ੍ਹਾਂ ਨਾਲ ਨਹੀਂ ਕੁੱਛ ਹੁੰਦਾ। ਇਹ ਤਾਂ ਇੱਕ ਵਰਦੀਆਂ ਨੇ ਕਿਸੇ ਨੇ ਫੌਜ ਦੀ ਪਾ ਲਈ, ਕਿਸੇ ਨੇ ਪੁਲਸ ਦੀ ਪਾ ਲਈ, ਕਿਸੇ ਨੇ ਕਾਸੇ ਦੀ ਪਾ ਲਈ, ਇਹਦਾ ਅਭਿਮਾਨ ਨਹੀਂ ਕਰਨਾ ਚਾਹੀਦਾ। ਏਸ ਮੇਂ ਆਪਣਾ ਜਿਹੜਾ ਅੰਤਰਜਾਮੀ, ਉਹ ਦੇਖਣੇ ਆਲਾ, ਦ੍ਰਿਸ਼ਟਾ, ਚੇਤਨ-

**ਮੂਈ ਸੁਰਤਿ ਬਾਦੁ ਅਹੰਕਾਰੁ।। ਓਹੁ ਨ ਮੂਆ ਜੋ ਦੇਖਣਹਾਰੁ।।** (ਪੰਨਾ-੧੫੨)

ਉਹ ਦੇਖਣੇ ਆਲਾ ਕਦੇ ਜਨਮ-ਮਰਣ 'ਚ ਨਹੀਂ। ਦ੍ਰਿਸ਼ਟਾ ਦਾ ਦ੍ਰਿਸ਼ਟਾ ਕੋਈ ਨਹੀਂ। ਉਹ ਜੋ ਥੁਆਡੀ ਬਿਰਤੀ 'ਚ ਦ੍ਰਿਸ਼ਟਾ, ਦਾਨਾ-ਬੀਨਾ ਹੈ, ਉਹਤੇ ਬਿਨਾ ਈਸ਼ਰ ਵੀ ਥੁਆਡੇ ਮਨ ਦਾ ਕਲਪਿਤ ਈ ਐ। ਉਹਤੇ ਬਿਨਾ ਕਿਹੜਾ ਈਸ਼ਰ ਐ? ਸਤਿ ਤਾਂ ਉਹ ਹੈ-

**ਸਸਾ ਸਤਿ ਸਤਿ ਸਤਿ ਸੋਊ।। ਸਤਿ ਪੁਰਖ ਤੇ ਭਿੰਨ ਨ ਕੋਊ।।** (ਪੰਨਾ-੨੫੦)

ਸਤਿ ਤੇ ਅਲਹਿਦਾ ਤਾਂ ਕੋਈ ਹੈ ਹੀ ਨਹੀਂ, ਐਵੇਂ ਤਾਂ ਨਹੀਂ ਗੁਰੂ ਸਾਹਿਬ ਨੇ ਸਤਿਨਾਮੁ ਜਪਾਇਆ–

**ਸਤਿ ਰੂਪੁ ਸਤਿਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ॥**

(ਭਾਈ ਗੁਰਦਾਸ ੨੪/੧)

ਉਹ ਸਤਿ ਸਰੂਪ ਦਾ **ਸਤਿਨਾਮੁ** ਕਰਕੇ, ਗੁਰੂ ਨਾਨਕ ਦੇਵ ਨੇ ਦੁਨੀਆਂ 'ਚ ਜਪਾਇਆ। ਉਹਨਾਂ ਆਖਿਆ, ਸਤਿ ਤੇ ਅਲਹਿਦਾ ਨਾ ਕਿਤੇ ਹੋ ਜਾਣ, ਐਵੇਂ ਟੈਂ-ਟੈਂ ਨਾ ਕਰਦੇ ਫਿਰਨ। ਏਸ ਕਰਕੇ, ਭਾਈ ! ਜਦ ਤੱਕ ਤੁਸੀਂ ਓਸ ਪ੍ਰਮੇਸ਼ਰ ਨੂੰ ਜਾਣਕੇ ਓਥੇ ਨਹੀਂ ਮਨ ਨੂੰ ਇਸਥਿਤ ਕਰਦੇ ਤਦ ਤੱਕ ਪ੍ਰਮੇਸ਼ਰ ਨਹੀਂ ਮਿਲਣਾ। ਜੇ ਦੁਨੀਆਂ ਦੇ ਵਿੱਚ, ਵਿਸ਼ਿਆਂ ਵਿਕਾਰਾਂ 'ਚ ਮਨ ਫਿਰੀ ਗਿਆ ਤਾਂ ਸਹੁਰਾ ਲਿੱਬੜ ਕੇ ਫਿਰ ਆ ਜੂਗਾ, ਫੇਰ ਧੋਵੋਂਗੇ, ਫੇਰ ਲਿੱਬੜ ਜੂ। ਉਹਦੇ ਨਾਲ ਨਹੀਂ ਥੁਆਡਾ ਕੰਮ ਬਣਨਾ। ਉਹ ਤਾਂ ਗਲਤ ਕੰਮ ਐ। ਚੱਲੀਏ–

**ਹਾਥ ਦੇਇ ਰਾਖੇ ਕਰਿ ਅਪੁਨੇ**

ਜਿਹੜੇ ਆਪਦੇ ਬਣਾ ਲਏ, ਉਹ ਹੱਥ ਦੇ ਕੇ ਰੱਖੇ। ਉਹ ਗੁਰੂ ਸਾਹਿਬ ਨੇ ਲਿਖਿਆ, ਤੀਸਰੇ ਪਾਤਸ਼ਾਹ ਨੇ–

**ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥** (ਪੰਨਾ-੪੯੦)

ਕਹਿੰਦੇ, ਮੈਂ ਗੁਰੂ ਦੀ ਸੇਵਾ ਕਰਕੇ ਆਹ ਗੁਰੂ ਹੋ ਗਿਆ। ਦੇਖੋ ਆਹ ਰੱਬ ਦੀ ਰਜਾ ਕਿੰਨੀ ਇਨਸਾਫ ਦੀ ਐ, ਕਿੰਨਾਂ ਇਨਸਾਫ ਐ। ਜੇ ਉਹ ਬਾਰਾਂ (੧੨) ਸਾਲ ਨਾ ਗਾਗਰਾਂ ਢੋਂਦੇ ਤੇ ਸੇਵਾ ਨਾ ਕਰਦੇ, ਗੈਰ ਹਾਜਰੀ ਨਹੀਂ ਹੈ ਕੋਈ, ਇਤਿਹਾਸ ਮੇਂ ਲਿਖਿਆ। ਮੈਂ ਵੀ ਓਥੇ ਇੱਕ ਰਾਤ ਰਿਹਾਂ, ਉਦੋਂ ਕੋਈ ਬਣਿਆ ਨਹੀਂ ਸੀ ਗੁਰਦੁਆਰਾ, ਬੜੇ ਪਹਿਲੇ ਦੀ ਬਾਤ ਐ। ਕਰੀਰ ਖੜ੍ਹਾ ਸੀ, ਆਲੇ-ਦੁਆਲੇ ਇੱਟਾਂ ਲੱਗੀਆਂ ਵੀਆਂ ਸੀ। ਪੰਜ ਮੀਲ ਤੋਂ (ਅਸੀਂ ਖਡੂਰ ਖੜ੍ਹਕੇ ਦੇਖਿਆ) ਪੰਜ ਮੀਲ ਐਗਾ। ਬਾਰਾਂ ਸਾਲ ਪੰਜ ਮੀਲ ਤੋਂ ਰੋਜ ਗਾਗਰ ਲਿਆਉਣੀ, ਲਿਆ ਕੇ ਓਥੇ ਆ ਕੇ ਖੜ੍ਹਦੇ ਸੀ, ਓਥੇ ਦਮ ਲੈਂਦੇ ਸੀ। ਤੇ ਜਦ ਬਾਰੀਂ ਸਾਲੀਂ ਗਾਗਰ ਲਿਆ ਕੇ ਜਦ ਉਹ ਦਮ ਲੈਣ ਲੱਗੇ ਤੇ ਉਹ ਹੱਡੀ ਹੱਠ ਜੋਗੀ ਦੀ ਨੂੰ ਉਨ੍ਹਾਂ ਦਾ

ਅੰਗੂਠਾ ਲੱਗ ਗਿਆ, ਉਹ ਖੜ੍ਹਾ ਹੋ ਗਿਆ। ਅਖੇ ਕਿਉਂ? ਕਹਿੰਦਾ, ਤੇਰੀ ਕਿਰਪਾ ਤੇ ਮੈ ਛੁੱਟ ਗਿਆ, ਤੈਂ ਮੇਰੀ ਮੋਖਸ਼ ਕਰ 'ਤੀ। ਉਹ ਹੱਠ ਯੋਗ ਕਰਦਾ ਹੁੰਦਾ ਸੀ ਪਰ ਪਾਰ ਨਹੀਂ ਸੀ ਹੋਇਆ, ਉਨ੍ਹਾਂ ਦਾ ਅੰਗੂਠਾ ਲੱਗਣੇ ਤੇ ਹੋਇਆ। ਉਹ ਕਹਿੰਦਾ, ਮੈਂ ਤਾਂ ਬਾਰਾਂ ਸਾਲ ਦਾ ਖੜ੍ਹਦਾਂ। ਕਹਿੰਦਾ, ਉਹ ਸ਼ਕਤੀ ਨਹੀਂ ਸੀ ਆਈ, ਅੱਜ ਆ ਗਈ ਐ। ਤੈਨੂੰ ਆਪਣੇ ਆਪ ਹੀ ਆਗਾਹਾਂ ਪਤਾ ਲੱਗ ਜਾਣੈ। ਉਹ ਜਦ ਗਏ, ਜੁਲਾਹੇ ਨੇ ਜੁਲਾਹੀ ਨੂੰ ਪੁੱਛਿਆ ਇਹ ਕੌਣ ਐ, ਜੀਹਨੇ ਠੋਕਰ ਖਾਧੀ ਐ? ਉਹ ਕਹਿੰਦੀ, ਇਹ ਬਿਚਾਰਾ ਨਿਮਾਣਾ, ਨਿਤਾਣਾ ਇਹਨਾਂ ਦਾ ਕੁੜਮ ਐਗਾ, ਅਮਰੂ ਇਹਦਾ ਨਾਉਂ ਹੈ, ਐਨੀਂ ਉਮਰ ਐ। ਰੋਜ ਇਹ ਗਾਗਰ ਲਿਆਉਦੈਂ, ਗੁਰੂ ਸਾਹਿਬ (ਗੁਰੂ ਅੰਗਦ ਦੇਵ ਜੀ) ਨ੍ਹਾਉਂਦੇ ਨੇ ਤੇ ਫੇਰ ਝਾੜੂ ਮਾਰਦੈ, ਫੇਰ ਭਾਂਡੇ ਮਾਂਜਦੈ। ਉਹਨੇ ਆਖਿਆ, ਅਨਰਥ ਤਾਂ ਬੜੈ ਬੁੱਢੇ ਆਦਮੀ ਨੂੰ। ਜਦ ਅੱਗੇ ਗਿਆ ਤਾਂ ਬਾਬੇ ਬੁੱਢੇ ਨੂੰ ਪਹਿਲਾਂ ਹੀ ਗੁਰੂ ਸਾਹਿਬ ਦਾ ਕਿਹਾ ਵਾ ਸੀ, ਪੂਰੀ ਤਿਆਰੀ ਕਰ ਲਉ, ਅੱਜ ਗੁਰਿਆਈ ਦੇਣੀ ਐ। ਉਹਨੂੰ ਨਹੀਂ ਸੀ ਪਤਾ। ਜਦ ਗਾਗਰ ਰੱਖੀ, ਅੱਧੀ ਗਾਗਰ ਨਾਲ ਇਸ਼ਨਾਨ ਕਰਕੇ ਕਹਿੰਦੇ (ਗੁਰੂ ਸਾਹਿਬ) ਲੈ ਬਈ ਪੁਰਸ਼ਾ ਕਰ ਲੈ ਇਸ਼ਨਾਨ। ਉਹਨੇ ਕਰ ਲਿਆ। ਆਜਾ! ਆ ਗਏ। ਬੈਹ ਜਾ ਗੱਦੀ ਤੇ। ਉਹ ਜੁਲਾਹੇ ਜੁਲਾਹੀ ਨੂੰ ਬੁਲਾਇਆ, ਉਹ ਡਰ ਗਏ। ਉਹਨੇ ਆਖਿਆ ਸੱਚ ਨੂੰ ਆਂਚ ਨਹੀਂ ਹੁੰਦੀ, ਤੂੰ ਕਹਿ ਦੇ ਜਿਹੜਾ ਕੁੱਛ ਕਹਿਣੈ। ਉਹ ਜਦ ਉਹਨੇ ਪਹਿਲੀ ਬਾਤ ਕਹੀ, ਅਖੇ ਨਿਮਾਣਿਆ ਦਾ ਮਾਣ ਐ, ਨਿਤਾਣਿਆ ਦਾ ਤਾਣ ਐ, ਨਿਧਿਰਿਆਂ ਦਾ ਧਿਰ ਐ, ਬਾਈ (੨੨) ਵਰ ਦਿੱਤੇ। ਜਾਕੇ ਓਥੇ ਦੇਖ ਲਉ ਬਾਉਲੀ ਸਾਹਿਬ ਉਨ੍ਹਾਂ ਦੇ ਹੁਕਮ। ਬਾਈ (੨੨) ਬਖਸ਼ੇ ਗਏ ਨੇ। ਇੱਕ ਇੱਕ ਵਰ ਨਾਲ ਇੱਕ ਇੱਕ ਬਖਸ਼ਿਆ। ਏਸ ਕਰਕੇ, ਭਾਈ! ਏਹਦੀ ਕਰਨੀ ਦਾ ਫਲ ਸੀ। ਜਦ ਤੱਕ ਇਹ ਗੁਰੂ ਦਾ ਹੁਕਮ ਮੰਨ ਕੇ ਗੁਰੂ ਦੇ ਰਸਤੇ ਨਹੀਂ ਚਲਦਾ, ਏਹਦੇ 'ਚ ਸੁਧਾਰ ਨਹੀਂ ਹੈ–

**ਸ਼ਰਧਾਵਾਨ ਲਭਯਤੇ ਗਿਆਨੰ ਤਤਪਰਃ ਸੰਯਤੇਇੰਦ੍ਰਯਃ।**
**ਗਿਆਨੰ ਲਬਧਵਾ ਪਰਾਂ ਸ਼ਾਂਤਿਮਚਿਰੇਣ ਅਧਿਗਛਤੀ।** (ਗੀਤਾ ੪/੩੯)

ਗੀਤਾ 'ਚ ਇਹ ਫੈਸਲਾ ਕੀਤਾ ਲਿਖ ਕੇ, ਕੀ? ਕਹਿੰਦਾ ਸ਼ਰਧਾਵਾਨ ਨੂੰ ਰੱਬ ਮਿਲਦਾ ਹੁੰਦੈ ਪਰ 'ਤਤਪਰਾ' ਹੋਵੇ। ਹੋਰ ਨਾ ਕਿਸੇ ਦੀ ਸ਼ਰਧਾ ਹੋਵੇ ਤੇ 'ਸੰਯਤੇਇੰਦ੍ਰਯ' ਤੇ ਇੰਦ੍ਰੀਆਂ ਤੇ ਲਗਾਮ ਪਾਏ ਵੇ ਹੋਣ। ਇੰਦ੍ਰੀਆਂ ਤਾਂ ਫਿਰਦੀਆਂ ਨੇ ਭੱਜੀਆਂ ਬਦਮਾਸ਼ ਘੋੜਿਆਂ ਵਾਂਗਣ, ਇਹ ਚੌਧਰੀ ਬਣਦੈ। ਉਹਨੂੰ ਆਖੇ, ਤੇਰੀ ਚੌਧਰ ਤਾਂ ਐਵੇਂ ਫਜ਼ੂਲ ਐ, ਅਜੇ ਤਾਂ ਤੂੰ ਇੰਦ੍ਰੀਆਂ ਤੇ ਲਗਾਮ ਪਾ ਨੀ ਸਕਿਆ। ਕੀ ਐ ਤੂੰ? ਸੋ ਏਸ ਕਰਕੇ ਭਾਈ ! ਸ਼ਰਧਾਵਾਨ ਪੁਰਸ਼ ਲਿਖਿਆ ਵੈ, ਉੱਧਰ ਪੁਰਸ਼ ਸ਼ਰਧਾਵਾਨ ਹੋਵੇ ਜੈਸੇ ਇਹਦੀ ਸ਼ਰਧਾ ਹੋਵੇ, ਉਹਾ ਜਿਹਾ ਹੀ ਬਣੇਗਾ। ਏਸ ਕਰਕੇ, ਗੁਰੂ ਅਮਰ ਦੇਵ ਕਹਿੰਦੇ-

**ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥** (ਪੰਨਾ-੪੯੦)

ਰੱਬ ਦੀ ਰਜਾ ਦੇਖੋ, ਗੁਰੂ ਨਾਲ ਮਿਲਕੇ ਅਸੀਂ ਗੁਰੂ ਹੋ ਗਏ, ਕਿੰਨੀ ਕਿਰਪਾ ਹੋਈ। ਏਸ ਕਰਕੇ ਭਾਈ ! ਕਰਨੀ ਪ੍ਰਧਾਨ ਹੈਗੀ। ਹੁਣ ਪੜ੍ਹ ਬਈ ਉਹ ਪੰਕਤੀ-

**ਹਾਥ ਦੇਇ ਰਾਖੇ ਕਰਿ ਅਪੁਨੇ**

ਪਣਾ ਬਣਾ ਲਿਆ ਕਿ ਨਾ, ਗੱਦੀ ਤੇ ਬਹਾਲ 'ਤਾ ਗੁਰੂ ਅੰਗਦ ਦੇਵ ਨੇ-

**ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ॥** (ਦਸਮ ਗ੍ਰੰਥ)

ਓਹੀ ਚਾਲੀ ਚਲਾਈ ਧਰਮ ਦੀ। ਧਰਮ, ਪੂਰਨ ਪੁਰਸ਼ ਬਿਨਾ ਕੋਈ ਚਲਾਅ ਨਹੀਂ ਸਕਦਾ। ਅਖੇ ਸੰਤਾਂ ਕੋਲ ਇਉਂ ਜਾਈਦੈ? ਸੰਤਾਂ ਕੋਲੁ ਦੁੱਧ ਰਿੜਕ ਕੇ, ਲੱਸੀ ਲੈ ਕੇ, ਦਹੀਂ ਲੈ ਕੇ, ਮਿੱਸੀ ਰੋਟੀ ਲੈ ਕੇ, ਗੰਢਾ ਲੈ ਕੇ ਜਾਈਦੈ, ਆਹ ਸਭ ਕੁੱਝ ਦੱਸਿਆ ਤੇ ਪੈਦਲ ਜਾਈਦੈ। ਮਾਈ (ਮਾਤਾ ਗੰਗਾ) ਪੈਦਲ ਗਈ, ਓਥੇ ਲਿਖਿਆ ਇਤਿਹਾਸ ਮੇਂ। ਨੰਗੇ ਪੈਰੀਂ ਛੇ ਕੋਹ ਸਮਾਨ ਚੱਕ ਕੇ ਲੈ ਕੇ ਗਈ। ਜਦ ਉਹ ਗਈ, ਉਹ ਬਾਬੇ ਨੇ ਦੇਖ ਲਿਆ, ਬਾਬਾ ਤਾਂ ਅੰਤਰਜਾਮੀ ਸੀ। ਬਾਬਾ ਕੋਈ ਮਮੂਲੀ ਆਦਮੀ ਤਾਂ ਨਹੀਂ ਸੀ। ਉਹਨੇ ਆਖਿਆ, ਮਾਤਾ ਨੂੰ ਆਪਣੇ ਪੁੱਤਰਾਂ ਦਾ ਫਿਕਰ ਹੁੰਦੈ, ਹੋਰ ਕਿਸੇ ਨੂੰ ਨਹੀਂ ਹੁੰਦਾ। ਭੁੱਖ ਲੱਗੀ ਵੀ ਸੀ। ਉਹਨੇ (ਮਾਤਾ ਨੇ) ਜਾ ਕੇ ਰੱਖਿਆ ਤੇ (ਬਾਬੇ ਬੁੱਢੇ ਨੇ) ਗੰਢਾ ਚੱਕ ਕੇ ਮਾਰੀ ਮੁੱਕੀ। ਕਹਿੰਦੇ, ਤੁਰਕਾਂ ਦੇ ਸਿਰ ਐਂ ਭੰਨਿਆ ਕਰੂਗਾ। ਉਹ ਹਰਿਗੋਬਿੰਦ ਸਾਹਿਬ ਪੈਦਾ ਹੋਏ ਤੇ

ਪੜ੍ਹਾਏ ਵੀ ਆਪ ਹੀ ਬਾਬੇ ਬੁੱਢੇ ਨੇ। ਏਸ ਕਰਕੇ, ਭਾਈ ਪੂਰਨ ਪੁਰਸ਼ਾਂ ਤੋਂ ਬਿਨਾਂ ਨਹੀਂ ਹੁੰਦਾ-

**ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥** (ਪੰਨਾ-੮੬੪)

ਗੁਰੂ ਅਰ ਪ੍ਰਮੇਸ਼ਰ 'ਚ ਕੋਈ ਫਰਕ ਨਹੀਂ ਹੁੰਦਾ ਪਰ ਜੇ ਪੱਕਾ ਗੁਰੂ ਹੋਵੇ, ਬ੍ਰਹਮ ਗਿਆਨੀ ਹੋਵੇ। ਜੇ ਬ੍ਰਹਮ ਗਿਆਨੀ ਨਾ ਹੋਵੇ ਤਾਂ-

**ਕਾਚੇ ਗੁਰ ਤੇ ਮੁਕਤਿ ਨ ਹੂਆ ॥** (ਪੰਨਾ-੮੩੨)

ਕੱਚੇ ਗੁਰੂ ਤੇ ਕਿਸੇ ਦੀ ਮੁਕਤੀ ਅੱਜ ਤੱਕ ਨਹੀਂ ਹੋਈ-

**ਗੁਰ ਕੁੰਜੀ ਪਾਹੂ ਨਿਵਲ ਮਨੁ ਕੋਠਾ ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥**

(ਪੰਨਾ-੧੨੩੭)

ਬ੍ਰਹਮ ਗਿਆਨੀ ਤੇ ਬਿਨਾ ਕੋਈ ਕੁੰਜੀ ਨਹੀਂ ਦੂਸਰੇ ਹੱਥ। ਤੇ ਗਿਆਨੀਆਂ ਦੀ ਕੁੰਜੀ ਐ ਬ੍ਰਹਮ ਗਿਆਨ। ਜਦ ਉਹਨੂੰ ਬ੍ਰਹਮ ਗਿਆਨ ਨਹੀਂ, ਕੁੰਜੀ ਕੈਸੇ ਲਾਏਗਾ ਬਈ, **ਗੁਰ ਕੁੰਜੀ ਪਾਹੂ ਨਿਵਲ** ਪਾਹੂ ਨਾਉਂ ਹੈ ਜੰਦਰੇ ਦਾ। ਅਗਿਆਨ ਦਾ ਜੰਦਰਾ ਸਭ ਦੇ ਅੰਦਰ ਲੱਗਿਆ ਵੈ। ਲੱਗਿਆ ਵੈ ਕਿ ਨਹੀਂ? ਉਹ ਖੋਲ੍ਹ ਲਉ, ਜੋਰ ਲਾ ਲਉ। ਖੋਲ੍ਹਣ ਆਲਾ ਰੱਬ ਭੇਜੇਗਾ, ਓਹੀ ਮਿਲਾਏਗਾ। ਉਹ ਲਿਖਿਐ ਯੋਗ ਦਰਸ਼ਨ ਮੇਂ। ਜਦ ਜੀ ਅਖੇ ਐਨਾਂ ਚਿਰ ਜਤਨ ਕਰਕੇ (ਪਤੰਜਲ ਨੇ ਨਿਰਣਾ ਕੀਤਾ) ਤੇ ਫੇਰ ਜੇ ਨਾ ਹੋਇਆ ਕੰਮ। ਉਹ ਕਹਿੰਦਾ, ਕਦੇ ਹੋ ਸਕਦੈ? ਜੇ ਤਾਂ ਕੋਈ ਪੂਰਨ ਪੁਰਸ਼ ਹੋਇਆ ਤਾਂ ਉਹ ਭੇਜੇਗਾ ਬ੍ਰਹਮ ਗਿਆਨੀ, ਨਹੀਂ ਆਪ ਆਏਗਾ। ਧੰਨੇ ਦੇ ਪਾਸ ਆਪ ਨਹੀਂ ਆਇਆ ਪੱਥਰ 'ਚੋਂ ਨਿਕਲ ਕੇ, ਉਹ ਤਾਂ ਸਾਰੇ ਵਿਆਪਕ ਐ, ਕਿ ਨਹੀਂ? ਓਥੇ ਹੀ ਪੱਥਰ 'ਚੋਂ ਨਿਕਲ ਕੇ ਖੜ੍ਹ ਗਿਆ। ਦੱਸ ਕਹਿੰਦਾ, ਕੀ ਐ? ਕਹਿੰਦਾ, ਡੰਗਰ ਤੂੰ ਚਾਰ, ਮੈਂ ਰੋਟੀ ਲਿਆਉਨਾ, ਗੱਲ ਤਾਂ ਜਿਆਦਾ ਨਹੀਂ ਕੁੱਛ ਹੈਗੀ। ਹੋਰ ਕੀ ਗੱਲ ਐ। ਉਹ ਜਦ ਗਿਆ, ਉਹ ਬ੍ਰਾਹਮਣ ਉਹਨੂੰ ਪੁੱਛਦੈ ਕਿਉਂ ਧੰਨਿਆਂ ਠਾਕੁਰ? ਕਹਿੰਦਾ, ਠਾਕੁਰ ਤਾਂ ਬਹੁਤ ਤਕੜਾ ਹੋ ਗਿਆ, ਤੇ ਐਡਾ ਹੋ ਗਿਆ ਮੇਰੇ ਜਿੱਡਾ, ਤੇ

ਡੰਗਰ ਚਾਰਦੈ ਗਾ, ਮੈਂ ਰੋਟੀ ਲੈਣ ਚੱਲਿਆਂ। ਉਹਨੇ ਆਖਿਆ ਪਾਗਲ ਐ, ਜੱਟ ਸੀ ਕਿ ਨਾ? ਪਾਗਲ ਤਾਂ ਅੱਧੇ ਹੁੰਦੇ ਹੀ ਨੇ ਪਹਿਲੇ, ਜੇ ਸ਼ਰਾਬ ਪੀ ਲੈਣ ਤਾਂ ਪੂਰੇ ਹੋ ਜਾਂਦੇ ਨੇ। ਉਹ ਇੱਕ ਕਹਿੰਦਾ ਹੁੰਦਾ ਸੀ, ਕਹਿੰਦਾ, ਜੱਟ ਅੱਧਾ ਕੁ ਪਾਗਲ ਪਹਿਲਾਂ ਹੁੰਦੈ, ਉਹਨੂੰ ਰੱਜ ਕੇ ਸ਼ਰਾਬ ਪਿਆ ਦਿਉ, ਫੇਰ ਪੂਰਾ ਹੋ ਜਾਂਦੈ। ਹੋਰ ਨਹੀਂ ਜਿਆਦਾ ਉਹਦੀ ਵਡਿਆਈ। ਸੋ ਏਸ ਕਰਕੇ, ਉਹ (ਬਾਮ੍ਹਣ) ਮੰਨਿਆ ਨਹੀਂ। ਉਹ (ਧੰਨਾ) ਕਹਿੰਦਾ, ਓਥੇ ਡੰਗਰ ਚਾਰਦੈ ਤੂੰ ਮੇਰੇ ਨਾਲ ਚੱਲ। ਹੁਣ ਓਥੇ ਕੀ ਹੋਣਾ ਸੀ, ਨਾ ਭਾਵਨਾ, ਨਾ ਸ਼ਰਧਾ, ਉਹਦਾ ਤਾਂ ਇੱਕ ਖਾਣ ਪੀਣ ਦਾ ਵਪਾਰ ਬਣਾਇਆ ਵਾ ਸੀ। ਧਰਮ ਬਹੁਤਿਆਂ ਦਾ ਵਪਾਰ ਹੁੰਦੈ ਪਰ ਪਰਮ ਪਦਾਰਥ ਐਹਾ ਜਿਹਾ ਨਹੀਂ–

**ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

(ਪੰਨਾ–੨੬੬)

ਜਿੰਨਾਂ ਚਿਰ ਤੁਸੀਂ ਸ਼ੁੱਧ ਨਿਸ਼ਕਾਮ ਸੇਵਾ, ਨਿਸ਼ਕਾਮ ਕਰਮ ਅਰ ਨਾਮ ਨਹੀਂ ਜਪੋਂਗੇ, ਓਨਾਂ ਚਿਰ ਧਰਮ ਨਹੀਂ ਥੁਆਨੂੰ ਪ੍ਰਾਪਤ ਹੋਏਗਾ ਪਰ ਇਹ ਧਰਮ 'ਪਰਮ ਧਰਮ' ਨੂੰ ਮਿਲਾ ਦਿੰਦੈ, ਗ੍ਰੰਥਾਂ ਵਿੱਚ ਲਿਖਿਐ, ਉਹ ਪ੍ਰਮੇਸ਼ਰ ਨੂੰ ਮਿਲਾਅ ਦੇਏਗਾ। ਜਿੱਦਣ ਥੁਆਡੇ ਉਹ ਹੱਥ ਲੱਗ ਗਿਆ, ਉਹ ਪ੍ਰਮੇਸ਼ਰ ਨੂੰ ਮਿਲ ਜੂ ਪਰਮ ਧਰਮ ਕੌਣ ਐ? ਪ੍ਰਮੇਸ਼ਰ–

**ਸੇਵਾ ਕਰਤ ਹੋਇ ਨਿਹਕਾਮੀ॥ ਤਿਸੁ ਕਉ ਹੋਤਿ ਪਰਾਪਤਿ ਸੁਆਮੀ॥**

(ਪੰਨਾ–੨੮੬)

ਨਿਸ਼ਕਾਮ ਸੇਵਾ ਆਲੇ ਨੂੰ ਰੱਬ ਮਿਲ ਜਾਂਦੈ। ਉਹ 'ਭਾਈ ਕੇ ਫਫੜੇ' ਇੱਕ ਪਿੰਡ ਐ। ਗੁਰੂ ਸਾਹਿਬ ਨੇ ਕਿਹਾ, ਓਥੋਂ ਲਿਆਉ ਜਾ ਕੇ (ਉਹਨੂੰ ਭਾਈ ਬਹਿਲੋ ਨੂੰ), ਜਦ ਹਰਿਮੰਦਰ ਸਾਹਿਬ ਬਣਾਉਣਾ ਸੀ। ਅਖੇ ਜੀ ਐਂ ਕਹਾਂਗੇ, ਉਹ ਕਹਿੰਦੇ, ਸੱਦੋ ਉਹਨੂੰ। ਅਖੇ, ਪੁਰਾਣਾ ਸੇਵਕ ਤਾਂ ਓਥੇ ਬੈਠੈ, ਕੰਮ ਕਰਨ ਆਲਾ। ਉਹ ਫਫੜੀ ਭੇਜੇ ਛੇ ਸਿੱਖ ਅਖੇ, ਉਹਨੂੰ ਲਿਆਉ ਜਾ ਕੇ ਪਰ ਉਹਨੇ ਆਉਣਾ ਨਹੀਂ। ਓਹਦੇ ਖੂੰਡੀ ਫੜੀ ਐ, ਥੜਾ ਬਣਾਇਆ ਵੈ, ਉਹ ਪਿੰਡ ਦਾ ਨੰਬਰਦਾਰ

ਬਣਿਆ ਵਿਐ। ਬੱਸ ਫਿਰ ਓਹ ਗਏ, ਉਹ ਕਹਿੰਦਾ ਮੈਂ ਤਾਂ ਮੰਨਦਾ ਨਹੀਂ, ਮੈਂ ਤਾਂ ਗੁਰੂ ਕਿਆਂ ਨੂੰ ਮੰਨਾਂ ਨਾ, ਜਾਣਾਂ ਨਾ। ਉਨ੍ਹਾਂ ਆਖਿਆ ਫੜ ਲਉ। ਦੋ ਜਣੇ ਫੜ ਕੇ ਖਿਚਿਉ, ਚਾਰ ਮਾਰਿਉ ਧੱਕੇ, ਲੋਕ ਬੁਆਨੂੰ ਆਖਣਗੇ, ਇਹ ਕੀ ਕਰਦੇ ਹੋਂ? ਆਖਿਉ ਇਹ ਸਾਡੇ ਗੁਰੂ ਦਾ ਹੁਕਮ ਐ, ਗੁਰੂ ਅਰਜਨ ਦੇਵ ਨੇ ਸਾਨੂੰ ਭੇਜਿਐ। ਲੋਕ ਕਹਿੰਦੇ ਤਾਂ ਨਾ ਇਹਨੂੰ ਕੁੱਛ ਕਹੋ, ਗੁਰੂ ਦੇ ਹੁਕਮ 'ਚ ਦਖਲ ਨਾ ਦਿਉ। ਗੁਰੂ ਦੇ ਹੁਕਮ 'ਚ ਦਖਲ ਦੇ ਕੇ ਵਿਚਾਲੇ ਮਾਰਿਆ ਜਾਊ। ਗੁਰੂ ਦਾ ਹੁਕਮ ਅਟੱਲ ਹੁੰਦੈ, ਉਹਦੇ 'ਚ ਦਖਲ ਦੇਵੋਂਗੇ ਤਾਂ ਮਾਰੇ ਜਾਵੋਂਗੇ। ਉਹ ਪਰੇ ਹੋ ਗਏ। ਲਿਆਂਦਾ, ਜਦ ਸਤਲੁਜ (ਦਰਿਆ) ਤੱਕ ਆਏ, ਓਥੇ ਤੱਕ ਬੰਨ੍ਹ ਕੇ ਲਿਆਂਦਾ। ਜਦ ਸਤਲੁਜ ਬੇੜੀ 'ਚ ਬਹਿ ਗਿਆ, ਖੂੰਡੀ ਮਾਰੀ ਵਗਾਹ ਕੇ ਦਰਿਆ 'ਚ, ਕਹਿੰਦਾ ਖੋਲ੍ਹ ਦਿਉ। ਕਹਿੰਦੇ, ਜੇ ਤੂੰ ਫੇਰ ਭੱਜ ਗਿਆ? ਕਹਿੰਦਾ, ਹੁਣ ਭੱਜਣ ਆਲਾ ਨਹੀਂ, ਹੁਣ ਨਕਸ਼ਾ ਆ ਗਿਆ। ਫੇਰ ਉਹ ਸਾਰਿਆਂ ਨਾਲੋਂ ਅੱਗੇ ਗਿਆ। ਉਹ ਪਿੱਛੇ ਮਸਾਂ ਰਲੇ ਨੇ। ਜਦ ਗੁਰੂ ਸਾਹਿਬ ਨੂੰ ਆ ਕੇ ਮੱਥਾ ਟੇਕਿਆ, ਉਹ ਕਹਿੰਦੇ, ਕਿਉਂ? ਕਹਿੰਦਾ, ਜੀ ਭਰਮ ਗਿਆ ਸੀ–

**ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥**
**ਭਰਮਿ ਭਰਮਿ ਮਾਨੁਖ ਡਹਕਾਇ॥ ਦੁਤਰਿ ਮਹਾਂ ਬਿਖਮ ਇਹ ਮਾਏ॥**
**ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥ ਨਾਨਕ ਤੇਹ ਪਰਮ ਸੁਖ ਪਾਇਆ॥**

(ਪੰਨਾ–੨੫੮)

ਉਹ ਸਾਰੇ ਭਰਮ ਗੁਰਮੁਖ ਨੇ ਤਾਂ ਮਿਟਾ ਤੇ। ਭਰਮ 'ਚ ਐ ਜੀਵ–

**ਗੁਰਮੁਖਿ ਕਲਿ ਵਿਚਿ ਪਰਗਟ ਹੋਆ॥** (ਭਾਈ ਗੁਰਦਾਸ ੧/੨੨)

ਜਦ ਓਥੇ ਕਿਹਾ ਨਾ ਭਾਈ ਸਾਹਿਬ ਨੇ–

**ਥੰਮੈ ਕੋਇ ਨ ਸਾਧੁ ਬਿਨ ਸਾਧੁ ਨ ਦਿਸੈ ਜਗ ਵਿਚਿ ਕੋਆ॥**

(ਭਾਈ ਗੁਰਦਾਸ ੧/੨੨)

ਉਹ ਕਹਿੰਦਾ, ਸਾਧ ਤੇ ਬਿਨਾਂ ਕੋਈ ਥੰਮਣ ਆਲਾ ਨਹੀਂ, ਸਾਧ ਕੋਈ ਦਿਸਿਆ ਨਹੀਂ। ਫੇਰ ਅੱਗੇ ਲਿਖਦੇ ਨੇ–

**ਗੁਰਮੁਖਿ ਕਲਿ ਵਿਚਿ ਪਰਗਟ ਹੋਆ॥** (ਭਾਈ ਗੁਰਦਾਸ ੧/੨੭)

ਗੁਰੂ ਨਾਨਕ ਦੀ ਬਾਬਤ ਲਿਖਦੇ ਨੇ, ਗੁਰਮੁਖ ਤਾਂ ਕਲਜੁਗ 'ਚ ਆਇਐ ਗਾ। ਉਹਨੇ ਆਕੇ ਸਾਰੀ ਦੁਨੀਆਂ ਥੰਮ 'ਤੀ, ਕਿ ਨਹੀਂ? ਬਾਬਰ ਨੂੰ ਆਖਰ ਮਾਫੀ ਮੰਗਣੀ ਪਈ। ਉਹ ਕਹਿੰਦੇ, ਤੇਰੇ ਪੁੰਨਾਂ ਨੇ ਤੈਨੂੰ ਬਾਦਸ਼ਾਹੀ ਦਿੱਤੀ ਐ, ਸਾਡਾ ਕੋਈ ਤਾਲੁਕ ਨਹੀਂ ਪਰ ਬੁਰਾ ਨਾ ਕਰੀਂ, ਐਥੇ ਤੈਂ ਗਲਤੀ ਕੀਤੀ ਐ–

**ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥** (ਪੰਨਾ–੩੬੦)

ਓਥੇ ਲਿਖਿਆ ਗੁਰੂ ਗ੍ਰੰਥ ਸਾਹਿਬ 'ਚ ਆਹ ਤੇਰੇ ਕੁੱਤਿਆਂ ਨੇ ਰਤਨ ਵਿਗਾੜੇ ਨੇ। ਆਹ ਜਿਹੜੇ ਤੇਰੇ ਅਹਿਲਕਾਰ ਨੇ, ਹੋਰ ਨੇ ਗੇ। ਏਸ ਕਰਕੇ ਭਾਈ! ਜੀਵ ਨੂੰ ਦੇਖ ਕੇ ਚੱਲਣਾ ਚਾਹੀਏ, ਸਿੱਧੇ ਰਸਤੇ ਚੱਲਣਾ ਚਾਹੀਏ। ਐਵੇਂ ਨਾ ਤੁਰਿਆ ਜਾਏ, ਇਹ ਗੱਲ ਨਹੀਂ ਹੁੰਦੀ ਹੈ। ਵਿਚਾਰ ਕੇ ਤੁਰੋ, ਉੱਪਰ ਨੂੰ ਤੁਰਨੈ, ਫੇਰ ਓਥੇ ਓਸ ਮਾਰਗ ਨੂੰ ਛੱਡੋ ਨਾ। ਗੁਰੂ ਸਾਹਿਬ ਨੇ ਲਿਖਿਐ–

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ–੨੯੫)

ਜੇ ਤੂੰ ਅਧਾਰ ਕਰਨਾ ਚਾਹੁੰਨੈ, ਸਿਮਰਨ ਨਾ ਛੱਡੀਂ ਕਦੇ, ਸਿੱਧਾ ਰਸਤੈ ਗਾ। ਇਕਾਗਰਤਾ ਤੇ ਜਾ ਕੇ ਤੈਨੂੰ ਸਰੂਪ ਪ੍ਰਾਪਤ ਹੋ ਜੂ, ਬੜੀ ਲੰਮੀ ਚੌੜੀ ਬਾਤ ਐ ਵਿਚਾਰ ਦੀ। ਚੱਲ, ਚੱਲੀਏ ਅੱਗੇ–

**ਸਾਚਾ ਸਾਹਿਬੁ ਸਦ ਮਿਹਰਵਾਣ॥**

ਉਹ ਸੱਚਾ ਸਾਹਿਬ ਹੈ। ਉਹ ਸਦਾ ਮਿਹਰਬਾਨ ਐ, ਪ੍ਰਮੇਸ਼ਰ ਸਦਾ ਮਿਹਰਬਾਨ ਐ। ਥੋੜ੍ਹਾ ਜਿਹਾ ਮਿਹਰਬਾਨ ਐ? ਥੁਆਨੂੰ ਪਾਣੀ ਦੇ ਦਿੱਤਾ, ਧਰਤੀ ਦੇ ਦਿੱਤੀ, ਆਹ ਸ਼ਰੀਰ ਥੁਆਡਾ ਪੰਜਾਂ ਤੱਤਾਂ ਦਾ ਬਣਾ 'ਤਾ, ਸਾਰਾ ਕੁੱਝ ਕਰ 'ਤਾ। ਫਿਰ ਥੁਆਡੇ ਖਾਣ ਪੀਣ ਦਾ ਬੰਦੋਬਸਤ ਕਰ 'ਤਾ, ਪਹਿਲਾਂ ਥੁਆਨੂੰ ਪੈਦਾ ਕੀਤਾ, ਫੇਰ ਥੁਆਡੀ ਪਾਲਣਾ ਕੀਤੀ, ਫੇਰ ਥੁਆਡੀ ਲੈਅਤਾ, ਸਾਰੀਆਂ ਜਿੰਮੇਵਾਰੀਆਂ ਲੈ ਲਈਆਂ। ਥੋੜ੍ਹਾ ਜਿਹਾ ਮਿਹਰਬਾਨ ਐ? ਜੇ ਅਸੀਂ ਇਹ ਧਰਤੀ ਬਣਾਉਣ ਲੱਗੀਏ ਇਕੱਠੇ ਹੋ ਕੇ, ਬਣਾ ਲਉਂਗੇ ਤੁਸੀਂ? ਇੱਕ

ਬੰਨਾਂ ਵੀ ਨਹੀਂ ਧਰਤੀ ਦਾ ਬਣਨਾ। ਏਸ ਕਰਕੇ, ਬੜਾ ਮਿਹਰਬਾਨ ਐ-

**ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥**
**ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ॥** (ਪੰਨਾ-੧੪੨੭)

ਏਸ ਕਰਕੇ, ਭਾਈ! ਜੀਹਨੇ ਤੈਨੂੰ ਬਣਾਇਆ, ਉਹਨੂੰ ਭੁੱਲੀਂ ਨਾ ਕਦੇ-

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** (ਪੰਨਾ-੨)

ਰੱਬ ਨੂੰ ਨਾ ਭੁੱਲੀਂ, ਹੋਰ ਦੁਨੀਆਂ ਭੁੱਲ ਜੀਂ ਸਾਰੀ ਪਰ ਰੱਬ ਨੂੰ ਨਾ ਭੁੱਲੀਂ। ਪਰ ਇਹ ਰੱਬ ਨੂੰ ਭੁੱਲ ਜਾਂਦੈ, ਦੁਨੀਆਂ ਨੂੰ ਯਾਦ ਕਰਦੈ, ਹੈ ਉਲਟੀ ਬਾਤ। ਤੁਸੀਂ ਤੜਕੇ ਕਦੇ ਬਹਿ ਕੇ ਦੇਖਿਓ, ਨ੍ਹਾ ਧੋ ਕੇ। ਫੇਰ ਤੁਸੀਂ ਦੁਨੀਆਂ ਨੂੰ ਯਾਦ ਕਰੋਂਗੇ ਕਿ ਰੱਬ ਨੂੰ ਯਾਦ ਕਰੋਂਗੇ, ਮੈਂ ਥੁਆਨੂੰ ਪੁੱਛਦਾਂ? ਕਰਨਾਂ ਤਾਂ ਰੱਬ ਨੂੰ ਐ, ਕਦੇ ਜੁੜਿਆ ਵੀ ਐ? ਏਸ ਕਰਕੇ, ਭਾਈ! ਉਹ ਬੜਾ ਮਿਹਰਬਾਨ ਐ, ਉਹ ਸਾਹਿਬ ਹੈ, ਉਹ ਮਾਲਕ ਐ। ਏਸ ਕਰਕੇ, ਉਹਦੀ ਮਿਹਰਬਾਨੀ ਨਾਲ ਛੁੱਟੋਂਗੇ, ਉਹ ਸਾਹਿਬ ਹੈ। ਇੱਕ ਕਬੀਰ ਪੰਥੀਆ ਮੇਰੇ ਨਾਲ ਰਹਿੰਦਾ ਹੁੰਦਾ ਸੀ, ਬੜਾ ਮਹਾਂਪੁਰਖ ਸੀ। ਉਹਨੇ ਜਦ ਗੱਲ ਕਰਨੀ, ਉਹ ਸਾਹਿਬ ਥੋੜੋ ਐ। ਸਾਹਿਬ ਤਾਂ ਗੁਰੂ ਨਾਨਕ ਨੇ ਜਾਂ ਸਾਹਿਬ ਕਬੀਰ ਨੇ। ਇਹ ਸਾਹਿਬ ਤਾਂ ਥੋੜੇ ਜਿਹੇ ਹੋਏ ਨੇ, ਕਹਿੰਦਾ, ਤੁਸੀਂ ਸਾਰਿਆਂ ਨੂੰ ਸਾਹਿਬ ਕਹੀ ਜਾਨੇ ਓਂ। ਮੈਂ ਆਖਿਆ, ਗੱਲ ਤਾਂ ਤੇਰੀ ਠੀਕ ਐਗੀ, ਸਾਹਿਬ ਤਾਂ ਕਬੀਰ ਹੋਏ ਨੇ। ਏਸ ਕਰਕੇ, ਕਬੀਰ ਸਾਹਿਬ ਜਾਂ ਗੁਰੂ ਨਾਨਕ ਸਾਹਿਬ ਜੀ ਹੋਏ ਨੇ। ਉਹ ਕਹਿੰਦਾ ਦੇਵੀ, ਦੇਉਤੇ, ਫਲਾਨੇ ਸਾਹਿਬ ਤਾਂ ਨਹੀਂ ਨੇ, ਤੁਸੀਂ ਇਹਨਾਂ ਨੂੰ ਕਿਉਂ ਮੱਥਾ ਟੇਕਦੇ ਹੋਂ? ਇਹ ਸਾਹਿਬ ਨੇ? ਉਹ ਕਬੀਰ ਪੰਥੀਆ ਬੜਾ ਪੱਕਾ ਸੀਗਾ। ਏਸ ਕਰਕੇ, ਸਾਹਿਬ ਮਿਹਰਵਾਨ ਐ। ਹੁਣ ਪੜ੍ਹ ਪੰਕਤੀ-

**ਸਾਚਾ ਸਾਹਿਬੁ ਸਦ ਮਿਹਰਵਾਣ॥**

ਉਹ ਸੱਚਾ ਪ੍ਰਮੇਸ਼ਰ ਹੀ ਸਾਹਿਬ ਹੈ, ਸਦਾ ਮਿਹਰਵਾਨ ਐ। ਮਿਹਰ ਕਰ ਵੀ ਓਹੀ ਸਕਦੈ, ਮਿਹਰ ਧੁਰੋਂ ਚੱਲਦੀ ਹੁੰਦੀ ਐ, ਕੋਈ ਐਥੋਂ ਨਹੀਂ ਮਿਹਰ ਬਣਦੀ ਹੁੰਦੀ, ਇਹ ਤਾਂ ਧੁਰੋਂ ਚਲਦੀ ਹੁੰਦੀ ਐ, ਮਿਹਰ। ਕਿਸੇ ਜੀਵ ਦੇ ਕੋਲ ਤਾਂ ਨਹੀਂ,

ਚਾਹੇ ਵੀਹ ਵਾਰ ਭੌਂਕੀ ਜਾਵੇ ਤਾਂ ਕਿਹੜਾ ਹੋ ਜੂ ਗੀ। ਧੁਰੋਂ ਉਹਦਾ ਹੁਕਮ ਆਏਗਾ, ਉਹਦੇ ਮੁੱਖ 'ਚੋਂ ਜੋ ਨਿਕਲੇਗਾ, ਉਹ ਸਹੀ ਆਏਗਾ। ਲੋਕ ਕਹਿੰਦੇ ਨੇ, ਭਾਈ ਸੰਤ ਨੇ ਆਹ ਬਾਤ ਕਹੀ ਸੀ।

ਇੱਕ ਦੌਂਦ ਸੰਤ ਹੁੰਦਾ ਸੀ ਹਰਨਾਮ ਦਾਸ, ਮਾਣੂ ਦਾਸ ਦਾ ਚੇਲਾ। ਉਹ ਕਹਿੰਦਾ ਸਿੱਖਾਂ, ਹਿੰਦੂਆਂ, ਮੁਸਲਮਾਨਾਂ ਸਾਰਿਆਂ ਨੂੰ, ਉਹ ਤੁਸੀਂ ਭੱਜੋਂਗੇ ਸਾਰੇ। ਐਥੋਂ ਤੁਸੀਂ ਭੱਜੇ ਜਾਉਂਗੇ, ਨਾਲੇ ਜੁੱਤੀਆਂ ਥੁਆਡੇ ਪੈਂਦੀਆਂ ਜਾਣਗੀਆਂ, ਓਧਰੋਂ ਉਹ ਭੱਜਣਗੇ। ਉਹ ਸਾਰਿਆਂ ਨੂੰ ਪਹਿਲਾਂ ਹੀ ਕਹਿ ਦਿੰਦਾ ਸੀ ਪਰ ਮੈਂ ਨਹੀਂ ਦੇਖਣਾ, ਮੈਂ ਕਹਿੰਦਾ ਪਹਿਲੇ ਚ ਲਿਆ ਜਾਣੈ, ਉਹ ਮਹਾਜਨਾਂ ਨੇ ਆਖਣਾ ਪਾਗਲ ਐ। ਜਦ ਮੈਂ ਦੂਈ ਵਾਰ ਗਿਆ ਕਹਿੰਦੇ ਜੀ ! ਹਰਨਾਮ ਦਾਸ ਦੀਆਂ ਤਾਂ ਸਾਰੀਆਂ ਗੱਲਾਂ ਸੱਚੀਆਂ ਹੋਈਆਂ। ਮੈਂ ਕਿਹਾ ਉਦੋਂ ਤਾਂ ਤੁਸੀਂ ਉਹਨੂੰ ਪਾਗਲ ਕਹਿੰਦੇ ਹੁੰਦੇ ਸੀ। ਕਹਿੰਦੇ, ਜੀ ਪਤਾ ਨਹੀਂ ਸੀ। ਉਹ ਬਖਸ਼ਿਆ ਵਿਆ ਸੀ, ਉਹ ਭਜਨੀਕ ਸੀਗਾ। ਏਸ ਕਰਕੇ, ਜਦ ਇਹਦੇ ਅੰਦਰ ਰੱਬ ਦੇ ਕੁੱਛ ਅੰਦਰ ਮਾੜੇ (ਥੋੜੇ) ਜਿਹੇ ਅੰਸ਼ ਆ ਜਾਏਂ, ਚਾਹੇ ਇਹਦੀ ਅੱਖ ਖੁੱਲ੍ਹ ਜਾਏ, ਅੱਖਾਂ ਤਾਂ ਇਹਦੀਆਂ ਦੋਨੋਂ ਬੰਦ ਨੇ। ਚੱਲੀਏ–

**ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ**

ਪਾਇਆ ਕਿ ਨਾ **ਬੰਧੁ** ਸਤਿਗੁਰ ਪੂਰੇ ਨੇ, ਪੰਚਮ ਪਾਤਸ਼ਾਹ ਨੂੰ ਏਥੇ **ਸਤਿਗੁਰਿ ਪੂਰੈ** ਉਹਨਾਂ ਦਾ ਕੌਣ ਐ? ਗੁਰੂ ਰਾਮਦਾਸ। ਹੋਰ ਤਾਂ ਨਹੀਂ ਕੋਈ ਐ, ਇਹ ਤਾਂ ਸਿੱਧੀ ਬਾਤ ਐਗੀ। ਉਹ ਮੇਰੇ ਪੂਰੇ ਸਤਿਗੁਰ ਨੇ ਮਨ ਨੂੰ **ਬੰਧੁ** ਪਾ 'ਤਾ, ਉਹ ਹੁਣ ਕਿੱਥੇ ਜਾਏਗਾ?–

**ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥** (ਪੰਨਾ–੨੯੩)

ਪੰਚਮ ਪਾਤਸ਼ਾਹ ਸੁਖਮਨੀ ਮੇਂ ਕਹਿੰਦੇ, ਤੇਈਵੀਂ (੨੩ ਵੀਂ) ਅਸ਼ਟਪਦੀ ਦੇ ਵਿੱਚ। ਉਹ ਕਹਿੰਦੇ, ਸੰਤਸੰਗਿ ਅੰਤਰਿ ਪ੍ਰਭੁ ਡੀਠਾ ਅਸੀਂ ਗੁਰੂ ਰਾਮਦਾਸ ਸੰਤ ਦੇ ਨਾਲ ਮਿਲਕੇ ਆਪਣੇ ਅੰਦਰ ਰੱਬ ਦੇਖਿਆ, ਹੁਣ ਸਾਨੂੰ ਕਦੇ ਉਹ ਭੁੱਲਦਾ ਨਹੀਂ। ਉਹ ਐਨਾਂ ਮਿੱਠਾ ਲੱਗਿਆ, ਸਾਨੂੰ ਭੁੱਲਦਾ ਹੀ ਨਹੀਂ ਹੁਣ। ਕੋਈ ਐਹੀ

ਜਿਹੀ ਚੀਜ ਖਾ ਲਵੇ, ਉਹਨੂੰ ਨਹੀਂ ਥੋੜ੍ਹਾ ਚਿਰ ਭੁੱਲਦਾ ਆਦਮੀ। ਨਾਮ ਤਾਂ ਦੁਨੀਆਂ ਦੀ ਮਿਠੈਸ ਐ।

ਓਥੇ ਫਰੀਦ ਨੇ ਕਿਹਾ, ਜਦ ਉਹ ਆਇਆ ਕਿ ਨਾ ਘਰ ਮੇਂ। ਉਹ ਮਾਤਾ ਨੇ ਸਾਰਾ ਸਮਾਨ ਰੱਖ 'ਤਾ ਕਹਿੰਦੀ, ਇਹੋ ਜਿਹੇ ਪਦਾਰਥ ਤੁਸੀਂ ਖਾਧੇ ਨੇ ਕਦੇ? ਫਰੀਦ ਨੂੰ ਆਂਹਦੀ ਹੈ, ਕੈਸੇ, ਮਿੱਠੇ ਨੇ? ਉਹ ਕਹਿੰਦਾ-

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥** (ਪੰਨਾ-੧੩੭੯)

ਕਹਿੰਦਾ, ਮਾਈ ਬਹੁਤ ਮਿੱਠੀਆਂ ਨੇ ਪਰ ਤੈਂ ਰੱਬ ਦਾ ਸੁਆਦ ਨਹੀਂ ਦੇਖਿਆ, ਜੇ ਤੂੰ ਰੱਬ ਦਾ ਸੁਆਦ ਦੇਖ ਲੈਂਦੀ ਫਿਰ ਐਂ ਕਿਉਂ ਕਹਿੰਦੀ? ਤੈਂ ਰੱਬ ਦਾ ਸੁਆਦ ਨਹੀਂ ਮਾਤਾ ਦੇਖਿਆ। ਏਸ ਕਰਕੇ, ਸਾਰਿਆਂ ਨਾਲੋਂ ਮਿੱਠਾ ਰੱਬ ਹੈ, ਸਾਰਿਆਂ ਨਾਲੋਂ ਮਿੱਠਾ ਉਹਦਾ ਨਾਮ ਹੈ, ਜਦ ਤੱਕ ਇਹਨੂੰ ਪ੍ਰਾਪਤ ਨਾ ਹੋ ਜਾਏ, ਇਹਨੂੰ ਕੀ ਪਤਾ ਕਿਹੋ ਜਿਹਾ ਐ?

ਉਹ ਇੱਕ ਦ੍ਰਿਸ਼ਾਂਟ ਦਿੰਦੇ ਨੇ, ਕੀੜੀਆਂ ਸੀਆਂ ਦੋ, ਇੱਕ ਤਾਂ ਰਹਿੰਦੀ ਸੀ ਲੂਣ ਦੇ ਪਹਾੜ ਤੇ, ਇੱਕ ਰਹਿੰਦੀ ਸੀ ਮਿਸ਼ਰੀ ਦੇ ਤੇ। ਇਹ ਇੱਕ ਅਲੰਕਾਰ ਐ। ਉਹ ਦੋਨੋ ਇਕੱਠੀਆਂ ਹੋ ਗਈਆਂ। ਉਹ ਕਹਿੰਦੀ, ਦੇਖ ਆਹ ਪਹਾੜ ਤੇ। ਕਹਿੰਦੀ, ਖਾਹ ! ਉਹਨੇ ਦੇਖਿਆ ਲੂਣਾ-ਖਾਰਾ। ਉਹ ਕਹਿੰਦੀ, ਭੈਣ ਮੇਰੇ ਕੋਲ ਆਈਂ ਤੂੰ, ਮੇਰੇ ਕੋਲ ਆਈਂ। ਉਹ ਪਹਿਲਾਂ ਹੀ ਬੰਦੋਬਸਤ ਕਰ ਆਈ, ਉਹਨੇ ਆਖਿਆ ਉਹਦੇ ਇਹਨੂੰ ਪਤਾ ਲੱਗੇਗਾ। ਉਹ ਆਈ। ਮੂੰਹ ਵਿੱਚ ਲੂਣ ਪਾ ਲਿਆਈ ਬਈ ਖਬਰੈ ਓਥੇ ਕੁੱਛ ਮਿਲੇ ਕਿ ਨਾ ਮਿਲੇ। ਉਹ ਕਹਿੰਦੀ, ਭਾਈ ਦੇਖ ਭੈਣੇ ! ਉਹਨੇ ਦੇਖਿਆ ਕਹਿੰਦੀ, ਖਾਰਾ। ਉਹ ਕਹਿੰਦੀ, ਮੂੰਹ ਵਿੱਚ ਕੁੱਛ ਪਾ ਕੇ ਤਾਂ ਨਹੀਂ ਆਈ? ਕਹਿੰਦੀ ਪਾ ਕੇ ਆਈ ਆਂ। ਕਹਿੰਦੀ, ਕੱਢ ਇਹਨੂੰ। ਜਦ ਉਹ ਖਾਰਾ ਕੱਢ ਤਾ, ਤਾਂ ਉਹ ਕਹਿੰਦੀ ਹੁਣ? ਕਹਿੰਦੀ ਬੜਾ ਮਿੱਠੈ। ਏਸ ਲਈ ਵਿਸ਼ੇ ਵਿਕਾਰ ਭਰੇ ਵੇ ਨੇ, ਹਾਲ ਰੱਬ ਨਹੀਂ ਮਿੱਠਾ ਲੱਗਦਾ, ਦੁਨੀਆਂ ਮਿੱਠੀ ਲੱਗਦੀ ਐ। ਤੇ ਜਦ ਇਹਨੂੰ ਉਹਦਾ (ਰੱਬ ਦਾ) ਸੁਆਦ ਆ ਗਿਆ, ਫੇਰ ਦੁਨੀਆਂ ਖਾਰੀ

ਲੱਗੇਗੀ। ਜਿੱਦਣ (ਜਿਸ ਦਿਨ) ਰੱਬ ਦੀ ਮਠਿਆਈ ਮਿਲ ਗਈ, ਓਦਣ (ਓਸ ਦਿਨ) ਸਭ ਕੁੱਛ ਖਾਰਾ ਲੱਗੇਗਾ। ਹਾਲ ਇਹਨੂੰ ਰੱਬ ਨਹੀਂ, ਰੂਹਾਨੀਅਤ ਨਹੀਂ ਇਹਨੂੰ ਪ੍ਰਾਪਤ ਹੋਈ। ਇਹਨੂੰ ਆਪਣੇ ਸਰੂਪ ਦਾ ਅਜਾਂ ਗਿਆਨ ਨਹੀਂ ਹੋਇਆ, ਨਿਸ਼ਚਾ ਨਹੀਂ ਹੋਇਆ, ਪ੍ਰਾਪਤੀ ਨਹੀਂ ਹੋਈ। ਚੱਲੀਏ–

**ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ**

ਪੂਰੇ ਸਤਿਗੁਰੂ ਨੇ, ਏਥੇ ਗੁਰੂ ਰਾਮਦਾਸ। ਉਹ ਕੌਣ ਐ? ਸੰਤ। ਸੰਤ ਥੁਆਡੇ ਭਾਅ ਦੇ ਕੋਈ ਆਹ ਜਾਨਵਰ ਹੁੰਦੇ ਨੇ? ਸੰਤ ਤਾਂ ਰੱਬ ਹੁੰਦੈ–

**ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ।।**

(ਪੰਨਾ–੧੩੮੮)

ਜਿੰਨਾਂ ਚਿਰ ਪ੍ਰੇਮਾ ਭਗਤੀ ਦੀ ਬਿਰਤੀ ਅੰਦਰ ਨਹੀਂ ਹੁੰਦੀ, ਓਨਾਂ ਚਿਰ ਉਹ ਸੰਤ ਨਹੀਂ ਬਣਦਾ। ਅਖੇ, ਜੀ ਪ੍ਰੇਮਾ ਭਗਤੀ ਕੀ ਐ? ਪ੍ਰੇਮਾ ਭਗਤੀ ਉਹ, ਪ੍ਰੇਮ ਇੱਕ ਪ੍ਰਮੇਸ਼ਰ ਨਾਲ ਲੱਗ ਜਾਏ, ਉਹਦਾ ਹੀ ਸਿਮਰਨ ਹੋਵੇ–

**ਜਿਨਿ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ।।**
**ਸਾਚ ਕਹੌਂ ਸੁਨ ਲੇਹੁ ਸਭੈ ਜਿਨਿ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ।।**

(ਦਸਮ ਗ੍ਰੰਥ)

ਦਸਮ ਪਾਤਸ਼ਾਹ ਕਹਿੰਦੇ, ਜਦ ਉਹ ਪੁੱਛਿਆ ਸਾਰਿਆਂ ਨੇ, ਮਹਾਰਾਜ! ਰੱਬ ਦੀ ਪ੍ਰਾਪਤੀ? ਉਹ ਕਹਿੰਦੇ, ਮੈਂ ਸੱਚ ਕਹਿੰਨਾਂ ਭਾਈ! ਇੱਕ ਗੱਲ ਸੁਣ ਲਉ ਜਿਨਿ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ।। ਜੋ ਪ੍ਰਮੇਸ਼ਰ ਨਾਲ ਪ੍ਰੇਮ ਕਰੇਗਾ, ਉਹ ਪ੍ਰਮੇਸ਼ਰ ਨੂੰ ਮਿਲੇਗਾ, ਉਹ ਬਖਸ਼ਿਆ ਜਾਊਗਾ। ਉਹ ਸੰਤ ਗੁਰੂ ਰਾਮਦਾਸ ਨੇ ਸਾਨੂੰ, ਸਾਡੇ ਅੰਦਰ ਰੱਬ ਦਿਖਾਲ 'ਤਾ। ਰੱਬ ਤਾਂ ਸਭ ਦੇ ਅੰਦਰ ਐ–

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ।।**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ।।** (ਪੰਨਾ–੧੪੨੭)

**ਈਸ਼ਵਰਃ ਸਰਵ ਭੂਤਾਨਾਂ ਹਿਰਦੇ ਦੇਸ਼ੇ ਅਰਜੁਨ ਤਿਸ਼ਠਤਿ।**
**ਭ੍ਰਾਮਯਨ ਸਰਵ ਭੂਤਾਨਿ ਯੰਤ੍ਰਾ ਰੂਢਾਨਿ ਮਾਯਯਾ।** (ਗੀਤਾ ੧੮/੬੧)

ਇਹ ਤਾਂ ਮਾਇਆ ਦੇ ਜੰਤ੍ਰ 'ਚ ਫਸਿਐ ਵੈ। ਜਿਸ ਦਿਨ ਇਹਨੂੰ ਉਹ ਪ੍ਰਾਪਤ ਹੋ ਗਿਆ–

**ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥**
**ਸਗਲ ਸਮਗ੍ਰੀ ਜਾ ਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ ॥**
**ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥**
**ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ ਸੁ ਆਪੇ ਕਹੈ ॥** (ਪੰਨਾ–੨੯੪)

ਇਹ ਤਾਂ ਇੱਕ ਐਸੇ ਜੰਤਰ ਨੇ ਜੀਵ, ਓਥੇ ਲਿਖਿਐ ਵੇਦਾਂਤ ਦੇ ਵਿੱਚ ਬੜਾ ਖੋਲ੍ਹ ਕੇ, ਉਹਨੇ ਆਖਿਆ, ਪ੍ਰੇਮਸ਼ਰ ਤਾਂ ਸੰਤ ਐ, ਉਹ ਜੀਵ ਕੈਸੇ ਬਣ ਜੂ। ਦੁੱਧ ਦਾ ਪ੍ਰੀਣਾਮ ਦਹੀਂ ਬਣਦੈ, ਉਹ ਮੁੜਕੇ ਦੁੱਧ ਨਹੀਂ ਬਣਦਾ। ਜੇ ਉਹ ਸੰਤ ਜੀਵ ਬਣ ਜਾਊ, ਫੇਰ ਰੱਬ ਕੀਹਨੂੰ ਬਣਾਉਂਗੇ, ਉਹ ਰੱਬ ਨਸ਼ਟ ਹੋ ਜਾਊ। ਦੁੱਧ ਦਾ ਨਾਸ਼ ਹੋ ਜਾਂਦੈਗਾ। ਫੇਰ ਇਹਦਾ ਜੋ ਆਭਾਸ ਹੈ ਕਿ ਨਾ, ਉਹ ਐ ਜੀਵ। ਅਖੇ, ਜਿਹੜੀ ਉਹਦੀ ਕਰਮ ਸ਼ਕਤੀ, ਅਨੰਤ ਸ਼ਕਤੀ ਐ, ਉਹ ਜੀਵਾਂ ਨੂੰ ਚਲਾਉਂਦੀ ਐ। ਉਹ ਅਨੰਤ ਸ਼ਕਤੀ ਕਰਮਾਂ ਦੇ ਅਨੁਸਾਰ ਜੀਵਾਂ ਨੂੰ ਚਲਾਈਂ ਜਾਂਦੀ ਐ। ਉਹ ਇਹਨੂੰ ਨਹੀਂ ਪਤਾ, ਕਿੱਧਰ ਨੂੰ ਧੱਕਣਾ, ਕਿਧਰ ਨੂੰ ਜਾਣੈ, ਕਿੱਧਰ ਨੂੰ ਨਹੀਂ। ਏਸ ਕਰਕੇ, ਉਹ ਤਾਂ ਸਤਿ ਐ–

**ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ ਸੁ ਆਪੇ ਕਹੈ ॥** (ਪੰਨਾ–੨੯੪)

ਹੁਕਮੀ ਤਾਂ ਪ੍ਰਮੇਸ਼ਰ ਐ। ਉਹਦੇ ਹੁਕਮ 'ਚ ਖੜ੍ਹਾ ਹੋਣੈ ਤੈਂ–

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥** (ਪੰਨਾ–੪੭੧)

ਰੱਬ ਦਾ ਹੁਕਮ ਮੰਨੇ ਤੇ ਬਿਨਾ ਕੰਮ ਨਹੀਂ ਚੱਲਣਾ। ਚੱਲੀਏ–

**ਹੋਈ ਸਰਬ ਕਲਿਆਣ ॥ ਰਹਾਉ ॥**

ਬੱਸ! ਸਾਰਿਆਂ ਦੀ ਕਲਿਆਣ ਹੋ ਜੇਗੀ ਐਥੇ ਜਾਕੇ। ਐਥੇ ਸਾਰਿਆਂ ਦੀ ਕਲਿਆਣ ਹੋ ਜੇਗੀ। ਜਦ ਗੁਰੂ ਸਾਹਿਬ ਕਹਿੰਦੇ, ਪ੍ਰਮੇਸ਼ਰ ਨੇ ਬਖਸ਼ੇ, ਮਿਹਰਬਾਨ ਹੋਇਆ, ਥੋਡੀ ਕਲਿਆਣ ਹੋ ਜੂ। ਗੁਰਪ੍ਰਸਾਦਿ ਦੇ ਨਾਲ ਕਲਿਆਣ ਹੁੰਦੀ ਐ ਪਰ ਗੁਰਪ੍ਰਸਾਦਿ ਦੇ ਨਾਲ ਜਪੁ ਵੀ ਤਾਂ ਲਿਖਿਐ ਵੈ। ਜਪੁ ਕਰੋਂਗੇ ਤਾਂ

ਗੁਰਪ੍ਰਸਾਦਿ ਹੋਏਗਾ। ਗੁਰੂ ਦੀ ਕਿਰਪਾ ਤਾਂ, ਗੁਰੂ ਨੇ ਸੁਤੰਤਰ ਤਾਂ ਕਿਰਪਾ ਕਰਨੀ ਨਹੀਂ। ਜੋ ਧੁਰੋਂ ਹੁਕਮ ਹੋਣੈ, ਉਹ ਕਰਨੈ। ਗੁਰੂ ਕੋਈ ਸੁਤੰਤਰ ਤਾਂ ਕੰਮ ਕਰਦਾ ਨਹੀਂ ਹੁੰਦਾ, ਹੁਕਮ ਤਾਂ ਹੁਕਮੀ ਦਾ ਚੱਲਣੈ। ਏਸ ਕਰਕੇ, ਚੱਲ ਭਾਈ–

**ਜੀਉ ਪਾਇ ਪਿੰਡੁ ਜਿਨਿ ਸਾਜਿਆ**

ਆਹ ਜੀਆਂ ਨੂੰ ਪੈਦਾ ਕਰਕੇ, ਆਹ ਸਰੀਰ ਜੀਹਨੇ ਸਾਜਿਐ ਸਾਰਿਆਂ ਦਾ, ਪੰਜ ਤੱਤਾਂ ਦਾ ਪਾਂਚ ਤਤ ਕੋ ਤਨ ਰਚਿਓ–

**ਦਿਤਾ ਪੈਨਣੁ ਖਾਣੁ ॥**

ਆਹ ਸਾਰੇ ਦੇਖ ਲਉ, ਸਾਰੇ ਪਹਿਨੀ ਬੈਠੈ ਨੇ, ਸਾਰੇ ਖਾਂਦੇ ਨੇ, ਇਹ ਉਹਦੀ ਕਿਰਪੈ, ਉਹ ਪ੍ਰਮੇਸ਼ਰ ਦੀ ਕਿਰਪੈ। ਚੱਲ ਭਾਈ–

**ਅਪਣੇ ਦਾਸ ਕੀ ਆਪਿ ਪੈਜ ਰਾਖੀ**

ਅਪਣੇ ਦਾਸ ਦੀ **ਪੈਜ**– ਇੱਜਤ ਉਹ ਆਪ ਰੱਖਦਾ ਹੁੰਦੈਗਾ–

**ਨਾਨਕ ਸਦ ਕੁਰਬਾਣ ॥**

ਗੁਰੂ ਅਰਜਨ ਦੇਵ ਕਹਿੰਦੇ, ਮੈਂ ਓਸ ਪ੍ਰਮੇਸ਼ਰ ਤੋਂ ਦੀ ਸਦਾ ਈ ਕੁਰਬਾਨ ਜਾਨਾਂ ਤੇ ਤੁਸੀਂ ਵੀ ਉਹਦੇ ਤੋਂ ਦੀ ਕੁਰਬਾਨ ਜਾਇਆ ਕਰੋ।

**ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥**

**ਆਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

❑

ੴ ਸਤਿਗੁਰ ਪ੍ਰਸਾਦਿ ।।

**ਧਨਾਸਰੀ ਮਹਲਾ ੫ ।।**
**ਹਰਿ ਹਰਿ ਲੀਨੇ ਸੰਤ ਉਬਾਰਿ ।।**
**ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ ।। ੧ ।।**
**ਰਹਾਉ ।।**
**ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ ।।**
**ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ ।। ੧ ।।**
**ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ ।।**
**ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ ।। ੨ ।। ੧੫ ।।**

(ਪੰਨਾ-੬੮੪)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਸਤਿਨਾਮੁ ਸ੍ਰੀ ਵਾਹਿਗੁਰੂ ! !

ਆਪ ਨੂੰ ਏਸ ਬਾਤ ਦਾ ਪਤੈ, ਜਨ ਜੋ ਹੁੰਦੈ, ਉਹ ਪ੍ਰਮੇਸ਼ਰ ਨਾਲ ਇੱਕ ਹੁੰਦੈ-

**ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ।।**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ।।** (ਦਸਮ ਗ੍ਰੰਥ)

ਜਲ ਦਾ ਤੇ ਤਰੰਗ ਦੇ ਜਲ ਦਾ ਕੋਈ ਫਰਕ ਨਹੀਂ ਹੁੰਦਾ ਪਰ ਇੱਕ ਵਾਯੂ ਦੀ

ਉਹਨੂੰ ਥੋੜੀ ਜਿਹੀ ਬਾਹਰੋਂ ਇੱਕ ਉਪਾਧੀ ਲੱਗ ਜਾਂਦੀ ਐ। ਨਹੀਂ, ਜਲ ਤਾਂ ਟਿਕਿਆ ਪਿਆ ਹੁੰਦੈ ਗਾ। ਉਹਦੇ 'ਚ ਮੁੱਖ ਦੇਖ ਲਉ, ਟਿਕਿਆ ਵਾ ਜਲ ਹੋਵੇ, ਮੈਲ ਨਾ ਹੋਵੇ, ਵਿਖਸ਼ੇਪ ਨਾ ਹੋਵੇ, ਉਹਦੇ 'ਚ ਮੁੱਖ ਦੇਖ ਲਉ। ਏਸੇ ਕਰਕੇ, ਹਰਿ ਜਨ ਅਰ ਹਰੀ, ਸਾਧ, ਸੰਤ ਤੇ ਗੁਰਮੁਖਿ ਇਹ ਸਾਰੇ ਹੀ ਪੁੱਗਿਆਂ ਵਿਆਂ ਦਾ ਨਾਮ ਐ। ਤੁਸੀਂ ਐ ਦੱਸੋ? ਜਿੰਨਾਂ ਚਿਰ ਵਾਯੂ ਨਹੀਂ ਆਏਗੀ, ਜਲ ਦੇ ਵਿੱਚ ਕਦੇ ਫਰਕ ਨਹੀਂ ਆਏਗਾ–

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥** (ਪੰਨਾ–੮੪੬)

ਇਹ ਆਪ ਪੂਰਨ ਹੈ–

**ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥**
**ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ॥**
(ਪੰਨਾ–੭੦੫)

ਅਘ ਨਾਸਨ ਕੀ ਐ? ਉਹਨਾਂ ਦੇ ਨਾਸ ਹੋ ਈ ਜਾਂਦੇ ਨੇ ਪਾਪ ਪੁੰਨ। ਇਹਦੀ ਦ੍ਰਿਸ਼ਟੀ ਦੇ ਗੁਲਾਮ ਨੇ। ਚੇਤਨ ਦੇ ਵਿੱਚ ਤਾਂ ਕਦੇ ਪਾਪ ਪੁੰਨ ਗਿਆ ਨਹੀਂ ਅੱਜ ਤੱਕ। ਜੇ ਗਿਆ, ਤੁਸੀਂ ਆਪ ਦੇਖਿਓ ਤੜਕੇ ਬਹਿ ਕੇ। ਜੇ ਥੁਆਡਾ ਛਿਨ ਮਾਤਰ ਵੀ ਚਿੱਤ ਇਕਾਗਰ ਹੋ ਗਿਆ, ਓਥੇ ਥੁਆਨੂੰ ਪਾਪ ਨਾ ਪੁੰਨ, ਨਾ ਮੌਤ, ਕੋਈ ਵਸਤੂ ਨਹੀਂ ਦਿਸੇਗੀ। ਉਹ ਤਾਂ ਇਹੀ ਜਿਹੀ ਵਸਤੂ ਐ, ਉਹ ਤਾਂ ਥੁਆਡਾ 'ਆਤਮਾ' ਐਗਾ–

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥**
**ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥** (ਪੰਨਾ–੪੨੧)

ਆਤਮਾ ਨੂੰ ਚੀਨਣੈ–

**ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥**
(ਪੰਨਾ–੩੨੮)

ਜਦ ਇਹਨੇ ਉਹ ਵਸਤੂ ਨੂੰ ਚੀਨ ਲਿਆ। ਗੁਰੂ ਦੀ ਕਿਰਪਾ, ਈਸ਼ਰ ਦੀ ਕਿਰਪਾ ਦੁਆਰੇ ਇਹਦਾ ਮਨ ਇਕਾਗਰ ਹੋ ਗਿਆ–

**ਏਕ ਚਿੱਤ ਜਿਹ ਇਕ ਛਿਨ ਧਿਆਇਓ॥ਕਾਲ ਫਾਸ ਕੇ ਬੀਚ ਨ ਆਇਓ॥**

(ਦਸਮ ਗ੍ਰੰਥ)

ਦਸਮ ਪਾਤਸ਼ਾਹ ਮਹਾਰਾਜ ਦਾ ਬਚਨ ਐ। ਏਸ ਕਰਕੇ, ਹੁਣ ਤੁਸੀਂ ਐਂ ਦੱਸੋ? ਥੁਆਡੇ ਅੰਦਰ ਵੀ ਤਾਂ ਦੋਏ ਚੀਜਾਂ ਨੇ, ਇੱਕ ਬਿਰਤੀ ਐ, ਇੱਕ ਚੇਤਨ ਐ। ਬਿਰਤੀ ਬੱਤੀ ਦੀ ਜਗ੍ਹਾ ਐ ਤੇ ਬੱਤੀ ਦੇ ਵਿੱਚ ਜਿਹੜੀ ਅਗਨੀ ਹੁੰਦੀ ਐ, ਉਹ ਚੇਤਨ ਦੀ ਜਗ੍ਹਾ ਐ। ਕਿਉਂ? ਚੇਤਨ ਤੇ ਬਿਨਾ ਕੋਈ ਪੂਰਨ ਵਸਤੂ ਨਹੀਂ ਐ। ਪੂਰਨ ਦ੍ਰਿਸ਼ਟਾਂਤ ਤਾਂ ਅਸੀਂ ਦੇ ਨਹੀਂ ਸਕਦੇ, ਕਿਸੇ ਅੰਗ ਨੂੰ ਹੀ ਲੈ ਕੇ ਦਿੱਤਾ ਜਾਊਗਾ। ਤੁਸੀਂ ਐਂ ਦੱਸੋ? ਜਦ ਤੁਸੀਂ ਆਪਣੀ ਬਿਰਤੀ ਦੇ **'ਦਾਨਾ ਬੀਨਾ ਸਾਈ ਮੈਡਾ'** ਹੁੰਨੇ ਓਂ ਤਾਂ ਜਦ ਥੁਆਡੀ ਬਿਰਤੀ ਖਿਆਲ, ਪਰਤੇ, ਸੰਕਲਪ ਆਦਿ ਬੜੇ ਨਾਮ ਨੇ ਉਹਨਾ ਨੂੰ ਤੁਸੀਂ ਦੇਖਦੇ ਵੀ ਓਂ ਅਰ ਜਾਣਦੇ ਵੀ ਓਂ ਥੁਆਡੇ ਅੰਦਰ ਦੋ ਚੀਜਾਂ ਹੋ ਗਈਆਂ, ਇੱਕ ਦਿਸਣ ਆਲੀ ਹੋ ਗਈ, ਇੱਕ ਦੇਖਣ ਆਲੀ। ਹੁਣ ਇੱਕ ਤੁਸੀਂ ਛਾਂਟ ਕਰੋ ਬਈ ਦੋਹਾਂ 'ਚੋਂ ਤੁਸੀਂ ਕੀ ਓਂ? ਤੁਸੀਂ ਵੀ ਤਾਂ ਕੁੱਛ ਛਾਂਟ ਕਰੋ, ਤੁਸੀਂ ਹੋਂ ਤਾਂ ਦੋਹਾਂ ਚੋਂ ਇੱਕ। ਇੱਕ ਤਰੰਗ ਐ, ਇੱਕ ਉਹਦੇ 'ਚ ਵਾਯੂ ਦੀ ਉਪਾਧੀ ਤੇ ਤਰੰਗ ਬਨਿਐ ਪਰ ਨਹੀਂ ਜਲ ਦਾ ਤਾਂ ਜਲ ਈ ਹੁੰਦੈ, ਜਲ ਨਹੀਂ ਕਦੇ ਬਦਲਿਆ। ਇਹ ਜਿਹੜੇ ਥੁਆਡੇ ਖਿਆਲ ਨੇ, ਇਹਨਾਂ ਖਿਆਲਾਂ ਨੂੰ ਤੁਸੀਂ ਸਭ ਕੁੱਛ ਦੇਖਣੈ, ਜਾਣਨੈ, ਇਹਨਾਂ ਖਿਆਲਾਂ ਤੋਂ ਹੀ ਫੈਸਲਾ ਹੋਣੈ–

**ਭਰੀਐ ਮਤਿ ਪਾਪਾ ਕੈ ਸੰਗਿ॥ਓਹੁ ਧੋਪੈ ਨਾਵੈ ਕੈ ਰੰਗਿ॥** (ਪੰਨਾ-੪)

ਉਹ ਨਾਮ ਤੇ ਬਿਨਾ ਤਾਂ ਥੁਆਡਾ ਮਨ ਸ਼ੁੱਧ ਹੋਣਾ ਨਹੀਂ। ਨਾਮ ਕੀਹਨੂੰ ਕਹਿੰਦੇ ਨੇ?

**ਨਾਮ ਕੇ ਧਾਰੇ ਖੰਡ ਬ੍ਰਹਮੰਡ॥** (ਪੰਨਾ-੨੮੪)

ਸਾਰੇ ਨਾਮ ਦੇ ਧਾਰਨ ਕੀਤੇ ਵੇ ਨੇ, ਨਾਮ-ਨਾਮੀ ਦਾ ਅਭੇਦ ਹੈ। ਜੇ ਨਾਮ-ਨਾਮੀ ਦੋ ਹੁੰਦੇ, ਤੁਸੀਂ ਸਾਰੀ ਉਮਰ ਜੋਰ ਲਾ ਸਕਦੇ ਸੇ, ਤੁਸੀਂ ਨਾਮ ਨੂੰ ਨਾਮੀ ਨਾ ਬਣਾ ਸਕਦੇ। ਉਹ ਪਹਿਲੇ ਈ ਨਾਮ-ਨਾਮੀ ਇੱਕ ਨੇ, ਨਾਮੀ ਦੇਖਣੇ ਆਲੇ ਨੂੰ ਕਹਿੰਦੇ ਨੇ–

ਮੂਈ ਸੁਰਤਿ ਬਾਦੁ ਅਹੰਕਾਰੁ॥ਓਹੁ ਨਾ ਮੂਆ ਜੋ ਦੇਖਣਹਾਰੁ॥
ਜੈ ਕਾਰਣਿ ਤਟਿ ਤੀਰਥ ਜਾਹੀ॥ਰਤਨ ਪਦਾਰਥ ਘਟ ਹੀ ਮਾਹੀ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ਭੀਤਰਿ ਹੋਦੀ ਵਸਤੁ ਨ ਜਾਣੈ॥
ਹਉ ਨ ਮੂਆ ਮੇਰੀ ਮੁਈ ਬਲਾਇ॥ਓਹੁ ਨ ਮੂਆ ਜੋ ਰਹਿਆ ਸਮਾਇ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ਮਰਤਾ ਜਾਤਾ ਨਦਰਿ ਨ ਆਇਆ॥

(ਪੰਨਾ-੧੫੨)

ਹੁਣ ਤੁਸੀਂ ਐਂ ਦੇਖੋ, ਤੁਸੀਂ ਦੇਖਣੇ ਆਲੇ ਹੋਂ ਜਾਂ ਦਿਸਣ ਆਲੇ ਹੋਂ? ਇਹ ਬਾਤ ਤੁਸੀਂ ਆਪਣੇ ਅੰਦਰ ਸਮਝ ਸਕਦੇ ਹੋਂ, ਤੁਸੀਂ ਦਿੱਸਣ ਆਲੇ ਹੋਵੋਂ ਤਾਂ ਜੜ੍ਹ ਹੋ ਜਾਉਂ, ਅਸਤਿ ਹੋ ਜਾਉਂ, ਮਿੱਥਿਆ ਹੋ ਜਾਉਂ। ਜੇ ਦੇਖਣ ਆਲੇ ਰਹੋਂਗੇ ਤਾਂ ਸਤਿ ਹੋਵੋਂਗੇ, ਦ੍ਰਿਸ਼ਟਾ ਹੋਵੋਂਗੇ, ਵਿਆਪਕ ਹੋਵੋਂਗੇ। ਹੁਣ ਤੁਸੀਂ ਆਪਣੀ ਬਾਤ ਇਹ ਛਾਂਟ ਲਉ ਕਿ ਤੁਸੀਂ ਦੋਹਾਂ 'ਚੋਂ ਇੱਕ, ਕੀ ਹੋਂ? ਜੇ ਤਾਂ ਤੁਸੀਂ ਜਾਣਦੇ ਹੋਂ, ਸੁਣਦੇ ਹੋਂ, ਦੇਖਦੇ ਹੋਂ, ਸਭ ਦੇ ਗਿਆਤਾ ਹੋਂ ਤਾਂ ਤੁਸੀਂ ਚੇਤਨ ਹੀ ਹੋਵੋਂਗੇ, ਹੋਰ ਤਾਂ ਕੁੱਛ ਹੋ ਨਹੀਂ ਸਕਦੇ। ਸਤਿ ਹੀ ਹੋਵੋਂਗੇ, ਅਸਤਿ ਤਾਂ ਤੁਸੀਂ ਹੋ ਹੀ ਨਹੀਂ ਸਕਦੇ। ਅਨੰਦ ਹੀ ਹੋਵੋਂਗੇ, ਦੁੱਖ ਕਦੇ ਥੁਆਡੇ 'ਚ ਆ ਨਹੀਂ ਸਕਦਾ। ਜੇ ਤੁਸੀਂ ਬਿਰਤੀ ਦੇ ਨਾਲ ਮਿਲ ਗਏ, ਉਹ ਜਿਹੜਾ ਬਿਰਤੀ ਦਾ ਹਾਲ ਹੋਊ, ਓਹੀ ਥੁਆਡਾ ਹਾਲ ਹੋਊ। ਇਹ ਥੁਆਡੀ ਭੁੱਲ ਐ।

ਉਹ ਉਪਨਿਸ਼ਦ ਮੇਂ ਇੱਕ ਕਥਾ ਆਉਂਦੀ ਹੈ ਬੜੀ ਸੋਹਣੀ। ਉਹਨੇ ਆਖਿਆ, ਸੋਇ ਕੀ ਐ? ਉਹ ਕਹਿੰਦਾ ਸੋਇ ਸਰੂਪ ਐ। ਹੋਰ ਕੀ ਐ? ਸ਼ੰਕਾ ਸਮਾਧਾਨ ਕਰਦੈ। ਉਹ ਕੀ ਐ? ਉਹ ਕਹਿੰਦਾ, ਸੋਇ ਆਪਣੇ ਆਪ ਦਾ ਨਾਉਂ ਐ, ਹੋਰ ਕੀ ਐ ਸੋਇ। ਤੁਸੀਂ ਸਾਰਿਆਂ ਨੂੰ ਕਹਿੰਦੇ ਰਹੋਂਗੇ, ਫੇਰ ਆਖੋਂਗੇ, ਸੋਇ ਮੈਂ ਵੀ ਓਹੀ ਹਾਂ। ਉਹ ਸੋਇ ਜਿਹੜਾ ਹੁੰਦੈ, ਉਹ ਸਰੂਪ ਹੁੰਦੈ। ਹੁਣ ਜੇ ਤਾਂ ਉਹਦੀ ਸਿਮਰਤੀ ਥੁਆਨੂੰ ਪੂਰੇ ਤੌਰ ਤੇ ਹੋ ਗੀ ਤਾਂ ਤਾਂ ਤੁਸੀਂ ਜਿੱਤ ਗਏ, ਜੇ ਸਾਰੀ ਉਮਰ ਬਾਹਰਲੀਆਂ ਬਾਤਾਂ ਨਾਲ ਬਿਸਿਮਰਤੀ ਰਹੇ ਤਾਂ ਕੱਖ (ਕੁੱਛ) ਵੀ ਨਾ ਬਣਿਆ। ਤੁਸੀਂ ਤਾਂ ਇਹ ਗੱਲ-

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥**

(ਪੰਨਾ-੧੨)

ਕੇਵਲ ਨਾਉਂ ਹੁੰਦੈ ਇੱਕ ਦਾ, ਸ਼ੁੱਧ ਦਾ। ਏਸ ਕਰਕੇ, ਤੁਸੀਂ ਪ੍ਰਮੇਸ਼ਰ ਨੂੰ ਭੁੱਲ ਕੇ ਕੋਈ ਕੰਮ ਨਹੀਂ ਕਰਨਾ। ਉਹ ਇੱਕ ਸੰਤ ਆਉਂਦਾ ਹੁੰਦਾ ਸੀ, ਉਹ ਸੰਨਿਆਸੀ ਸੰਤ ਸੀ। ਉਹਦੇ ਕੋਲ ਆ ਕੇ ਬਹਿ ਗਿਆ, ਮੁਸਲਮਾਨ। ਕਹਿੰਦਾ, ਜੀ ਮੈਂ ਥੁਆਤੇ ਇੱਕ ਗੱਲ ਪੁੱਛਣ ਆਇਆਂ। ਉਹ ਕਹਿੰਦਾ ਦੱਸ ਭਾਈ! ਕਹਿੰਦਾ ਮੈਂ ਕਦੇ ਪਾਪ ਨਾ ਕਰਾਂ, ਮੇਰਾ ਮਨ ਐਨ ਠੀਕ ਰਹੇ। ਉਹ ਕਹਿੰਦਾ, ਖੁਦਾ ਨੂੰ ਭੁੱਲ ਕੇ ਕੋਈ ਕੰਮ ਨਾ ਕਰੀਂ। ਬੱਸ! ਜਦ ਤੂੰ ਖੁਦਾ ਨੂੰ ਭੁੱਲ ਕੇ ਕੰਮ ਕਰੇਂਗਾ, ਤੇਰਾ ਗਲਤ ਹੋਏਗਾ। ਜਦ ਖੁਦਾ ਤੇਰੇ ਯਾਦ ਹੋਏਗਾ, ਤੇਰੀ ਸਿਮਰਤੀ 'ਚ ਹੋਏਗਾ, ਹਾਜ਼ਰ, ਨਾਜ਼ਰ ਹੋਏਗਾ, ਤੇਤੋਂ ਗਲਤੀ ਨਹੀਂ ਹੋਏਗੀ। ਉਹ ਮੀਏਂ ਨੇ ਬਹੁਤਾ ਕੁੱਛ ਨਹੀਂ ਕਿਹਾ, ਉਹ ਕਹਿੰਦਾ ਬੱਸ! ਬੜੀ ਕਿਰਪਾ ਕੀਤੀ, ਮੈਂ ਚੱਲ ਕੇ ਆਇਆ ਸੀ, ਥੁਆਨੂੰ ਕੋਈ ਕੰਮ ਹੋਊਗਾ ਸੋ ਏਸ ਕਰਕੇ, ਇਹਨੂੰ ਬੇਸਿਮਰਤੀ ਹੋ ਗਈ ਸਰੂਪ ਦੀ। ਜਿਹੜੀ ਚੀਜ ਦੀ ਸਿਮਰਤੀ ਹੋਣੀ ਸੀ, ਉਹ ਤਾਂ ਹੋ ਗਈ ਇਹਨੂੰ ਬੇਸਿਮਰਤੀ, ਉਹ ਜਿਹੜਾ ਇਹਨੇ ਬੇਸਿਮਰਨ ਕਰਨਾ ਸੀ, ਉਹ ਸਿਮਰਤੀ 'ਚ ਆ ਗਿਆ। ਇਹ ਤਾਂ ਸਾਹਮਣੇ ਗੱਲ ਐ, ਕੋਈ ਪਿੱਛੋਂ ਤਾਂ ਨਹੀਂ ਹੈ ਥੁਆਡੇ। ਤੁਸੀਂ ਅੰਦਰ ਦੇਖੋ, ਜਿਹੜੀ ਚੀਜ ਦੀ ਤੁਸੀਂ ਸਿਮਰਤੀ ਕਰਨੀ ਸੀ-

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** (ਪੰਨਾ-੨)

ਉਹ ਜਿਹੜਾ ਸਾਰਿਆਂ ਦਾ ਦਾਤੈ ਉਹਨੂੰ ਨਹੀਂ ਕਦੇ ਭੁੱਲਣਾ। ਉਹਦੇ ਬਿਨਾਂ ਭੁੱਲੇ ਤੇ, ਜੋ ਕੰਮ ਕਰੋਂਗੇ ਸਹੀ ਆਊਗਾ। ਫਕੀਰ ਥਲਾਂ ਤੇ ਚੱਲਕੇ ਆਇਆ, ਮੈਂ ਬਹੁਤ ਛੇਤੀ ਕਹੂੰਗਾ। ਉਹਨੇ ਆਖਿਆ, ਦੁਨੀਆਂ 'ਚ ਐਹਾ ਜਿਹਾ ਕੋਈ ਹੈ ਐਸ ਵਕਤ, ਜਿਹੜਾ ਬਖਸ਼ਿਸ਼ ਦਾ ਰਸਤਾ ਦੱਸ ਦੇਵੇ? ਉਹ ਕਹਿੰਦੇ, ਗੁਰੂ ਅਰਜਨ ਦੇਵ ਨੇ। ਇੱਕ ਤਲਾਅ ਬਣਾਉਂਦੇ ਨੇ ਤੇ ਅੰਬਰਸਰ ਨੇ, ਇੱਕ ਇਲੈਚੀ ਬੇਰੀ ਦੇ ਹੇਠਾਂ ਬਹਿੰਦੇ ਨੇ। ਉਹ ਚੱਲ ਕੇ ਆਇਆ, ਓਸ ਸਮੇਂ ਗੁਰੂ ਸਾਹਿਬ ਦੇ ਹੱਥ 'ਚ ਇੱਕ ਛਿਟੀ ਸੀ। ਉਹ ਕਹਿੰਦੇ ਸੇ ਵਾਹ ਬਈ ਵਾਹ ਸ਼ਾਬਾਸ਼!

ਬਈ ਬੜਾ ਟੋਕਰਾ ਚੱਕਿਐ, ਵਾਹ ਬਈ ਵਾਹ ਫਕੀਰ ਓਥੋਂ ਦੇਖ ਕੇ ਮੁੜ ਗਿਆ, ਉਹਨੇ ਆਖਿਆ ਏਹੀ ਐ, ਬਖਸ਼ਿਸ਼ ਦੇ ਰਸਤੇ ਪਾਉਣ ਆਲਾ। ਅਖੇ, ਹਾਂ ਜੀ ਏਹੀ ਐ। ਕਹਿੰਦਾ, ਪਾਗਲ ਨੇ ਲੋਕ, ਦੁਨੀਆਂ ਪਾਗਲ ਹੋ ਗਈ। ਪ੍ਰਵਿਰਤੀ ਦੇ ਵਿੱਚ ਤਾਂ ਇਹ ਲੱਗਿਆ ਪਿਐ, ਇਹ ਬਖਸ਼ਿਸ਼ ਦਾ ਰਸਤਾ ਕਿੱਥੋਂ ਦੱਸ ਦਊ? ਉਹ ਜਦ ਮੁੜ ਪਿਆ ਓਥੋਂ ਫਕੀਰ। ਬਾਬੇ ਬੁੱਢੇ ਨੂੰ ਬੁਲਾ ਕੇ ਗੁਰੂ ਸਾਹਿਬ ਨੇ ਆਖਿਆ, ਇਹਨੂੰ ਜਲੋਧਰ ਦਾ ਰੋਗ ਐ, 'ਸਤਿਨਾਮੁ' ਕਹਿ ਕੇ ਇਹਦੇ ਪੇਟ ਦੇ ਉੱਤੇ ਮਾਰੀਂ ਜਾ ਕੇ ਟੋਕਰੀ। ਉਹ ਬਾਬੇ ਬੁੱਢੇ ਨੇ ਮਾਰੀ, ਉਹਦਾ ਰੋਗ ਨਵਿਰਤ ਹੋ ਗਿਆ। ਉਹ ਰੋਗ ਨਵਿਰਤ ਹੋਣੇ ਸੇ ਕੀ ਹੋਇਆ? ਉਹ ਬਾਬੇ ਦੇ ਪੈਰੀਂ ਪੈਣ ਲੱਗਿਆ। ਉਹ ਕਹਿੰਦਾ ਨਾ ਨਾ ਇਹ ਤਾਂ ਮੇਰੀ ਉਧਾਰੀ ਲਈ ਵੀ ਚੀਜ ਐ ਤੇ ਉਹ ਜਿਮੀਂਦਾਰ ਤਾਂ ਓਹੀ ਐ। ਮੈਂ ਤਾਂ ਆ ਕੇ ਕੰਮ ਕਰਨ ਆਲਾ ਆਂਗਾ, ਮੈਂ ਤਾਂ ਕਾਰਕ ਆਂ। ਬਾਬਾ ਬੁੱਢਾ ਸੀ ਵੀ ਕਾਰਕ। ਜਦ ਅਵਤਾਰ ਆਉਂਦਾ ਹੁੰਦੈ, ਕਾਰਕ ਨਾਲ ਆਉਂਦੇ ਹੁੰਦੇ ਨੇ ਤੇ ਦੇਵਤੇ ਇਹਨਾਂ ਦੀ ਆਗਿਆ 'ਚ ਹੁੰਦੇ ਨੇ ਪਰ ਇਹ ਓਸ ਕੁਰਸੀ ਤੇ ਬੈਠਣ ਸਿਖ ਜੈ।

ਉਹ ਰਾਮ ਤੀਰਥ ਨੇ ਇੱਕ ਉਦਾਹਰਣ ਦਿੱਤਾ । ਅਖੇ, ਜੀ ਇੱਕ ਨਾਮ ਦੇ ਵਿੱਚ ਇਸਥਿਤ ਕਿਉਂ ਨਹੀਂ ਹੁੰਦਾ? ਕਹਿੰਦਾ, ਜੱਜ ਬਣਨਾ ਨਹੀਂ ਇਹਨੂੰ ਆਇਆ। ਜੱਜ ਜਾ ਕੇ ਕੁਰਸੀ ਤੇ ਬਹਿ ਜੇ ਗਾ, ਕੋਈ ਕੰਮ ਨਹੀਂ ਕਰੇਗਾ। ਕੋਈ ਕਾਰਜ ਲਿਆਊ, ਕੋਈ ਕੁੱਛ ਕਰੂ, ਕੋਈ ਕੁੱਛ ਕਰੂ। ਜੇ ਜੱਜ ਹੀ ਇਹ ਕੰਮ ਕਰਨ ਲੱਗ ਜਾਏ ਤਾਂ ਫਿਰ ਉਹ ਜੱਜ ਹੀ ਨਹੀਂ। ਇਹਨੂੰ ਕੁਰਸੀ ਤੇ ਬੈਠਣਾ ਨਹੀਂ ਆਇਆ, ਇਹਦਾ ਨਾਮ ਦੇ ਨਾਲ ਮਨ ਨਹੀਂ ਜੁੜਿਆ–

**ਨਾਮ ਸੰਗਿ ਜਿਸ ਕਾ ਮਨੁ ਮਾਨਿਆ। ਨਾਨਕ ਤਿਨਹਿ ਨਿਰੰਜਨੁ ਜਾਨਿਆ॥**

(ਪੰਨਾ-੨੮੧)

ਜਦ ਇਹਦਾ ਮਨ ਨਾਮ ਨਾਲ ਮਿਲ ਜਾਊ, ਨਾਮ ਐ ਨਾਮੀ, ਨਾਮ ਅਰ ਨਾਮੀ ਇੱਕ ਨੇ। ਤੇ ਉਹਦੇ ਨਾਲ ਇੱਕ ਚੀਜ ਐ ਬਿਰਤੀ, ਇਹ ਬਿਰਤੀ ਨੂੰ ਦੇਖਦੈ, ਉਹ ਬਿਰਤੀ ਦੇ ਮਾਲਕ ਨੂੰ ਨਹੀਂ ਦੇਖਿਆ। ਬਿਰਤੀ ਐ ਚੰਚਲ, ਇਹ ਵੀ ਚੰਚਲ ਹੋ ਜਾਂਦੈ। ਤੁਸੀਂ ਦੇਖ ਲਉ ਮੁੰਡਿਆਂ ਨੂੰ ਖੇਲ੍ਹਦਿਆਂ ਨੂੰ, ਜਿੰਨੀ

ਬਿਰਤੀ ਚੰਚਲ ਹੋਊ, ਓਨਾਂ ਹੀ ਆਦਮੀ ਚੰਚਲ ਹੋਏਗਾ। ਜਦ ਇਹਦੀ ਬਿਰਤੀ ਚੰਚਲ ਹੋ ਗਈ, ਕਦ ਹੋਏਗੀ? ਜਦ ਇਹਨੂੰ ਆਪਣੇ ਸਰੂਪ ਦੀ ਲਖਸ਼ਤਾ ਹੋ ਗਈ। ਹੁਣ ਇਹ ਤਾਂ ਚੇਤਨ ਐ, ਜੜ੍ਹ ਤਾਂ ਇਹ ਹੈ ਨਹੀਂ। ਬਿਰਤੀ ਤਾਂ ਜੜ੍ਹ ਐਗੀ। ਜੜ੍ਹ ਚੇਤਨ ਦਾ ਸੰਬੰਧ ਨਹੀਂ ਹੁੰਦਾ, ਜੋਰ ਲਾ ਲਿਉ। ਇਹਨੇ ਆਪ ਬਣਾਇਆ ਵੈ, ਇਹ ਆਪ ਈ ਸੋਚਦਾ, ਇਹ ਆਪ ਈ ਉਹਦੇ ਨਾਲ ਤੁਰਦੈ, ਉਹਦੇ ਅਨੁਸਾਰ ਈ ਲਿਖਦੈ। ਮੈਂ ਦੇਖਦਾਂ ਏਥੇ ਬੋਲਦਿਆਂ ਨੂੰ ਇਹ ਓਵੇਂ ਜੀਕਣ ਬੋਲਦੇ ਨੇ। ਉਹ ਬਾਹਰਲੀ ਗੱਲ ਨੂੰ ਲਿਆ ਕੇ ਉਹਨੂੰ ਘਟਾਅ ਕੇ ਬੋਲਣਗੇ, ਉਹਨੂੰ ਆਖੇ ਐਥੇ ਇਹਦਾ ਕੀ ਮਤਲਬ ਹੈ ਬਾਣੀ ਨਾਲ? ਉਹ ਜੈਸੇ ਬਾਣੀ ਐ ਉਹਦੇ ਨਾਲ ਤੁਰੋ ਤੁਸੀਂ, ਅੱਗੇ ਪਿੱਛੇ ਕਿਉਂ ਜਾਂਦੇ ਓਂ? ਹੁਣ ਤੁਸੀਂ ਐਂ ਦੱਸੋ ਇੱਕ ਜੜ੍ਹ ਐ ਇੱਕ ਚੇਤਨ ਦੋ ਵਸਤੂਆਂ ਨੇ। ਤੁਸੀਂ ਐਂ ਦੱਸੋ ਪੱਕੀ ਗੱਲ ਬਈ ਤੁਸੀਂ ਜੜ੍ਹ ਓਂ ਕਿ ਚੇਤਨ ਓਂ? ਕੌਣ ਓਂ ਤੁਸੀਂ? ਚੇਤਨ ਹਾਂ ਜੀ (ਇੱਕ ਪ੍ਰੇਮੀ ਕਹਿੰਦਾ)। ਚੇਤਨ 'ਚ ਕੋਈ ਵਿਕਾਰ ਈ ਨਹੀਂ ਹੈ। ਇਹ ਵਿਕਾਰ ਕਿੱਥੋਂ ਆ ਗੇ? ਇਹ ਥੁਆਡੇ ਪੱਲੇ ਵਿਕਾਰ ਕਿੱਥੋਂ ਪੈ ਗਏ। ਪੱਲਾ ਐ ਥੁਆਡਾ ਬਿਰਤੀ, ਇਹਦੇ 'ਚ ਪਾਏ ਵੇ ਹੋਣੇ ਨੇ। ਨਾਲੇ ਚੇਤਨ ਬਣਦੇ ਹੋਂ? ਇਹ ਤਾਂ ਗੱਲ ਹੀ ਗਲਤ ਐ। ਜਦ ਤੁਸੀਂ ਹੋ ਜਾਉਂਗੇ ਉਹੋ ਜਿਹੇ, ਆਪੇ ਈ ਹੋ ਜਾਉਂਗੇ, ਤੁਸੀਂ ਹੋਂ ਇਹੇ ਜਿਹੇ। ਏਸ ਕਰਕੇ–

**ਨਾਮੁ ਸੰਗੀ ਸੋ ਮਨਿ ਨ ਬਸਾਇਓ॥ ਛੋਡਿ ਜਾਹਿ ਵਾਹੂ ਚਿਤੁ ਲਾਇਓ॥**

(ਪੰਨਾ–੭੧੫)

ਇਹਦਾ ਸੰਗੀ ਇੱਕ ਨਾਮ ਸੀ, ਹੋਰ ਕੋਈ ਨਹੀਂ। ਨਾਮ–ਨਾਮੀ ਦਾ ਅਭੇਦ ਐ। ਇਹ ਬਿਰਤੀ ਦਾ ਦ੍ਰਿਸ਼ਟਾ ਆਪ ਐ ਕਿ ਕੋਈ ਹੋਰ ਐ? ਤੁਸੀਂ ਆਪਣੇ ਖਿਆਲਾਂ ਨੂੰ ਆਪ ਦੇਖਦੇ ਹੋਂ ਕਿ ਕਿਸੇ ਤੋਂ ਪੁੱਛਦੇ ਹੁੰਨੇ ਹੋਂ? ਆਪ ਦੇਖਦੇ ਹੋਂ ਤੇ ਉਨ੍ਹਾਂ ਦਾ ਨਿਰਣਾ ਵੀ ਕਰ ਲਿਆ ਕਰੋ, ਬਈ ਅਸੀਂ ਤਾਂ ਅਸੰਗ ਪੁਰਸ਼ ਆਂ–

**ਅਸੰਗੋ ਹਯਮ ਪੁਰਸ਼ਾ।** (ਬ੍ਰਿਹਦਾਰਣਯਕ ਉਪਨਿਸ਼ਦ ਅ:੪, ਬ੍ਰਾ:੩ ਮੰਤ੍ਰ੧੫)

**ਅਸੰਗੋ ਨ ਹੀ ਸਜਯਤੇ।** (ਬ੍ਰਿਹਦਾਰਣਯਕ ਉਪਨਿਸ਼ਦ ਅ:੪, ਬ੍ਰਾ:੨ ਮੰਤ੍ਰ੪)

ਵੇਦ ਕਹਿੰਦਾ ਉਹ ਪੁਰਸ਼ ਅਸੰਗ ਐ ਪੂਰਨ। 'ਅਸੰਗੋ ਨ ਹੀ ਸਜਯਤੇ'

'ਅਸੰਗ' ਸੰਬੰਧ ਵਾਲਾ ਕਦੇ ਹੋਇਆ ਹੀ ਨਹੀਂ ਅੱਜ ਤੱਕ। ਇਹਨੂੰ ਕਰਕੇ ਤਾਂ ਦੇਖ, ਉਹ ਜਿਹੜਾ ਕਰੇਗਾ, ਉਹ ਗਲਤ ਕਰੇਗਾ। ਸਾਡੇ ਨਾਲ ਲੋਕ ਗੱਲਾਂ ਕਰਦੇ ਨੇ ਕਿ ਨਾ, ਮੈਂ ਉਹਨਾਂ ਨੂੰ ਕਹਿੰਦਾਂ ਐਂ, 'ਕਹਿ ਦੇ ਤਾਂ'? ਇਹਨਾਂ ਨੂੰ ਆਪਣੇ ਆਪ ਦੀ ਸੁਰਤ ਨਹੀਂ ਬਈ ਅਸੀਂ ਕੀ ਹਾਂ? ਇਹਦੇ ਤੇ ਸਾਰੀ ਦੁਨੀਆਂ ਦਾ ਝਗੜੈ। ਮੈਂ ਕਿਉਂ ਆਇਆਂ, ਹਾਂ ਕੌਣ, ਕੀ ਕਰੂੰਗਾ?

ਨਿਰਮਲਿਆਂ 'ਚ ਪ੍ਰਸ਼ੋਤਮ ਚਾਰ ਬਣੇ ਓਸ ਸਮੇਂ, ਮੈਂ ਜਿਆਦਾ ਨਹੀ ਪੜ੍ਹਿਆ, ਇੱਕ ਪੰਡਤ ਤਾਰਾ ਸਿਹੁੰ ਪਟਿਆਲੇ ਆਲਾ। ਉਨ੍ਹਾਂ ਚੌਹਾਂ ਨੇ ਵੰਡ ਕਰ ਲਈ ਬਈ ਆਪਾਂ ਚਾਰ ਪ੍ਰਸ਼ੋਤਮ ਆਂ, ਹੁਣ ਇੱਕ ਇੱਕ ਦੇਸ਼ ਨੂੰ ਜਾਓ। ਇਹ ਤਾਂ ਆ ਗਿਆ ਪਟਿਆਲੇ, ਇਹਨੇ ਆਕੇ ਟੀਕੇ ਲਿਖੇ, ਜੋ ਕੁੱਛ ਕੀਤਾ। ਹਰਾ ਸਿਹੁੰ ਗਿਆ ਬੰਗਾਲ ਨੂੰ, ਨਰੋਤਮ ਸਿਹੁੰ ਗਿਆ ਰਾਜਸਥਾਨ ਨੂੰ, ਰਹਿ ਗਿਆ ਮਹੇਸ਼ਰਾ ਸਿਹੁੰ ਉਹ ਕਹਿੰਦਾ ਮੈਂ ਜਾਊਂ ਮਰਾਠਾ ਦੇਸ਼, ਦੇਸ਼ ਮੇਂ ਤਿੰਨ ਗੱਲਾਂ ਦੱਸੂੰ ਜਾ ਕੇ। ਗੁਰੂ ਨਾਨਕ ਕਿਉਂ ਆਏ, ਉਹਨਾਂ ਨੇ ਕੀ ਕੰਮ ਕੀਤਾ, ਕੀ ਕਹਿ ਕੇ ਚਲੇ ਗਏ? ਇਹ ਕਹਿੰਦਾ, ਮੈਂ ਮਰਾਠਿਆਂ ਨੂੰ ਦੱਸ ਦੇਊਂ ਜਾ ਕੇ, ਕਿਉਂਕਿ ਉਹਨਾਂ ਨੂੰ ਪਤਾ ਨਹੀਂ ਹੈ ਅਜੇ। ਏਸ ਕਰਕੇ, ਜਦ ਤੱਕ ਆਦਮੀ ਨੂੰ ਇਹ ਨਾ ਪਤਾ ਹੋਵੇ, ਮੈਂ ਹਾਂ ਕੌਣ? ਉਦੋਂ ਤੱਕ ਇਹਦਾ ਕੰਮ ਢਿੱਲਾ ਈ ਐ। ਬਣਾਉਟੀ ਜਿਹੀਆਂ ਬਾਤਾਂ ਨੇ। ਕੁੱਛ ਏਧਰੋਂ ਅਕਸ਼ਰ ਦੇਖ ਲਏ, ਕੁੱਛ ਏਧਰੋਂ ਦੇਖ ਲਏ। ਉਹ ਅਕਸ਼ਰਾਂ ਨਾਲ ਤਾਂ ਕੰਮ ਚਲਾਅ ਦੇਊ ਪਰ ਅੰਦਰ ਉਹਦਾ ਪਤਾ ਲੱਗ ਜਾਊ ਬਈ। ਕਥਾ ਕਰਨ ਲਾ ਜਿਓ, ਉਦੋਂ ਅਸੀਂ ਦੱਸ ਦਾਂ ਗੇ, ਇਹ ਓਥੇ ਗਿਆ ਵਾ ਤਾਂ ਨਹੀਂ। ਉਹ ਗਿਆਨੀ ਕਥਾ ਕਰਨ ਲੱਗਿਆ। ਉਹ ਸੰਤ ਕਹਿੰਦਾ, ਇਹ ਗਿਆ ਤਾਂ ਨਹੀਂ ਹੈ, ਪੁੱਛੋਂ ਤਾਂ ਇਹਨੂੰ ਗਿਐ? ਉਹਨੂੰ ਕਹਿੰਦਾ, ਤੂੰ ਗਿਆਨੀ ਗਿਐਂ? ਕਹਿੰਦਾ, ਨਾ ਜੀ। ਫੇਰ ਕਹਿੰਦਾ, ਤੂੰ ਕਿਉਂ ਗੱਲਾਂ ਦੱਸਦੈਂ, ਜਦ ਤੂੰ ਗਿਆ ਈ ਨਹੀਂ ਹੈਗਾ। ਗਿਆ ਨੀ (ਇੱਕ ਪ੍ਰੇਮੀ ਨੇ ਕਿਹਾ) ਗਿਆ ਨੀ। ਏਸ ਕਰਕੇ, ਜਿਹੜੇ ਗਏ ਨਹੀਂ ਉਹ ਗੱਲਾਂ ਨਾ ਕਰਨ। ਉਹ ਤਾਂ ਸਿਮਰਨ ਕਰਨ, ਸੇਵਾ ਕਰਨ, ਉਨ੍ਹਾਂ ਦਾ ਅੰਤਹਕਰਣ ਸ਼ੁੱਧ ਹੋ ਕੇ ਫਾਇਦਾ ਹੋ ਜੂ। ਸ਼ੀਸ਼ਾ ਸਾਫ ਹੋਣੇ ਸੇ ਮੁੱਖ ਦਿਸ ਪੈਂਦੈ, ਜੇ ਸ਼ੀਸ਼ਾ ਮੈਲਾ ਹੋਵੇ ਮੁੱਖ ਨਹੀਂ ਦਿਸਦਾ, ਉਹ ਸਾਰਾ ਕੰਮ ਹੋ ਜਾਂਦੈ। ਏਸ ਕਰਕੇ,

ਜਬ ਤੱਕ ਇਹ ਸੋਇ ਸਰੂਪ ਨੂੰ ਨਹੀਂ ਜਾਣਦਾ। ਤੁਸੀਂ ਐਂ ਦੱਸੋ? ਇਹਦਾ ਸੋਇ ਸਰੂਪ ਐ , ਇਹ ਐ ਪ੍ਰਕਾਸ਼, ਇਹ ਐ ਜੋਤਿ–

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ ਜੋਤਿ ਪਰਗਟੁ ਹੋਇ॥** (ਪੰਨਾ–੧੩)

ਉਹ **ਜੋਤਿ** ਇੱਕ ਐ, ਉਹ **ਜੋਤਿ** ਤਾਂ ਅਚੱਲ ਐ। ਉਹ ਸੰਤ ਸੇ ਇੱਕ ਮਸਤੂਆਣੇ ਆਲੇ, ਮੈਂ ਉਨ੍ਹਾਂ ਤੇ ਸੁਣਿਐਂ ਛੋਟੀ ਉਮਰ 'ਚ ਉਨ੍ਹਾਂ ਨੇ ਉਹ ਸਵੱਯਾ ਬੋਲਿਆ, ਹੋਰ ਬੋਲਿਆ, ਓਥੇ ਕੀਰਤਨ ਕੀਤਾ, ਸਵੱਦੀ ਆਲਿਆਂ ਦੀ ਹਵੇਲੀ 'ਚ, 'ਜਪੋ ਖਾਲਸਾ ਜੀ, ਸਾਰੇ ਜਾਗਦੀ ਜੋਤਿ ਨੂੰ'। ਫੇਰ ਉਨ੍ਹਾਂ ਦੇ ਅਰਥ ਐਸੇ ਸੋਹਣੇ ਸੇ ਹਰੇਕ ਆਦਮੀ ਦੇ ਨਹੀਂ ਹੁੰਦੇ। ਉਹ ਕਹਿੰਦੇ, ਖਾਲਸਾ ਜੀ ਤੁਸੀਂ ਜਾਗਦੀ ਜੋਤਿ ਦੇ ਉਪਾਸ਼ਕ ਹੋਂ, ਕਿਸੇ ਹੋਰ ਪਾਸੇ ਨਾ ਥੁਆਡਾ ਮਨ ਚਲਿਆ ਜਾਵੇ ਕਿਤੇ, ਕਿਤੇ ਐਵੇਂ ਮਨ ਥੁਆਡਾ ਧੱਕੇ ਖਾਂਦਾ ਹੋਰ ਥਾਂ ਫਿਰੀ ਜਾਵੇ। ਫੇਰ ਤੁਸੀਂ ਨਿਖਾਲਸ ਨਹੀਂ ਹੋਂ, **ਖਾਲਸ ਤਾਹਿ ਨਿਖਾਲਸ ਜਾਨੈ**, ਖਾਲਸਾ ਤਾਂ ਉਹ ਹੁੰਦੈ ਜਿਹੜਾ ਨਿਖਾਲਸ ਨੂੰ ਜਾਣ ਲਵੇ, ਦੂਆ ਖਾਲਸਾ ਤਾਂ ਨਹੀਂ ਹੁੰਦਾ। ਉਹ ਤਾਂ ਥੁਆਡਾ ਨਾਮ ਧਰਿਆ ਵਾ ਉਹਦਾ ਖਾਲਸਾ **ਖਾਲਸ ਤਾਹਿ ਨਿਖਾਲਸ ਜਾਨੈ** ਦਸਮ ਪਾਤਸ਼ਾਹ ਨਿਰਣਾ ਕਰਗੇ–

**ਜਾਗਤਿ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨੁ ਨੈਕ ਨ ਆਨੈ॥** (ਦਸਮ ਗ੍ਰੰਥ)

ਓਸ ਇੱਕ ਤੇ ਬਿਨਾ ਇਹਨੇ ਕਿਤੇ ਜਾਣਾ ਨਹੀਂ ਐਗਾ–

**ਏਕਮ ਏਕੰਕਾਰੁ ਨਿਰਾਲਾ॥ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ॥ਖੋਜਤ ਖੋਜਤ ਘਟਿ ਘਟਿ ਦੇਖਿਆ॥**

(ਪੰਨਾ– ੮੩੮)

ਇਹ ਪਹਿਲੀ ਪਾਤਸ਼ਾਹੀ ਦਾ ਬਚਨ ਐ । ਜੇ ਤੁਸੀਂ ਅਪਣੇ ਘਟ ਆਲੇ ਨੂੰ ਠੀਕ ਜਾਣ ਲਉਂਗੇ, ਸਾਖਸ਼ੀ ਨੂੰ ਬਈ ! ਉਹ ਜਿਹੜਾ ਚਾਰ ਖਾਣੀਆਂ 'ਚ ਆ, ਉਹ ਸਾਖਸ਼ੀ ਰੂਪੇਣ ਸਭ ਦੇ ਅੰਦਰ ਬੈਠੈ। ਮੈਂ ਥੁਆਨੂੰ , ਇੱਕ ਹੋਰ ਗੱਲ ਦੱਸਦਾਂ,

ਸਿੱਧੀ ਗੱਲ ਐ। ਤੁਸੀਂ ਜਦ ਵੀ ਬੈਠੋਂਗੇ, ਇੱਕ ਥੁਆਡੀ ਕਲਪਣਾ ਚੱਲੇਗੀ, ਇੱਕ ਦੇਖਣ, ਜਾਨਣ ਆਲਾ ਵੀ ਓਥੇ ਖੜ੍ਹਾ ਹੋਏਗਾ। ਇਹਨਾਂ ਦੋਹਾਂ 'ਚ ਕਦੇ ਕੋਈ ਗੈਰ ਹਾਜਰ ਹੋਇਐ? ਜੇ ਕਲਪਣਾ ਨਾ ਚੱਲੇ ਓਥੇ, ਦੇਖੂਗਾ ਕੀ ਤੇ ਜਾਣੂੰਗਾ ਕੀ? ਜੇ ਉਹ ਨਾ ਗਿਆਤ, ਗੇਅ, ਓਥੇ ਪ੍ਰਮੇਸ਼ਰ ਸਾਖਸ਼ੀ ਰੂਪੇਣ, ਦ੍ਰਸ਼ਟਾ ਰੂਪੇਣ ਨਾ ਬੈਠਾ ਹੋਵੇ, ਥੁਆਡੀ ਕਲਪਣਾ ਨੂੰ ਜਾਣੂੰਗਾ ਕੌਣ? ਤੁਸੀਂ ਇਹ ਕਹੋਂਗੇ ਬਈ! ਅੱਜ ਤਾਂ ਬਈ ਫਲਾਨਾ ਆਦਮੀ ਆ ਗਿਆ, ਘੰਟਾ ਕਲਪਣਾ 'ਚ ਖਰਾਬ ਹੋ ਗਿਆ । ਏਸ ਕਰਕੇ, ਉਹ ਸੋਇ ਸਰੂਪ ਥੁਆਡਾ ਨਿੱਤ ਐ, ਸਤਿ ਹੈ, ਵਿਆਪਕ ਹੈ ਆਤਮਾ ਹੈ, ਪ੍ਰਮਾਤਮਾ ਹੈ–

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥**
**ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤ ਹੋਈ॥** (ਪੰਨਾ–੪੨੧)

ਇਹ ਰੱਬ ਵੀ ਥੁਆਨੂੰ ਓਥੋਂ ਹੀ ਮਿਲਣੈ ,ਹੋਰ ਨਹੀਂ ਕਿਤਿਓਂ ਮਿਲਣਾ–

**ਕਈ ਕੋਟਿ ਪ੍ਰਭ ਕਉ ਖੋਜੰਤੇ॥ਆਤਮ ਮਹਿ ਪਾਰਬ੍ਰਹਮੁ ਲਹੰਤੇ॥** (ਪੰਨਾ–੨੭੬)
**ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ॥**
(ਪੰਨਾ–੪੩੫)

ਜਦ ਤੱਕ ਇਹਦਾ ਮਨ ਮਾਇਆ ਦਾ ਮੁਹਤਾਜ ਐ, ਇਹਨੂੰ ਅੰਤਰ ਆਤਮਾ, ਬ੍ਰਹਮ ਨਹੀਂ ਦਿੱਸੇਗਾ, ਜੋਰ ਲਾ ਲਵੇ। ਮਾਇਆ ਤਾਂ ਮੁੱਕਣੀ ਨਹੀਂ। ਉਹ ਮਾਇਆ ਦੇ ਲਈ ਤਾਂ ਸਹੁਰਾ ਪੱਲਾ ਅੱਡੀ ਖੜ੍ਹੈ ਗਾ। ਉਹ ਸੁਆਹ ਕਰੂਗਾ? ਏਸ ਕਰਕੇ, ਪਹਿਲੇ ਭਾਈ! ਤੁਸੀਂ ਆਪਣੇ ਸੋਇ ਸਰੂਪ ਨੂੰ ਜਾਣ ਲਉ ਤੇ ਫਿਰ ਦੁਨੀਆਂ ਦੀ ਛਾਂਟ ਕਰੋ ਬਈ ਆਹ ਕਰਮ ਮੇਰੇ ਤੋਂ ਦੀ ਜਬਰਦਸਤੀ ਕਿਉਂ ਲੰਘਿਆ, ਇਹ ਕੋਈ ਤੀਬਰ ਕਰਮ ਸੀ–

**ਮੱਧਮ ਮਿਟੇ ਪ੍ਰਯਤਨ ਉਪਾਏ। ਤੀਬਰ ਭੋਗ ਬਿਨਾ ਨਹਿ ਜਾਏ।**

ਨਿਰਣੈ ਕੀਤੈ ਕਰਮਾਂ ਦਾ, ਤੀਬਰ ਪ੍ਰਾਲਬਧ ਚੋਂ ਕੈਸੇ ਲੰਘ ਜਾਊ? ਜਿਹੜਾ ਤੀਰ ਛੁੱਟ ਜਾਏ, ਉਹ ਨਹੀਂ ਥੁਆਤੇ ਫੜਿਆ ਜਾਣਾ। ਜਿਹੜਾ ਥੁਆਡੇ ਹੱਥ 'ਚ ਐ, ਥੁਆਡੇ ਭੱਥੇ 'ਚ ਐ, ਦੋਹਾਂ ਨੂੰ ਫੂਕ ਦਿਉ। ਅੱਗੇ ਨੂੰ ਤੁਸੀਂ ਠੀਕ ਹੋ ਸਕਦੇ ਹੋਂ,

ਪਿੱਛੇ ਨੂੰ ਨਾ ਸੋਚਿਓ। ਉਹ ਅੱਜ ਤੇ ਤੁਸੀਂ ਇਹ ਆਪਣੇ ਸਰੂਪ ਦੀ ਇਸਥਿਤੀ ਕਰ ਲਓ, ਜਿਹੜਾ ਸਭ ਦੇ ਵਿੱਚ ਵਿਆਪਕ ਐ–

**ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥**

(ਪੰਨਾ–੧੧੩੬)

ਨਾਨਕ ਦਾ ਰੱਬ, ਜੰਮਣ ਮਰਣ ਆਲਾ ਤਾਂ ਹੈ ਨਹੀਂ–

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥** (ਪੰਨਾ–੧੪੨੭)

ਸੰਸਾਰ ਤੇ ਪਾਰ ਹੋ ਜਾਏਂਗਾ, ਜੇ ਸਾਰਿਆਂ ਦੇ ਹਿਰਦਿਆਂ 'ਚ ਈਸ਼ਰ ਦੇਖ ਲਵੇਂ। ਤੇ ਤੂੰ ਈਸ਼ਰ ਆਪੇ ਹੀ ਹੋ ਜਾਏਂਗਾ ਫੇਰ। ਜਿੰਨਾਂ ਚਿਰ ਤੂੰ ਸਾਰਿਆਂ ਦੇ ਹਿਰਦਿਆਂ 'ਚ ਈਸ਼ਰ ਨਹੀਂ ਦੇਖੇਂਗਾ, ਤੂੰ ਈਸ਼ਰ ਬਣ ਹੀ ਨਹੀਂ ਸਕਦਾ, ਜੋਰ ਲਾ ਲਿਉ। ਉਹ ਭਾਈ ਘਨੱਈਆ ਬਖਸ਼ਿਆ ਹੀ ਐਥੋਂ ਗਿਆ। ਉਹਨੇ ਹਿੰਦੂ, ਮੁਸਲਮਾਨਾਂ, ਸਿੱਖਾਂ 'ਚ ਪਾਣੀ ਪਿਲਾਉਣ 'ਚ ਕੋਈ ਵਿਤਕਰਾ ਨਹੀਂ ਕੀਤਾ। ਇੱਕ ਸਮਝ ਕੇ, ਗੁਰੂ ਗੋਬਿੰਦ ਸਿਹੁੰ ਦਾ ਰੂਪ ਸਮਝ ਕੇ ਪਾਣੀ ਪਿਆਇਆ ਤੇ ਬਖਸ਼ਿਆ ਗਿਆ। ਜਦ ਤੱਕ ਇਹਦੀ ਬਿਰਤੀ ਐਥੇ ਨਹੀਂ ਜਾਂਦੀ, ਤਦ ਤੱਕ ਨਹੀਂ ਬਖਸ਼ਿਆ ਜਾਂਦਾ–

**ਬਿਸਰਿ ਗਈ ਸਭ ਤਾਤਿ ਪਰਾਈ॥**
**ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥**

(ਪੰਨਾ–੧੨੯੯)

ਇਹ ਭਾਈ ਸਾਰਿਆਂ ਦੇ ਵਿੱਚ ਇੱਕ ਪ੍ਰਮੇਸ਼ਰ ਨੂੰ ਦੇਖੋ। ਇਹ ਗੁਰੂ ਰਾਮਦਾਸ ਜੀ ਦੀ ਮਤਿ ਹੈ। ਗੁਰੂ ਅਰਜਨ ਦੇਵ ਜੀ ਨੇ ਦੱਸਿਆ, ਆਹ ਮਤਿ ਸਾਨੂੰ ਸਾਡੇ ਗੁਰੂਆਂ ਨੇ ਦਿੱਤੀ–

**ਸੰਤ ਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥** (ਪੰਨਾ-੨੯੩)

ਸੰਤ ਦੇ ਨਾਲ ਮਿਲਣੇ ਸੇ, ਪ੍ਰਮੇਸ਼ਰ ਦਿਸ ਪੈਂਦੈ। ਵਿਵੇਕਾਨੰਦ ਨੂੰ ਰੱਬ ਦਿਖਾਇਆ ਨਾਸਤਕ ਨੂੰ। ਹਾਕਾਂ (ਆਵਾਜ਼ਾਂ) ਮਾਰੀਆਂ ਉਹਨੇ ਜਾ ਕੇ, ਦੂਏ ਮੁਲਕਾਂ (ਦੇਸ਼ਾਂ) 'ਚ ਹਾਕਾਂ ਮਾਰੀਆਂ। ਮੇਰੇ ਗੁਰੂ ਨੇ ਮੈਨੂੰ (ਰੱਬ) ਦਿਖਾਇਐ, ਆਓ ਦੇਖਣੈ ਜੀਹਨੇ। ਹੁਣ ਤੁਸੀਂ ਐਂ ਦੱਸੋ ਥੁਆਡੀਆਂ ਬਿਰਤੀਆਂ ਚਲਦੀਆਂ ਨੇ ਕਿ ਨਹੀਂ? ਥੋੜੀਆਂ ਜਿਹੀਆਂ ਹੀ ਰੱਖ ਲਉ। ਉਹ ਜਿਹੜਾ ਬਿਰਤੀਆਂ ਦਾ ਦ੍ਰਸ਼ਟਾ, ਉਹ ਕੌਣ ਐ? ਤੁਸੀਂ ਆਪਣੀ ਬਿਰਤੀ ਦੇ ਦ੍ਰਸ਼ਟਾ ਆਪ ਹੋਂ ਕਿ ਨਹੀਂ? 'ਹਾਂ' (ਇੱਕ ਪ੍ਰੇਮੀ ਨੇ ਕਿਹਾ) ਤੇ ਫੇਰ ਉਹ ਗਲਤ ਬਿਰਤੀਆਂ, ਫੇਰ ਕਿਉਂ ਚਲਦੀਆਂ ਨੇ? ਜਦ ਤੁਸੀਂ ਹੁਣ ਬਿਰਤੀਆਂ ਦੇ ਤਾਂ ਭੇਤੀ ਹੋ ਗੇ। ਜਦ ਥੁਆਡੀ ਸਰੂਪ ਮੇਂ ਇਸਥਿਤੀ ਹੋ ਗਈ, ਬਿਰਤੀਆਂ ਦੀ ਤਾਂ ਤਾਕਤ ਨਹੀਂ। ਉਹ ਤਾਂ ਜੜ੍ਹ ਨੇ, ਉਹਤੇ ਥੁਆਡੀ ਸੱਤਾ ਤੇ ਹੀ ਚਲਦੀਆਂ ਨੇ। ਮੈਂ ਥੁਆਨੂੰ ਅੱਜ ਇੱਕ ਗੱਲ ਦੱਸਦਾਂ, ਇਹ ਮੈਨੂੰ ਕਹਿੰਦੇ ਜੀ ਐਥੇ ਆਹ ਕਰ ਦਿਉ, ਐਂ ਕਰ ਦਿਉ, ਕੋਈ ਕਹਿੰਦਾ ਐਂ ਕਰ ਦਿਉ। ਮੈਂ ਕਦੇ ਕਰਦਾਂ, ਕਦੇ ਨਹੀਂ ਕਰਦਾ ਪਰ ਮੇਰਾ ਚਿੱਤ ਨਹੀਂ ਕਰਦਾ ਬਈ ਜੋ ਹੋ ਗਿਆ, ਹੋ ਗਿਆ। ਕਿਉਂ ਐਵੇਂ ਕਮਲ਼ ਜਿਹਾ ਕੁੱਟੀ ਜਾਨੈ। ਰੋਟੀਆਂ ਪੱਕੀਆਂ ਪਈਆਂ ਨੇ ਖਾ ਲਉ। ਆਹ ਆਟਾ ਪਿਆ, ਤੁਸੀਂ ਵੀ ਪਕਾਅ ਲਉ ਗੁੰਨ੍ਹ ਕੇ, ਸਿੱਧੀ ਬਾਤ ਐ। ਅਪਣੇ ਘਰ ਆਈ ਚੀਜ ਰੱਖੋ ਨਾ, ਤੇ ਕਿਸੇ ਨੂੰ ਕਹੋ ਨਾ। ਤੇ ਭੇਜਣੇ ਆਲਾ ਰੱਬ ਐ, ਖਾਣੇ ਆਲਾ ਰੱਬ ਐ ਤੇ ਖਲਾਉਣੇ ਆਲਾ ਵੀ ਰੱਬ ਐ। ਗੱਲ ਤਾਂ ਸੱਚੀ ਇਹ ਐ ਪਰ ਇਹ ਆਈ ਨਹੀਂ ਅਜਾਂ ਅਕਲ 'ਚ। ਜਿੱਦਣ (ਜਿਸ ਦਿਨ) ਅਕਲ 'ਚ ਆ ਗਈ, ਸੁਖੀ ਹੋ ਜਾਂ ਗੇ ਆਪਾਂ। ਅਕਲ 'ਚ ਨਹੀਂ ਬੈਠੀ ਇਹ ਗੱਲ। ਸੋ ਏਸ ਕਰਕੇ ਭਾਈ! ਉਹ ਪ੍ਰਮੇਸ਼ਰ ਵਿਆਪਕ ਐ, ਪਰੀਪੂਰਣ ਐ। ਉਹ ਜਿਹੜਾ ਥੁਆਡੀ ਬਿਰਤੀ ਨੂੰ ਦੇਖਦੈ ਕਿ ਨਾ? ਹੁਣ ਮੇਰੀ ਬਿਰਤੀ ਏਸ ਅਕਾਰ ਐ। ਹੁਣ ਬਦਲ ਗਈ, ਹੁਣ ਠੀਕ ਐ, ਦੂਈ ਐ, ਓਹੀ ਚੇਤਨ ਐ, ਓਹੀ ਦ੍ਰਸ਼ਟਾ ਐ, ਓਹੀ ਸਾਖਸ਼ੀ ਐ, ਓਹੀ ਗਿਆਤਾ ਐ। ਉਹ ਥੁਆਡਾ ਆਪਣਾ ਆਪ ਨਹੀਂ ਹੈ? ਹੈ ਕਿ ਨਹੀਂ? ਤੇ ਫੇਰ ਥੁਆਨੂੰ ਤਾਂ ਸਿਮਰਤੀ ਆ ਗਈ। ਉਹ ਬੇਸਿਮਰਤੀ ਕਿੱਧਰ ਗਈ? ਜਦ ਤੱਕ ਨਹੀਂ ਆਈ

ਸਿਮਰਤੀ ਉਦੋਂ ਤੱਕ ਬੇਸਿਮਰਤੀ ਐ। ਬੇਸਿਮਰਤੀ 'ਚ ਖਰਾਬ ਈ ਹੋਵੋਂਗੇ, ਬੇਸਿਮਰਤੀ ਕਰਕੇ ਹੀ ਕੰਮ ਖਰਾਬ ਹੁੰਦੈ। ਜਿਹੜਾ ਮਹਾਂਪੁਰਸ਼ ਮੈਂ ਦੇਖਿਆ, ਉਹ ਕਹੂ-

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ-੨੯੫)

ਬਾਰੰ ਬਾਰ ਦਾ ਮਤਲਬ ਐ ਤੇਰੀ ਬੇਸਿਮਰਤੀ ਨਾ ਕਿਸੇ ਗੱਲ 'ਚ ਲੱਗ ਜਾਏ। ਕਾਮ, ਕ੍ਰੋਧ, ਲੋਭ, ਮੋਹ 'ਚ ਫਸ ਕੇ ਰਾਗ ਦਵੈਸ਼ 'ਚ ਫਸਕੇ। ਹੁਣ ਇਹ ਤਾਂ ਆਪਾਂ ਸਾਰੇ ਜਾਣਦੇ ਆਂ, ਸਾਰੇ ਕਰਦੇ ਵੀ ਹਾਂ ਤੇ ਢੰਗ ਵੀ ਬਣਾ ਲੈਨੇ ਆਂ ਤੇ ਜਿਹੜਾ ਪੜ੍ਹਿਆ ਜਿਹਾ ਹੁੰਦੈ, ਉਹ ਅਨਪੜ੍ਹਾਂ 'ਚ ਸੱਚਾ ਜਿਹਾ ਵੀ ਹੋ ਜਾਂਦੈ। ਚਾਹੇ ਉਹਨਾਂ ਨਾਲੋਂ ਲੁੱਚਾ ਹੋਵੇ ਉਹ ਜਿਆਦਾ। ਉਹਨੂੰ ਮੰਨ ਲੈਂਦੇ ਨੇ, ਨਾ ਠੀਕ ਐ, ਉਹ ਇਉਂ ਤਾਂ ਨਹੀਂ ਕਹਿੰਦਾ ਨਾ ਬਈ ਇਹ ਤੇਰੀ ਕਸਰ ਐਗੀ।

(ਇੱਕ ਪ੍ਰੇਮੀ) ਜਿਹੜੇ ਅਨਪੜ੍ਹ ਨੇ ਉਹਨਾਂ ਨੂੰ ਸੂਝ ਨਹੀਂ ਹੁੰਦੀ।

(ਮਹਾਰਾਜ ਜੀ) ਉਹ ਤੇਰੇ ਵਰਗੇ ਮਚਲੇ ਵੀ ਹੁੰਦੇ ਨੇ। ਜੱਟ ਮਚਲਾ ਖੁਦਾ ਨੂੰ ਲੈ ਗਏ ਚੋਰ। ਇਹਦਾ ਇਲਾਜ ਕੌਣ ਕਰ ਲਊ। ਚੱਲ ਭਾਈ-

**ਧਨਾਸਰੀ ਮਹਲਾ ੫॥**

ਪੰਚਮ ਪਾਤਸ਼ਾਹ-

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ॥** (ਪੰਨਾ-੧੪੦੯)

ਉਹ ਪ੍ਰਤਿਅਕਸ਼ ਹਰੀ ਦੁਆਰੇ ਬਾਣੀ ਆਈ ਐ-

**ਹਰਿ ਹਰਿ ਲੀਨੇ ਸੰਤ ਉਬਾਰਿ॥**

ਹਰੀ ਨੇ ਆਪਣੇ ਸੰਤਾਂ ਨੂੰ ਆਪ ਹੀ ਨਾਮ ਦੁਆਰੇ ਉਬਾਰਿ ਲਿਆ। ਨਾਮ-ਨਾਮੀ ਦਾ ਫਰਕ ਨਹੀਂ ਹੈ ਜਿਆਦਾ, ਮੈਂ ਥੁਆਨੂੰ ਦੱਸਾਂ। ਉਹ ਜਿਹੜਾ ਥੁਆਨੂੰ ਦ੍ਰਸ਼ਟਾ ਦਾ, ਅਪਣਾ ਆਪ ਪ੍ਰਾਪਤ ਹੋ ਜਾਏ, ਇਹ ਨਾਮ ਐ। ਜਦ ਥੁਆਡੇ ਸੰਸਕਾਰ ਪੱਕ ਕੇ ਡਿਗ ਪੈਣਗੇ, ਫੇਰ ਜੀਵਨ ਮੁਕਤ ਹੋ ਜਾਉਂਗੇ, ਹੋਰ ਕੀ

ਹੋਏਗਾ? ਪਰ ਓਥੋਂ ਜਿੱਥੇ ਥੁਆਡੇ ਪੈਰ ਟਿਕ ਗਏ, ਓਥੋਂ ਨਾ ਹਿਲ ਜਾਇਓ, ਕਿਤੇ ਚੇਤਨ ਨੂੰ ਛੱਡਕੇ, ਜੜ੍ਹ ਦੇ ਵਿੱਚ ਰਲ ਜਾਉਂ। ਏਸ ਕਰਕੇ, ਗੁਰੂ ਸਾਹਿਬ ਨੇ ਲਿਖਿਆ–

**ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ॥**

(ਪੰਨਾ–੪੩੫)

ਇਹਨੇ ਆਪਣੇ ਅੰਤਰ ਆਤਮਾ ਨੂੰ ਵਿਆਪਕ ਨਹੀਂ, **ਘਟਿ ਘਟਿ ਮੈ ਹਰਿ ਜੂ** ਨਹੀਂ ਦੇਖਿਆ, ਅਜੇ ਇਹ ਮਾਇਆ ਦਾ ਮੁਹਤਾਜ ਹੈ, ਬੱਸ! ਮਾਇਆ ਇਹਨੂੰ ਦਿਖਾਲ ਦਿਉ, ਜਿੱਧਰ ਖੁਸ਼ੀ ਐ ਲਈ ਚੱਲੋ। ਉਹ ਅਸੀਂ ਪਹਿਲਾਂ ਹੁੰਦੇ ਸੇ ਫੌਜ 'ਚ। ਉਹ ਘੋੜਿਆਂ ਨੂੰ ਫੜਨ ਲਈ ਹਰੇ ਪੱਠੇ ਲੈਣੇ ਪੈਂਦੇ ਸੇ ਤਾਂ ਉਹ ਸਹੁਰਾ ਫਸਦਾ ਸੀ, ਫੇਰ ਤਾਂ ਉਹਨੂੰ ਫੜ ਹੀ ਲੈਂਦੇ ਸੇ। ਏਸ ਕਰਕੇ, ਆਹ ਜਿਹੜੇ ਹਰੇ ਕੱਖ ਨੇ ਕਿ ਨਾ ਮਾਇਆ ਦੇ, ਇਹਨਾਂ ਨੂੰ ਛੱਡ ਦਿਉ, ਇਹਦਾ ਮੋਹ ਛੱਡ ਦਿਉ ਤੇ ਪ੍ਰਮੇਸ਼ਰ ਦੀ ਸਿਮਰਤੀ ਨੂੰ ਕਾਇਮ ਕਰ ਲਉ, ਇਹਨੂੰ ਰੱਖੋ, ਕਿਸੇ ਨਾਲ ਗੱਲਾਂ ਕਰੀ ਜਾਓ। ਉਹ ਜਦ ਫਕੀਰ ਮੁੜਕੇ ਆਇਆ (ਗੁਰੂ ਅਰਜਨ ਦੇਵ ਦੇ ਪਾਸ) ਪੈਰਾਂ ਤੇ ਪਿਆ ਉਹ ਕਹਿੰਦਾ, ਮਹਾਰਾਜ ਇਹ ਕੀ? ਤੇ ਤੁਸੀਂ ਕਹਿੰਦੇ ਕੀ ਸੀਗੇ ਤੇ ਹੋਂ ਤੁਸੀਂ ਕੌਣ? ਉਹ ਕਹਿੰਦੇ–

**ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥**

(ਪੰਨਾ–੩੮੪)

ਇਹ ਕਹਿੰਦਾ, ਫਕੀਰਾ ਮੇਰਾ **ਠਾਠਾ ਬਾਗਾ** ਐਗਾ। ਸਰੋਵਰ ਐਥੇ ਬਣੇਗਾ, ਕੀਰਤਨ ਹੋਏਗਾ, ਗੁਰੂ ਦਾ ਹੁਕਮ ਐ, ਪੂਰਾ ਹੋਊ। ਗੁਰੂ ਦੀ ਆਗਿਆ ਹੋਈ ਐ ਐਥੇ ਨ੍ਹਾਉਣਗੇ ਲੋਕ, ਪੁੰਨ ਹੋਏਗਾ ਪਰ ਮੇਰਾ ਇਹ **ਠਾਠਾ ਬਾਗਾ** ਐ **ਸਾਚਿ ਨਾਮਿ ਮੇਰਾ ਮਨੁ ਲਾਗਾ**। ਇੱਕ ਵਾਰੀ ਨਾਮ ਦੇ ਨਾਲ ਮਨ ਜੁੜ ਜਾਏ, ਫੇਰ ਕੋਈ ਜਰੂਰਤ ਨਹੀਂ, ਇੱਕ ਵਾਰੀ ਦੀ ਜਰੂਰਤ ਐ–

**ਨਾਮ ਸੰਗਿ ਜਿਸਕਾ ਮਨੁ ਮਾਨਿਆ॥ ਨਾਨਕ ਤਿਨਹਿ ਨਿਰੰਜਨੁ ਜਾਨਿਆ॥**

(ਪੰਨਾ–੨੮੧)

ਬਾਕੀ ਕੀ ਰਹਿ ਗਿਆ, ਇਹਦਾ ਮਨ ਨਾਮ ਦੇ ਵਿੱਚ ਨਹੀਂ ਆਇਆ,

ਨਾਮ ਤਾਂ ਉਹ ਜਿਹੜਾ ਦੇਖਦੈ ਕਿ ਨਾ ਬਿਰਤੀ ਨੂੰ ਉਹ ਹੈ, ਬਿਰਤੀ ਤਾਂ ਨਹੀਂ ਐ ਨਾਮ। ਬਿਰਤੀ ਤਾਂ ਆਊਗੀ, ਸੰਕਲਪ ਆਏਗਾ ਜਾਏਗਾ, ਖਿਆਲ ਆਏਗਾ ਜਾਏਗਾ, ਉਹ ਆਉਣੇ ਜਾਣੇ ਆਲਾ ਰੱਬ ਨਹੀਂ-

**ਜੋ ਇਹੁ ਜਾਣਹੁ ਸੋ ਇਹੁ ਨਾਹਿ॥ਜਾਨਣਹਾਰੇ ਕਉ ਬਲਿ ਜਾਉ॥**

(ਪੰਨਾ-੮੮੫)

ਆਹ ਜਿਹੜਾ ਤੁਸੀਂ ਦੇਖਦੇ ਹੋਂ ਕਿ ਨਾ, ਗਿਆਤਾ-ਗਿਆਨ-ਗੇਯ। ਧਿਆਤਾ-ਧਿਆਨ-ਧੇਯ ਐਦੂੰ ਪਰੇ-ਪਰੇ। ਇਹ ਬਿਲਕੁਲ ਰੱਬ ਨਹੀਂ, ਇਹ ਤਾਂ ਬੁੱਤ ਪ੍ਰਸਤੀ ਹੈ ਸਾਰੀ, **ਜਾਨਣਹਾਰੇ ਕਉ ਬਲਿ ਜਾਉ।** ਥੁਆਡੇ ਅੰਦਰ ਇੱਕ ਜਾਨਣਹਾਰ ਵਸਤੂ ਵੀ ਤਾਂ ਹੈ। ਉਹ ਕੀ ਐ? ਦੱਸੋ, ਤੁਸੀਂ ਦੱਸ ਦਿਉਂਗੇ? ਪ੍ਰੇਮੀ-ਜੀ ਮੈਂ।(ਮਹਾਰਾਜ ਜੀ) ਉਹ ਨਾ ਰਹਿਣ ਦੇ ਤੂੰ-

**ਜਾਨਨਹਾਰ ਪ੍ਰਭੂ ਪਰਬੀਨ॥ਬਾਹਰਿ ਭੇਖ ਨ ਕਾਹੂ ਭੀਨ॥** (ਪੰਨ-੨੬੯)

ਪ੍ਰੇਮੀ-ਉਹ ਰੱਬ ਐ, ਉਹ ਮਹਾਰਾਜ।

ਮਹਾਰਾਜ ਜੀ-ਹੁਣ ਤੈਂ ਆਪਣਾ ਮਹਾਰਾਜ ਦੇਖਿਐ?

ਪ੍ਰੇਮੀ-ਉਹ ਮੇਰੇ ਅੰਦਰ ਓਹਲੇ 'ਚ ਰਹਿੰਦੈ, ਮੈਨੂੰ ਪਤਾ ਐ।

ਮਹਾਰਾਜ ਜੀ- ਓਹਲਾ ਆਲਾ ਕੋਈ ਨਹੀਂ ਹੈਗਾ। ਓਹਲਾ ਤੈਂ ਆਪ ਕੀਤੈ। ਓਹਲਾ ਆਦਮੀ ਆਪ ਕਰਦੈ, ਉਹ ਓਹਲਾ ਉਹਨੂੰ ਹੰਕਾਰ ਕਰਦੈ-

**ਹਉ ਹਉ ਭੀਤਿ ਭਇਓ ਹੈ ਬੀਚੋ** (ਪੰਨਾ-੬੨੪)

ਉਹ ਤਾਂ ਹੰਕਾਰ ਦੀ ਕੰਧ ਤੈਂ ਆਪ ਕਰੀ ਐ, ਉਹਦਾ ਕੀ ਦੋਸ਼ ਐ। ਇਹ ਨਹੀਂ ਗੱਲ। ਹਾਂ ਚੱਲੀਏ-

**ਹਰਿ ਕੇ ਦਾਸ ਕੀ ਚਿਤਵੈ ਬੁਰਿਆਈ**

ਜਿਹੜਾ ਹਰੀ ਦੇ ਦਾਸ ਦੀ ਬੁਰਿਆਈ ਚਿੰਤਨ ਕਰੇਗਾ, ਉਹ ਰੱਬ ਉਹਨੂੰ ਦੰਡ ਦੇਗਾ, ਇਹ ਸਿੱਧੀ ਗੱਲ ਐ-

**ਤਿਸ ਹੀ ਕਉ ਫਿਰਿ ਮਾਰਿ॥ ੧॥ ਰਹਾਉ॥**

ਉਹਨੂੰ ਮਾਰ ਪਏਗੀ, ਅੱਜ ਪਵੇ, ਕੱਲ ਪਵੇ, ਕਦੇ ਪਵੇ-

**ਜਨ ਕਾ ਆਪਿ ਸਹਾਈ ਹੋਆ**

ਆਪਣੇ ਸੇਵਕਾਂ ਦੀ ਆਪ ਸਹਾਇਤਾ ਕਰਦੈ। ਪ੍ਰਹਲਾਦ ਦੀ ਕੀਤੀ, ਨਾਮਦੇਵ ਦੀ ਕੀਤੀ, ਕਬੀਰ ਦੀ ਕੀਤੀ ਸਾਰੀ ਦੁਨੀਆਂ 'ਚ। ਉਹ ਆਪਣੇ ਜਨਾਂ ਦੀ ਆਪ ਸਹਾਇਤਾ ਕਰਦੈ। ਕਿਉਂ?

**ਹਰਿ ਹਰਿ ਜਨਿ ਦੁਈ ਏਕ ਹੈ** (ਦਸਮ ਪਾਤਸ਼ਾਹ)

ਉਹਤੇ ਅਲੈਹਦਾ ਨਹੀਂ ਹੈ-

**ਚਉਥੇ ਪਦ ਮਹਿ ਜਨ ਕੀ ਜਿੰਦੁ॥** (ਪੰਨਾ-੮੭੧)

ਕਬੀਰ ਕਹਿੰਦਾ, ਮੇਰੀ ਜਿੰਦ ਤਾਂ ਚਉਥੇ ਪਦ ਮੇਂ ਸੀ। ਉਹ ਕੀ ਕਰਦਾ ਬਾਦਸ਼ਾਹ? ਹਾਂ ਜੀ-

**ਨਿੰਦਕ ਭਾਗੇ ਹਾਰਿ॥**

ਨਿੰਦਕਾਂ ਨੂੰ ਹਾਰਨਾ ਪਏਗਾ, ਨਿੰਦਾ ਸਭਸੇ ਬੁਰੀ ਚੀਜ ਐ-

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥**
**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥** (ਪੰਨਾ-੭੫੫)

ਨਿੰਦਾ ਕਰਨੇ ਸੇ, ਦੂਏ ਦਾ ਭਾਰ ਚੱਕਣੇ ਸੇ, ਅਪਣਾ ਨਹੀਂ ਚੱਕਿਆ ਜਾਂਦਾ। ਦੂਏ ਦਾ ਚੱਕ ਕੇ ਮਾਰਿਆ ਜਾਊ, ਕਿੰਨਿਆਂ ਕੁ ਦਾ ਚੱਕੇਗਾ? ਉਹ ਰੱਬ ਈ ਕੰਮ ਕਰੇਗਾ ਸਾਰਾ। ਉਹ ਨਿੰਦਕ ਭਾਈ ਥੱਕ ਗਏ ਉਹ ਸੁਲਹੀ ਵੱਲ ਐ (ਇਸ਼ਾਰਾ)-

**ਭ੍ਰਮਤ ਭ੍ਰਮਤ ਊਹਾਂ ਹੀ ਮੂਏ**

ਉਹ ਓਥੇ ਕੋਹਲੂ ਦੇ ਬੌਲਦ ਵਾਂਗ। ਇਹ ਆਪਣੇ ਅੰਦਰ ਦੇਖੋ, ਸਵੇਰੇ ਤੜਕੇ ਉਠਕੇ ਤੁਸੀਂ ਦੇਖਿਉ ਬਈ ਸਾਡਾ ਮਨ ਨਾਮ ਨਾਲ ਜੁੜਦੈ ਕਿ ਦੁਨੀਆਂ ਦੇ ਪਦਾਰਥਾਂ ਨਾਲ ਜੁੜਦੈ। ਇਹ ਤਾਂ ਤੁਸੀਂ ਦੇਖਣੈ, ਦ੍ਰਿਸ਼ਟਾ ਤਾਂ ਤੁਸੀਂ ਓਂ। ਹੋਰ ਤਾਂ ਕੋਈ ਹੈ ਨਹੀਂ। ਜੇ ਤਾਂ ਉਹ ਉੱਠਦਾ ਹੀ ਮਨ ਨਾਮ ਨਾਲ ਜੁੜ ਗਿਆ ਅੱਖਾਂ ਖੁਲ੍ਹਦੇ ਸਾਰ, ਉਦੋਂ ਹੀ ਸੁਰਤ 'ਚ ਫੇਰ ਤਾਂ ਤੁਹਾਡੀ ਫਤਿਹ ਹੈ। ਜੇ ਉਦੋਂ ਗਿਣਨ

ਲੱਗ ਗਿਆ ਦੁਨੀਆਂ ਦੀਆਂ ਬਾਤਾਂ, ਐਂ ਫਲਾਨਾ, ਧਿਮਕੜਾ ਫੇਰ ਤਾਂ ਐਵੇਂ ਵਾਧੂ ਈ ਬਾਤ ਐ। ਉਹ ਤਾਂ ਐਵੇਂ ਫਜ਼ੂਲ ਐ, ਗਲਤ ਐ–

**ਬਾਹੁੜਿ ਗ੍ਰਿਹਿ ਨ ਮੰਝਾਰਿ॥**

ਫੇਰ ਮੁੜਕੇ ਉਹ ਆਪਣੇ ਸਰੀਰ ਰੂਪੀ ਜਿਹੜਾ ਹੈਗਾ ਕਿ ਨਾ ਕੋਠਾ, ਉਹਦਾ ਇਹ ਮਾਲਕ ਐ ਅਸ਼ਰੀਰੀ, ਉਹ ਐ ਪ੍ਰਮੇਸ਼ਰ। ਉਹਦੇ ਵਿੱਚੋਂ ਫੇਰ ਉਹ ਜਾ ਨਹੀਂ ਸਕੇਗਾ। ਜੇ ਦੁਨੀਆਂ ਨਾਲ ਮਿਲ ਗਿਆ, ਫੇਰ ਓਧਰ ਨਹੀਂ ਜਾ ਸਕੇਗਾ। ਇੱਕ ਨਾਲ ਰੱਖੋ। ਇੱਕ ਸਾਨੂੰ ਗੁਰਮੁਖ ਸਿਹੁੰ ਸੰਤ ਨੇ ਦੱਸਿਆ ਸੀਗਾ ਗੰਗਾ ਕਿਨਾਰੇ। ਇੱਕ ਮੋਤੀ ਰਾਮ ਹੋਇਐ ਮੁਲਤਾਨ ਵਿੱਚ। ਇੱਕ ਓਥੇ ਚੂੜ੍ਹੀ ਹੋਈ ਐ। ਉਹ ਭਗਤ ਸੀ, ਉਹ ਇੱਕ ਦਿਨ ਆਉਂਦਾ ਸੀ। ਉਹ ਜਦ ਟੋਭੇ ਨ੍ਹਾ ਕੇ ਆਉਂਦਾ ਹੁੰਦਾ, ਉਹ ਗੋਹਾ ਸੁੱਟਣ ਜਾਂਦੀ ਸੀ ਤੜਕੇ। ਉਹ ਕਿਤੇ ਐਂ ਐਂ ਹੋਏ ਦੋ ਕੁ ਵਾਰੀ। ਉਹ ਕਹਿੰਦੀ, ਭਗਤਾ ਇੱਕ ਪਾਸੇ ਹੋ ਕੇ ਮਰ ਜਿਹੜੇ ਪਾਸੇ ਮਰਨਾ ਐਗਾ। ਮੇਰਾ ਟੋਕਰਾ ਨਹੀਂ ਛੁੱਟਣਾ, ਤੇਰਾ ਟੋਭਾ ਨਹੀਂ ਛੁੱਟਣਾ। ਉਹ ਕਹਿੰਦਾ ਬਈ ਗੱਲ ਠੀਕ ਐ। ਉਹ ਜਾ ਕੇ ਬਹਿ ਗਿਆ ਫੇਰ ਨਹੀਂ ਉੱਠਿਆ, ਪੰਜਵੀਂ ਭੂਮਿਕਾ 'ਚ ਚਲਿਆ ਗਿਆ। ਲੋਕ ਉਹਦੇ ਦਰਸ਼ਨ ਕਰਨ ਜਾਂਦੇ ਸੀ। ਉਹਨੂੰ ਕਹਿੰਦੇ, ਤੇਰਾ ਗੁਰੂ ਕੌਣ ਐ? ਚੂੜ੍ਹੀ ਐ, ਕਹਿੰਦਾ। ਉਹਤੇ ਉਪਦੇਸ਼ ਮਿਲਿਆ। ਗੱਲ ਤਾਂ ਉਹਦੀ ਸੱਚੀ ਸੀ, ਲੋਕ ਹੱਸ ਪੈਣ। ਉਹ ਕਹਿੰਦੀ ਭਗਤਾ, ਇੱਕ ਪਾਸੇ ਹੋ ਕੇ ਮਰ, ਜਿਹੜੇ ਪਾਸੇ ਮਰਦੈਂਗਾ, ਤੇਰਾ ਤਾਂ ਰੋਜ ਦਾ ਕੰਮ ਐ, ਤੇਰਾ ਟੋਭਾ ਨਹੀਂ ਛੁੱਟਣਾ, ਮੇਰਾ ਟੋਕਰਾ ਨਹੀਂ ਛੁੱਟਣਾ, ਅਸੀਂ ਤਾਂ ਰੋਜ ਮਿਲਣੈ ਐਥੇ। ਉਹਦਾ ਤਾਂ ਇਹ ਮਤਲਬ ਸੀ ਪਰ ਉਹ ਇੱਕ ਪਾਸੇ ਹੋ ਗਿਆ। ਇਹ ਇੱਕ ਪਾਸੇ ਈ ਹੋ ਜਾਏ। ਜੇ ਤਾਂ ਇਹਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਗਈ ਤਾਂ ਇਹਦੇ ਸਾਰੇ ਕੰਮ ਸਫਲ ਨੇ। ਜੇ ਨਾ ਹੋਈ ਤਾਂ ਇਹ ਸਿਫਰ ਈ ਸਿਫਰ ਐ, ਸਿੱਧੀ ਬਾਤ ਐ। ਉਹ ਦਾਸ ਜਿਹੜਾ ਬਣ ਗਿਆ, ਉਹ ਗੁਰੂ ਰੂਪ ਹੁੰਦੈ। ਦਾਸ ਬਣਨਾ ਬੜਾ ਮੁਸ਼ਕਲ ਐ, ਗੁਰੂ ਬਣਨਾ ਬੜਾ ਸਖਾਲੈ। ਗੁਰੂ ਤਾਂ ਸਭ ਚੀਜ ਪੁੱਛਦਾ ਐਗਾ ਦਾਸ ਨੂੰ ਕਹਿੰਦਾ, ਲੂਣ ਨਹੀਂ ਠੀਕ, ਫਲਾਨਾ ਨਹੀਂ ਠੀਕ, ਦਾਸ ਦੇ ਤਾਂ ਭਾਅ ਦੀ ਬਣੀ ਰਹਿੰਦੀ ਐਗੀ। ਏਸ ਕਰਕੇ, ਇੱਕ ਮਾਈ ਆਈ ਸੀ ਕਿ ਨਾ ਮਾਲਵੇ 'ਚ। ਉਹ ਕਹਿੰਦੀ, ਮਹਾਰਾਜ

ਥੁਆਡੇ 'ਚ ਬੜਾ ਕਿਹੜਾ ਹੁੰਦੈ, ਅਖੇ ਗੁਰੂ ਬੜਾ ਹੁੰਦੈ, ਚੇਲਾ ਛੋਟਾ ਹੁੰਦੈ। ਆਹ ਕਹਿੰਦੀ, ਮੇਰੇ ਪੁੱਤ ਨੂੰ ਗੁਰੂ ਈ ਬਣਾ ਲਉ। ਉਹਨੂੰ ਸੀ ਕਿ ਬੜਾ ਬਣਾ ਲਉ। ਏਸ ਕਰਕੇ, ਜਦ ਤੱਕ ਇਹ ਗੁਰੂ ਦਾ ਸਿੱਖ ਨਹੀਂ ਬਣੇਗਾ, ਸੰਤ ਨਹੀਂ ਬਣੇਗਾ। ਸੰਤ ਤਾਂ ਰੱਬ ਦਾ ਈ ਨਾਉਂ ਹੈ–

**ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥**

(ਪੰਨਾ–੧੩੮੮)

ਸੰਤ ਕਿਸੇ ਦਾ ਬਣਾਇਆ ਨਹੀਂ ਬਣਦਾ, ਸੰਤ ਨੂੰ ਪ੍ਰਮੇਸ਼ਰ ਬਣਾਉਂਦਾ ਹੁੰਦੈ ਪਰ ਉਹਦੀ ਇੱਕ ਲਾਗ ਐ, ਦਵਾਈ ਐ ਪ੍ਰੇਮਾ ਭਗਤੀ। ਜਦ ਥੁਆਡੇ ਅੰਦਰ ਪ੍ਰੇਮ ਆ ਗਿਆ–

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨਿ ਪ੍ਰੇਮ ਕੀਓ ਤਿਨਹੀ ਪ੍ਰਭੁ ਪਾਇਓ॥**

(ਦਸਮ ਗ੍ਰੰਥ)

(ਇਹ) ਪਹੁੰਚ ਜਾਏਗਾ। ਪ੍ਰੇਮ ਜਿੱਥੇ ਥੁਆਡਾ ਲੱਗ ਜਾਏ, ਓਥੇ ਬਿਰਤੀ ਜੁੜ ਜਾਂਦੀ ਐ, ਇਹ ਨਿਯਮ ਐਂ। ਤੁਸੀਂ ਦੇਖ ਲਿਉ ਕਦੇ ਜਿੱਥੇ ਪ੍ਰੇਮ ਥੁਆਡਾ ਹੋਏਗਾ, ਬਿਰਤੀ ਓਥੇ ਜੁੜੀ ਹੋਏਗੀ, ਗੱਲਾਂ ਹੋਰ ਨਾਲ ਕਰਦੇ ਹੋਵੋਂਗੇ। ਆਹ ਮੇਰੇ ਕੋਲ ਕਰਨੈਲ ਸਿਹੁੰ ਆਉਂਦੈ, ਓਥੇ ਅਸੀਂ ਬੈਂਹਦੇ ਹੁੰਨੇ ਆਂ, ਇਹ ਸੋਹਣੀ ਗੱਲ ਕਰਦੈ। ਮਾਂਗੇਆਲੀਏ ਸੰਤਾਂ ਦਾ ਚੇਲੈ। ਇਹਨੇ ਗੱਲ ਨਾ ਕੋਈ ਕੀਤੀ, ਖਨੀਂ (ਖਬਰੈ) ਐਥੇ ਹੀ ਹੋਵੇ। ਮੈਂ ਆਖਿਆ, ਅੱਜ ਤੈਂ ਕਰਨੈਲ ਸਿੰਹਾਂ ਕੋਈ ਗੱਲ ਨਹੀਂ ਕੀਤੀ। ਕਹਿੰਦਾ, ਹੁਣ ਨਹੀਂ ਮੈਂ ਸਾਧ ਨਾਲ ਗੱਲ ਕਰਦਾ। ਮੈਂ ਕਿਹਾ ਕਿਉਂ? ਅਖੇ ਅੱਜ ਮੇਰੇ ਦਿਲ 'ਚ ਇਹ ਸੀ, ਸੰਤਾਂ ਨਾਲ ਮੈਂ ਗੱਲ ਕਰਦਾ ਸੀ। ਉਹ ਕਹਿੰਦੇ, ਓਥੇ ਭੱਜਿਆ ਫਿਰਦੈਂ, ਗੱਲਾਂ ਮੇਰੇ ਨਾਲ ਕਰਦੈਂਗਾ? ਕਹਿੰਦਾ, ਗੱਲ ਸੱਚੀ ਸੀ। ਮੈਂ ਆਖਿਆ ਸਾਧਾਂ ਨਾਲ ਗੱਲ ਈ ਨਾ ਕਰੋ, ਇਹ ਤਾਂ ਅੰਦਰ ਦੀ ਬਾਤ ਜਾਣ ਜਾਂਦੇ ਆ। ਸੋ ਏਸ ਕਰਕੇ, ਜਦ ਤੱਕ ਇਹਦਾ ਮਨ ਇੱਕ ਵਾਰੀ ਨਹੀਂ ਛੂੰਹਦਾ ਓਸ ਨਾਮ ਦੇ ਨਾਲ, ਇਹ ਨਾਮੀ ਨਹੀਂ ਬਣ ਸਕਦਾ। ਉਹਦੇ ਵਿੱਚ ਮਸਾਲਾ ਲੱਗਦੈ ਪ੍ਰੇਮ, ਪ੍ਰੇਮ ਥੁਆਡੇ ਕੋਲ ਹੋਏਗਾ ਤਾਂ ਜੁੜੇਗਾ, ਜੋਰ ਲਾ ਲਉ

ਤੁਸੀਂ। ਉਹ ਇੱਕ ਪੜ੍ਹਦਾ ਹੁੰਦਾ ਸੀ ਮਾਂਗੇਆਲੀਆ, ਇਹਨਾਂ ਦੇ ਯਾਦ ਹੋਊ, ਉਹ ਮੰਜਾ ਡਾਹੀ ਪਿਆ ਸੀ ਤੜਕੇ–

**ਰੱਬ ਪ੍ਰੇਮ ਦੀਆਂ ਡੋਰਾਂ ਨਾਲ ਬੱਝਿਆ, ਖਿੱਚ ਲਉ ਨਾਮ ਜਪ ਕੇ।**

ਉਹਨਾਂ ਦੀ ਧਾਰਨਾ ਸੀ। ਉਹ ਤੜਕੇ ਹੀ ਪੜ੍ਹੇ ਨਾਲੇ ਹਲ ਵਾਹੇ। ਮੈਨੂੰ ਉਹਦਾ ਪਤਾ ਨਹੀਂ ਸੀ ਬਈ ! ਏਸ ਕਰਕੇ, ਪ੍ਰੇਮ ਦਾ ਮਸਾਲਾ ਜਦ ਤੱਕ ਥੁਆਡੇ ਕੋਲ ਨਹੀਂ ਹੈ, ਉਦੋਂ ਤੱਕ ਇਹ ਛੱਡ ਦਿਉ ਬਈ ਰੱਬ ਨੂੰ ਮਿਲਜਾਂਗੇ। ਪਹਿਲਾਂ ਪ੍ਰੇਮ ਪੈਦਾ ਕਰੋ, ਤੁਸੀਂ ਤਾਂ ਕਾਨੂੰਗੋ ਬਣੇ ਵੇਂ ਓਂ ਲੋਕਾਂ ਦੇ ਭਾਂਡੇ ਮਾਂਜੋ, ਕੁੱਛ ਕੰਮ ਤਾਂ ਕਰੋ ਤੁਸੀਂ। ਹੁਣ ਤੁਸੀਂ ਤਾਂ ਪਹਿਲੇ ਹੀ ਅਫਸਰੀਆਂ 'ਚ ਜੰਮੇਂ ਓਂ ਥੁਆਡਾ ਤਾਂ ਕੰਮ ਈ ਖੜ੍ਹੈ ਗਾ। ਥੁਆਡਾ ਤਾਂ ਊ ਈਂ ਕੰਮ ਖੜ੍ਹੈ ਗਾ। ਕਿਉਂ? ਤੁਸੀਂ ਏਧਰ ਗਏ ਈ ਨਹੀਂ, ਮੈਂ ਦੇਖੇ ਨੇ ਕਈ ਆਦਮੀ ਗਏ ਨਹੀਂ ਏਧਰ, ਇਨ੍ਹਾਂ ਦੇ ਭਾਅ ਦਾ ਇਹ ਫਜ਼ੂਲ ਜਿਹਾ ਕੰਮ ਐ, ਨੌਕਰਾਂ ਦਾ ਹੁੰਦੈ।

ਮੈਂ ਚਲਿਆ ਗਿਆ ਉਹ ਗੁਜਰਾਤ 'ਚ। ਉਨ੍ਹਾਂ ਨੇ ਮੈਨੂੰ ਨਿਉਂਦਾ ਦਿੱਤਾ, ਬਈ ਰੋਟੀ ਅਸੀਂ ਘਰ ਖਵਾਉਣੀ ਐ, ਬਹੁਤ ਕਹਿੰਦਾ ਸੀ, ਮੈਂ ਆਖਿਆ ਚੱਲ ਬਈ। ਓਥੇ ਤਮਾਖੂ ਬੜਾ ਹੁੰਦੈ। ਉਹ ਤਮਾਖੂ ਦਾ ਢੇਰ ਚਿਣਿਆ ਵਾ ਸੀ, ਉਹਦੇ ਨਾਲ ਉਹਨੇ ਮੇਰਾ ਵਿਛਾਇਆ ਕਰ 'ਤਾ। ਮੈਂ ਉਹਨੂੰ ਆਖਿਆ, ਚੱਕ ਏਥੋਂ ! ਕਹਿੰਦਾ ਕਿਉਂ? ਮਹਾਰਾਜ ਮੈਂ ਤਾਂ ਏਸ ਕਰਕੇ ਵਿਛਾਇਆ ਬਈ ਹਵਾ ਨਹੀਂ ਲੱਗੇਗੀ, ਧੂਣੀ ਲੱਗ ਜੂ। ਮੈਂ ਆਖਿਆ, ਉਹ ਸਾਡੇ ਖ਼ੂਨ 'ਚ ਖਰਾਬੀ ਐ। ਇਹਨੂੰ ਐਥੇ ਰੱਖ ਦੇ, ਉਹਨੇ ਰੱਖ 'ਤਾ। ਉਹ ਭਾਂਡੇ ਚੱਕਣ ਹੋਰ ਆਏ। ਮੈਂ ਆਖਿਆ ਤੂੰ ਨਹੀਂ ਚੱਕਦਾ? ਕਹਿੰਦਾ, ਜੀ ਹਮ ਬ੍ਰਾਹਮਣ ਲੋਕ ਆਂ, ਜਾਤੀ ਭ੍ਰਸ਼ਟ ਹੋ ਜਾਏਗੀ। ਅਸੀਂ ਤਾਂ ਰੋਟੀ ਖਲ੍ਹਾਵਾਂਗੇ, ਮਾਂਜਣ ਆਲੇ ਇਹ ਲੋਕ। ਮੈਂ ਆਖਿਆ, ਨਾ ਬਈ ਇਹ ਥੁਆਡਾ ਅਸੂਲ ਖਰਾਬ ਐ। ਬਾਬੇ ਨਾਨਕ ਦਾ ਇਹ ਅਸੂਲ ਈ ਨਹੀਂ ਐ। ਇਹ ਥੁਆਡਾ ਅਸੂਲ ਰੱਦੀ ਐਗਾ । ਫੇਰ ਮੈਂ ਉਹਨੂੰ ਸਮਝਾਇਆ, ਮੈਂ ਆਖਿਆ ਤੂੰ ਭਾਂਡੇ ਮਾਂਜ ਫੇਰ ਉਹਨੇ ਆਖਿਆ ਅੱਛਾ ਜੀ। ਏਸ ਕਰਕੇ, ਭਾਈ ! ਇਹ ਜਦ ਤੱਕ ਚਰਨਾਂ ਦੀ ਧੂੜ ਲੋਕਾਂ ਦੀ ਨਹੀਂ ਹੁੰਦਾ ਕਿ ਨਾ ਸੱਚੇ ਦਿਲੋਂ, ਉਦੋਂ ਤੱਕ ਕੰਮ ਨਹੀਂ ਬਣਨਾ। ਏਹ ਤਾਂ ਬਣਾਉਟੀ ਗੱਲਾਂ ਨੇ। ਬਣਾਉਟੀ ਗੱਲਾਂ 'ਚ

ਜਿੰਦਗੀ ਲੰਘ ਜਾਊ, ਫਾਇਦਾ ਤਾਂ ਕੁੱਛ ਨਾ ਹੋਇਆ। ਏਸ ਕਰਕੇ, ਭਾਈ! ਪ੍ਰਮੇਸ਼ਰ ਦੇ ਦਾਸ ਬਣਜੈ ਉਹਦੀ ਨਿਗ੍ਹਾ ਕਰਕੇ–

**ਬਦਹੁ ਕੀ ਨਾ ਹੋਡ ਮਾਧਉ ਮੋ ਸਿਉ॥** (ਪੰਨਾ–੧੨੫੨)

ਕਿਹਾ ਕਿ ਨਾ ਨਾਮਦੇਵ ਨੇ। ਉਹ ਕਹਿੰਦਾ, ਮੇਰੇ ਨਾਲ ਸ਼ਰਤ ਲਾ ਲਉ, ਰੱਬ ਨੂੰ ਕਹਿੰਦਾ। ਸਾਡੇ ਕਰਕੇ ਤਾਂ ਤੂੰ ਪ੍ਰਸਿੱਧ ਹੋਇਐਂ, ਅਸੀਂ ਝੰਡੇ ਲਈ ਫਿਰਦੇ ਆਂ ਤੇ ਤੇਰੀ ਤਾਕਤ ਨਾਲ ਅਸੀਂ ਬਚਦੇ ਆਂ ਪਰ ਤੂੰ ਬੜਾ ਐਗਾ ਤੇ ਅਸੀਂ ਛੋਟੇ ਆਂ ਗੱਲ ਐਨੀਂ ਐਂ, ਹਾਂ ਤਾਂ ਇੱਕੋ ਈ ਜਿਹੇ। ਸੋ ਏਸ ਕਰਕੇ, ਸਾਰਿਆਂ ਦੇ ਵਿੱਚ ਇਹ ਰੱਬ ਨੂੰ ਨਹੀਂ ਦੇਖਦਾ, ਉਹ ਸਾਰੇ ਵਿਆਪਕ ਹੈ, ਸਾਰੇ ਪੂਰਣ ਐ, ਇਹਦਾ ਆਪਾ ਐ, ਆਹ ਬਾਤ ਐ। ਇਹਨੂੰ ਆਪੇ ਦਾ ਗਿਆਨ ਨਹੀਂ ਹੋਇਆ। ਉਹ ਰਾਮ ਤੀਰਥ ਦੇ ਕੋਲ ਇੱਕ ਸ਼ਿਕਾਇਤ ਕੀਤੀ, ਨਿਹਚਲ ਦਾਸ ਕੋਲ ਵੀ ਗਈ, ਉਹ ਮੈਨੂੰ ਪਤੈ ਉਹਦਾ। ਉਹਨੇ ਆਖਿਆ, ਇਹ ਜਿਹੜੇ ਲਾਗੀ ਨੇ ਛੋਟੀਆਂ ਜਾਤਾਂ ਇਹਨਾਂ ਨੂੰ ਗਿਆਨ ਨਹੀਂ ਦੇਣਾ ਚਾਹੀਦਾ ਤੇ ਇਸਤਰੀ ਨੂੰ ਗਿਆਨ ਨਹੀਂ ਦੇਣਾ ਚਾਹੀਦਾ। ਸ਼ੂਦਰ ਅਰ ਇਸਤਰੀ ਦਾ ਨਾਮ ਅਰ ਗਿਆਨ 'ਚ ਕੋਈ ਹੱਕ ਨਹੀਂ, ਇਹ ਤਾਂ ਬ੍ਰਾਹਮਣਾਂ ਦਾ ਧੱਕਾ ਈ ਸੀਗਾ। ਉਹਨੂੰ ਪੁੱਛਿਆ, ਜੀ ਇਹਨਾਂ ਨੂੰ ਗਿਆਨ ਨਹੀਂ ਦੇਣਾ ਚਾਹੀਦਾ, ਉਹ ਕਹਿੰਦਾ ਨਾ। ਇਹਨਾਂ ਦਾ ਜਨਮ ਸਿੱਧ ਅਧਿਕਾਰ ਐ, ਰਾਮ ਤੀਰਥ ਆਂਹਦਾ, ਕਿਉਂ? ਅਖੇ ਇਨ੍ਹਾਂ 'ਚ ਆਤਮਾ ਹੈ ਨਹੀਂ ਅਪਣਾ ਆਪ? ਅਖੇ ਹੈ ਜੀ ਆਪਣਾ ਆਪ। ਫੇਰ ਥੁਆਡਾ ਕੀ ਮਤਲਬ? ਆਪਣੀ ਚੀਜ ਤੇ ਸਭ ਦਾ ਜਨਮ ਸਿੱਧ ਅਧਿਕਾਰ ਐਗਾ। ਇਹੀ ਨਿਹਚਲ ਦਾਸ ਨੇ ਲਿਖਿਐ, ਸਾਰਿਆਂ ਮਹਾਤਮਾ ਨੇ ਇਹੀ ਲਿਖਿਐ। ਹੁਣ ਇਹ ਸਾਰਿਆਂ 'ਚ ਬੈਠੈ ਚੇਤਨ। ਚੇਤਨ ਨੂੰ ਸਾਡੇ ਅਰ ਉੱਚੇ, ਕਿਸੇ ਦਾ ਕੋਈ ਫਰਕ ਨਹੀਂ। ਗਰੀਬ, ਅਮੀਰ 'ਚ ਚੇਤਨ ਦਾ ਕੋਈ ਫਰਕ ਨਹੀਂ, ਫਰਕ ਤਾਂ ਮਨ 'ਚ ਐ। ਫਰਕ ਤਾਂ ਤੁਸੀਂ ਅਪਣੇ ਮਨ ਦਾ ਕੱਢਣੈ, ਜੇ ਥੁਆਡੇ ਮਨ ਦਾ ਫਰਕ ਨਾ ਨਿਕਲਿਆ ਤਾਂ ਥੁਆਡਾ ਕੱਖ (ਕੁੱਛ) ਵੀ ਨਾ ਬਨਿਆ। ਉਹ ਮਨ ਥੁਆਡੇ ਵੱਸ 'ਚ ਨਹੀਂ–

**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥** (ਪੰਨਾ–੨੯੮)

ਮਨ ਤਾਂ ਵੱਸ ਆਵੇ, ਜੇ ਈਸ਼ਰੀ ਕਿਰਪਾ ਆਵੇ। ਥੁਆਨੂੰ ਮੈਂ ਥੋੜੀ ਜਿਹੀ

ਇੱਕ ਬਾਤ ਸੁਣਾਉਨਾਂ ਇਤਿਹਾਸ ਦੀ। ਗੁਰੂ ਸਾਹਿਬ (ਗੁਰੂ ਅਮਰਦਾਸ) ਓਸੇ ਕਰੀਰ ਦੇ ਕੋਲ ਖੜ੍ਹਦੇ ਹੁੰਦੇ, ਓਥੇ ਗਾਗਰ ਰੱਖਦੇ ਹੁੰਦੇ ਤੇ ਓਥੋਂ ਦਮ ਲੈ ਕੇ ਫੇਰ ਖਡੂਰ ਜਾਂਦੇ। ਜਦ ਬਾਰਾਂ (੧੨) ਸਾਲ ਪੂਰੇ ਹੋ ਗਏ, ਓਸ ਦਿਨ ਵੀ ਓਥੇ ਉਹ ਖੜ੍ਹੇ। ਉਹ ਜਿਹੜਾ ਹੱਠ ਯੋਗੀ ਸੀ, ਉਹਦੀ ਹੱਡੀ ਪਈ ਸੀ ਉਹਦੇ ਨਾਲ ਉਨ੍ਹਾਂ ਦਾ ਅੰਗੂਠਾ ਛੋਹ ਗਿਆ। ਉਹ ਕਹਿੰਦਾ, ਜੀ ਥੁਆਡੇ ਅੰਗੂਠੇ ਦੇ ਸਪਰਸ਼ ਨਾਲ ਮੇਰੀ ਮੁਕਤੀ ਹੋ ਗਈ। ਉਹ ਕਹਿੰਦੇ, ਅਸੀਂ ਤਾਂ ਬਾਰਾਂ ਸਾਲ ਦੇ ਖੜ੍ਹਦੇ ਹਾਂ। ਅਖੇ ਥੁਆਨੂੰ ਪਤਾ ਨਹੀਂ, ਅੱਜ ਜੋ ਥੁਆਡੇ ਅੰਗੂਠੇ ਨਾਲ ਲੱਗੇਗਾ, ਉਹਦਾ ਉਧਾਰ ਹੋ ਜਾਊ। ਫੇਰ ਅੱਗੇ ਤਿਆਰ ਈ ਸੀ ਗੱਦੀ, ਸਭ ਕੁੱਛ ਤਿਆਰ ਸੀ, ਟਿੱਕਾ ਈ ਲਾਉਣਾ ਸੀ। ਗੁਰੂ ਸਾਹਿਬ ਗਏ, ਉਹ ਜੁਲਾਹਿਆਂ ਦਾ ਪ੍ਰਸੰਗ ਐ ਵਿਚਾਲੇ। ਏਸ ਕਰਕੇ, ਜਦ ਇਹਦੇ 'ਚ ਕੋਈ ਈਸ਼ਰੀ ਸ਼ਕਤੀ, ਈਸ਼ਰ ਦੀ ਕਿਰਪਾ 'ਚ ਆ ਜੂ, ਇਹਦੇ ਸਾਰੇ ਕਾਰਜ ਸਿੱਧ ਹੋ ਜਾਂਦੇ ਨੇ, ਬਿਨਾਂ ਪੁੱਛੇ ਈ, ਐਂ ਨਹੀਂ। ਏਸ ਕਰਕੇ, ਉਹ ਪ੍ਰਮੇਸ਼ਰ ਨਿੱਤ ਹੈ, ਸਤਿ ਹੈ, ਗਿਆਤਾ ਹੈ, ਅੰਤਰਜਾਮੀ ਐ। ਗੁਰੂ ਸਾਹਿਬ ਨੇ ਤਾਂ ਐਥੇ ਤੱਕ ਲਿਖਿਆ–

**ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥** (ਪੰਨਾ–੧੧੩੬)

ਰਾਖਾ ਤਾਂ ਇਹਦਾ ਪ੍ਰਮੇਸ਼ਰ ਐ, ਹੋਰ ਕੋਈ ਇਹਦੀ ਰੱਖਿਆ ਕਰ ਵੀ ਨਹੀਂ ਸਕਦਾ। ਉਹ ਸਾਰਿਆਂ ਦੇ ਹਿਰਦਿਆਂ ਦਾ ਅੰਤਰਜਾਮੀ ਐ। ਉਹ ਥੁਆਡੇ ਹਿਰਦੇ ਦੀ (ਜਾਣਦੈ)–

**ਲੇਖਾ ਲਿਖੀਐ ਮਨ ਕੈ ਭਾਇ॥** (ਪੰਨਾ–੧੨੩੭)

ਲੇਖਾ ਤਾਂ ਥੁਆਡੇ ਮਨ ਦੇ ਭਾਅ (ਭਾਵ, ਪ੍ਰੇਮ) ਨਾਲ ਲਿਖਿਆ ਜਾਣੈ। ਜੇ ਬਾਹਰੋਂ ਲਿਖਾਇਆ ਲੇਖਾ, ਉਹ ਤਾਂ ਗਲਤ ਹੋ ਜਾਊਗਾ ਉਹ ਤਾਂ ਈਸ਼ਰ ਨੇ ਟੈਪ ਕਰ ਦੇਣੈ। ਏਸ ਕਰਕੇ, ਇਹਨੂੰ ਓਸ ਪ੍ਰਮੇਸ਼ਰ ਦੀ ਕਿਰਪਾ ਅਰ ਪੂਰਨ ਗੁਰੂ ਦੀ ਕਿਰਪਾ ਦੀ ਜਰੂਰਤ ਐ। ਫੇਰ ਮਨ ਵੱਸ ਆਏਗਾ। ਇਹ ਆਪਣੇ ਆਪ ਈ ਕਰਨਾ ਚਾਹੁੰਦੈ। ਇਹਨੂੰ ਆਖੇ ਇਉਂ ਨਹੀਂ ਕੰਮ ਬਣਨਾ। ਮੈਂ ਕਈਆਂ ਨੂੰ ਆਖਿਆ, ਥੁਆਡਾ ਕੰਮ ਨਹੀਂ ਮੈਂ ਕਿਹਾ ਬਣਨਾ। ਕਿਉਂ? ਮੈਂ ਆਖਿਆ, ਜਾਂ ਤਾਂ ਤੁਸੀਂ ਕਿਸੇ ਬਖਸ਼ੇ ਕੋਲ ਜਾਉ, ਤੁਸੀਂ ਬਖਸ਼ੇ ਜਾਉਂਗੇ। ਫਰੀਦ ਬਖਸ਼ਿਆ

ਗਿਆ, ਫਲਾਨਾ ਬਖਸ਼ਿਆ ਗਿਆ, ਧਿਮਕਾ ਬਖਸ਼ਿਆ ਗਿਆ। ਬਖਸ਼ਿਆ ਆਦਮੀ ਉਦੋਂ ਜਾਂਦੈ, ਜਦ ਸਿਰੋਂ ਪਰੇ ਹੋ ਜਾਏ।

ਫਰੀਦ ਖੁਆਜੇ ਦਾ ਇਸ਼ਨਾਨ ਕਰਾਉਂਦਾ ਸੀ, ਬਾਰਾਂ (੧੨) ਸਾਲ ਕਰਾਇਆ। ਪਿਛਲੀ ਰਾਤ ਸੀ ਤੇ ਖੁਆਜੇ ਨੇ ਅੱਗ ਬੁਝਾ ਦਿੱਤੀ, ਬਈ ਸਵੇਰੇ ਤੜਕੇ ਦੇਖਾਂਗੇ। ਉਹਨੂੰ ਅੱਗ ਨਾ ਥਿਆਈ, ਉਹਨੇ ਉੱਤੇ ਚੜ੍ਹਕੇ ਦੇਖਿਆ ਤਾਂ ਅੱਗ, ਇੱਕ ਵੇਸਵਾ ਦੇ ਦੀਵਾ ਮਚਦਾ ਸੀ। ਓਥੇ ਪਹੁੰਚ ਗਿਆ, ਉਹਨੂੰ ਕਹਿੰਦਾ, ਮਾਤਾ ਮੈਨੂੰ ਅੱਗ ਚਾਹੀਦੀ ਐ। ਉਹ ਕਹਿੰਦੀ, ਅੱਖ ਬਦਲੇ ਲੈ ਜਾ, ਉਹਨੇ (ਅੱਖ ਦਾ) ਆਨਾਂ ਕੱਢ ਕੇ ਫੜਾ 'ਤਾ। ਉਹਨੇ ਇਸ਼ਨਾਨ ਕਰਾਇਆ। ਉਹ ਪੁੱਛਦਾ ਕੀ ਗੱਲ ਐ ਅੱਜ ਫਰੀਦ? ਜੀ ਆਈ ਐ। ਆਈ ਐ, ਕਹਿੰਦਾ ਖੋਲ੍ਹ ਦੇ, ਨਿਗ੍ਹਾ ਜਿਆਦਾ ਹੋਏਗੀ, ਥੋੜੀ ਛੋਟੀ ਹੋ ਜਾਏਗੀ। ਉਹ ਹੁਣ (ਵੀ) ਉਹਦੇ ਖਾਨਦਾਨ 'ਚ ਦੇਖ ਲਉ ਜਾ ਕੇ। ਜਦ ਉਹ ਆਇਆ ਘਰ ਮੇਂ, ਮਾਈ ਨੇ ਉਹਦੇ ਕੋਲ ਸਾਰੇ ਉਹ ਸਮਾਨ ਰੱਖੇ–

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥** (ਪੰਨਾ–੧੩੭੯)

ਉਹ ਮਾਤਾ ਕਹਿੰਦੀ, ਆਹ ਸਾਰੀਆਂ ਵਸਤੂਆਂ ਤੈਨੂੰ ਜੰਗਲ 'ਚ ਮਿਲੀਆਂ ਨੇ? ਉਹਨੇ ਆਖਿਆ, ਸਾਰੀਆਂ ਗਿਣਕੇ ਮਿੱਠੀਆਂ ਨੇ ਪਰ ਤੈਂ ਮਾਂ ਰੱਬ ਦਾ ਸੁਆਦ ਨਹੀਂ ਦੇਖਿਆ। ਰੱਬ ਜਿੰਨੀਆਂ ਮਿੱਠੀਆਂ ਨਹੀਂ ਹਨ। ਬਸ ਐਂਨੀ ਕਸਰ ਐ, ਹੋਰ ਕਹਿ ਤਾਂ ਮੈਂ ਕੁੱਝ ਸਕਦਾ ਨੀ। ਜੇ ਤੈਂ ਰੱਬ ਦਾ ਸੁਆਦ ਦੇਖਿਆ ਹੁੰਦਾ, ਇਹ ਬਾਤ ਤੂੰ ਕਹਿੰਦੀ ਨਾ। ਏਸੇ ਕਰਕੇ, ਉਹ ਫਰੀਦ ਬਖਸ਼ਿਆ ਗਿਆ, ਬਖਸ਼ਿਆਂ ਦੇ ਕੋਲ ਜਾ ਕੇ ਆਦਮੀ ਬਖਸ਼ਿਆ ਜਾਂਦੈ, ਜੇ ਇਹਦੀ ਨੀਅਤ ਸਿੱਧੀ ਹੋਵੇ।

ਉਹ ਸੰਤ ਜਵਾਲਾ ਸਿਹੁੰ ਦੇ ਕੋਲ ਅਸੀਂ ਰਹੇ ਇਕੱਠੇ। ਉਹ ਚਾਰ ਵਜੇ ਤੱਕ ਉਹ ਨਾਲੇ 'ਚ ਬਹਿੰਦਾ ਹੁੰਦਾ ਸੀ, ਅਸੀਂ ਤਾਂ ਸੌਂ ਵੀ ਜਾਂਦੇ ਸੇ। ਏਸ ਕਰਕੇ, ਫੇਰ ਉਹ ਉੱਠਦਾ ਸੀ। ਉਹ ਮਸਤਾਂ ਦੇ ਨਾਲ ਹੀ ਗੱਲ ਕਰਦਾ ਸੀ, ਮਸਤਾਂ ਦੀ ਸੇਵਾ ਬੜੀ ਕਰਦਾ ਸੀ। ਉਨ੍ਹਾਂ ਨੂੰ ਮੈਂ ਪੁੱਛਿਆ, ਤੁਸੀਂ ਜੀ ਜਦ ਓਧਰ ਸੇ (ਪਾਕਿਸਤਾਨ 'ਚ) ਤੁਸੀਂ ਕੀ ਕੀਤਾ, ਕੀ ਦੇਖਿਆ? ਉਹ ਕਹਿੰਦੇ, ਅਸੀਂ

ਆਇਆ ਸਿਹੁੰ ਦੇ ਚੇਲੇ ਬਣੇ। ਮੈਂ ਆਇਆ ਸਿਹੁੰ ਦੇਖਿਆ ਹੋਤੀ ਮਰਦਾਨ। ਮੈਂ ਉਨ੍ਹਾਂ ਦਾ ਚੇਲਾ ਹੋ ਕੇ ਜੋ ਉਨ੍ਹਾਂ ਦਾ ਹੁਕਮ ਮੰਨਦਾ ਰਿਹਾ ਪਰ ਮੇਰੇ ਦਿਲ 'ਚ ਉੱਠੀ, ਮੈਂ ਪਿਸ਼ੌਰ (ਪਿਸ਼ਾਵਰ) ਚਲਿਆ ਗਿਆ। ਪਿਸ਼ੌਰ ਸੀ ਕਾਹਨ ਮਸਤ, ਮੈਂ ਉਹਦੇ ਕੋਲ ਚਲਿਆ ਗਿਆ। ਉਹ ਕਦੇ ਮੰਗਦਾ ਨਹੀਂ ਸੀ ਹੁੰਦਾ ਜਵਾਲਾ ਸਿਹੁੰ ਕਿਸੇ ਤੇ। ਜਦ ਉਹ (ਮਸਤ) ਦੁੱਧ ਪੀਂਦਾ ਸੀ, ਜਦ ਅੱਧਾ ਪੀ ਲਿਆ ਕਹਿੰਦਾ, ਮੈਂ ਸੰਕਲਪ ਕਰ 'ਤਾ ਬਈ ਜੇ ਮੈਨੂੰ ਦੇ ਦੇਵੇ। ਉਹਨੇ ਐਂ ਮੈਨੂੰ ਫੜਾ 'ਤਾ, ਮੈਂ ਪੀ ਲਿਆ। ਜਦ ਮੈਂ ਹੋਤੀ ਮਰਦਾਨ ਆਇਆ, ਸੰਤ ਆਂਹਦੇ ਓ ਮਸਤਾਂ ਦਾ ਜੂਠਾ ਤਾਂ ਨਹੀਂ ਖਾਈਦਾ। ਤੇਰੇ ਤਾਂ ਪੰਜ ਕੱਕੇ ਨੇ, ਸੇਵਾ ਕਰੀਦੀ ਐ, ਸਤਿਸੰਗ ਕਰੀਦੈ। ਆਹ ਓਪਰੀਆਂ ਗੱਲਾਂ ਨੇ, ਜਿੰਨਾਂ ਚਿਰ ਤਹਿ ਤੱਕ ਨਹੀਂ ਜਾਊ, ਕੰਮ ਬਣਨਾ ਈ ਨਹੀਂ। ਫੇਰ ਇਹਨਾਂ ਲੋਕਾਂ ਨੇ ਤਾਂ ਬੜੇ ਲੋਕਾਂ ਨੂੰ ਭ੍ਰਿਸ਼ਟ ਕਰ 'ਤਾ ਕਈ ਬਾਰੀ, ਬਈ ਇਹ ਤਾਂ ਅੰਦਰੋਂ ਥੁਆਡੀ ਆਤਮਾ ਨੇ ਜਾਗਣੈ, ਇਹ ਬਾਹਰਲੀਆਂ ਗੱਲਾਂ ਦਾ ਕੀ ਕਰੋਂਗੇ? ਸੁਆਹ ਕਰੋਂਗੇ ਤੁਸੀਂ। ਇਹ ਤਾਂ ਥੁਆਡੀਆਂ ਬਣਾਉਟੀ ਬਣਾਈਆਂ ਨੇ ਮਰਯਾਦਾ ਛੋਟੀਆਂ-ਛੋਟੀਆਂ। ਰੱਬ ਦੀ ਮਰਯਾਦਾ ਨੂੰ ਜਾਣਦਾ ਕੌਣ ਐ ਭਲਾ? ਏਸ ਕਰਕੇ, ਕਹਿੰਦਾ ਸੰਤਾਂ ਨੇ ਮੈਨੂੰ ਇਹ ਗੱਲ ਕਹੀ। ਮੈਂ ਨਹੀਂ ਕਹਿੰਦਾ ਮੁੜ ਕੇ ਗਿਆ। ਫੇਰ ਮੈਂ ਮੁੜ ਕੇ ਓਥੇ ਗਿਆ, ਮੈਨੂੰ ਓਥੇ ਸ਼ਾਂਤੀ ਮਿਲੀ। ਨੰਗਾ ਸੀ ਧੂੜ ਆਲਾ, ਐਂ ਕਹਿੰਦਾ ਉਹਨੇ ਕੀਤਾ, ਮੈਨੂੰ ਸ਼ਾਂਤੀ ਮਿਲੀ। ਮੈਂ ਮੁੜ ਕੇ ਓਥੇ ਗਿਆ, ਉਹ ਜਦ ਫੇਰ ਉਹ ਦੁੱਧ ਪੀਣ ਲੱਗਿਆ, ਮੈਂ ਸੰਕਲਪ ਕੀਤਾ ਬਈ ਮੈਨੂੰ ਦੇ ਦੇਵੇ। ਉਹ ਐਂ ਕਰਕੇ ਕਹਿੰਦਾ, ਤੇਰਾ ਗੁਰੂ ਤਾਂ ਐਂ ਕਹਿੰਦਾ ਸੀ ਬਈ ਮਸਤਾਂ ਦਾ ਜੂਠਾ ਨਹੀਂ ਪੀਈਦਾ। ਹੁਣ ਕਿਉਂ ਮੰਗਦੈਂ? ਕਹਿੰਦਾ, ਮੈਂ ਚੁੱਪ ਕਰ ਰਿਹਾ। ਕਹਿੰਦਾ, ਮੈਂ ਦੋਨਾਂ ਨੂੰ ਅੰਤਰਜਾਮੀ ਤਾਂ ਦੇਖਿਆ, ਉਹ ਜਿਹੜਾ ਕਾਹਨ ਸੀ ਕਹਿੰਦਾ, ਉਹ ਕੁੱਛ ਭਾਰਾ ਸੀ। ਉਹਨੂੰ ਕੋਈ ਪਰਵਾਹ ਨਹੀਂ ਸੀ। ਸਰੀਰ ਤਾਂ ਉਹਦਾ ਖੱਤਰੀ ਘਰ ਦਾ ਸੀ, ਪਰ ਜਾਤੀ-ਫਾਤੀ ਓਹਦੇ 'ਚ ਕੁੱਛ ਨਹੀਂ ਸੀ, ਨੰਗਾ ਲਿਟਦਾ ਸੀ। ਏਸ ਕਰਕੇ, ਜਦ ਤੱਕ ਇਹਦਾ ਓਥੇ ਤੱਕ ਨਾ ਮਨ ਇੱਕ ਛੋਹ ਆਵੇ, ਇਹਦਾ ਕੰਮ ਨਹੀਂ ਬਣਨਾ। ਇਹ ਤਾਂ ਮਰਯਾਦਾ ਦੀਆਂ ਬਾਤਾਂ ਨੇ, ਅਸੀਂ ਥੁਆਨੂੰ ਵੀਹ ਸੁਣਾਦਾਂਗੇ, ਇਹਨਾਂ ਦਾ ਫਾਇਦਾ ਕੀ ਐ ਫੋਕੀਆਂ ਦਾ। ਚੱਲ ਭਾਈ-

**ਨਾਨਕ ਸਰਣਿ ਪਰਿਓ ਦੁਖ ਭੰਜਨ**

ਉਹ ਜਿਹੜਾ ਸਾਰਿਆਂ ਦੇ ਦੁੱਖਾਂ ਦਾ ਨਾਸ ਕਰਨ ਆਲਾ ਪ੍ਰਮੇਸ਼ਰ ਐ, ਕਹਿੰਦਾ ਮੈਂ ਉਹਦੀ ਸ਼ਰਣ ਪੈ ਗਿਆ-

**ਸਰਵ ਧਰਮਾਨ ਪਰਿਤਯਜਯ ਮਾਮੇਕੰ ਸ਼ਰਣੰ ਵ੍ਰਜ।**
**ਅਹੰ ਤਵਾ ਸਰਵ ਪਾਪੇਭਯੋ ਮੋਕਸ਼ਯ ਸ਼ਿਯਾਮਿ ਮਾ ਸੁਚः।।** (ਗੀਤਾ ੧੮/੬੬)

ਓਹ ਕ੍ਰਿਸ਼ਨ ਕਹਿੰਦਾ, ਓ ਫਿਕਰ ਨਾ ਕਰ ਸਚਿਦਾਨੰਦ ਦੀ ਸ਼ਰਣ ਪੈ ਜਾ-

**ਜਿਤੇ ਸ਼ਰਨ ਜੈ ਹੈ ਤਿਤਿਓ ਰਾਖ ਲੈ ਹੈ।।**
**ਬਿਨਾ ਸ਼ਰਨ ਤਾ ਕੀ ਨਹੀਂ ਔਰ ਓਟੰ ।।**
**ਲਿਖੇ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ।।**
**ਬਚੇਗਾ ਨ ਕੋਈ ਕਰੇ ਕਾਲ ਚੋਟੰ।।**
**ਜਿਤੇ ਸ਼ਰਨ ਜੈ ਹੈ ਤਿਤਿਓ ਰਾਖ ਲੈ ਹੈ।।** (ਦਸਮ ਗ੍ਰੰਥ)

ਦੱਸੋ ਕਬੀਰ, ਨਾਮਦੇਵ, ਧੰਨਾਂ ਜਿੰਨੇ ਹਨ, ਕੋਈ ਆਇਆ ਮੁੜਕੇ? ਉਹ ਤਾਂ ਰੱਖ ਲਏ। ਉਹ ਤਾਂ ਓਥੇ ਹੀ ਰਹਿ ਜਾਣੈ ਓਦਣ (ਉਸ ਦਿਨ) ਉਹ ਥੁਆਡੇ ਕੰਮ ਦਾ ਈ ਨਹੀਂ ਰਹਿਣਾ। ਉਹ ਕਹਿੰਦੇ, ਦੋਨੋਂ ਅਖੇ ਕੰਮ ਕਰੇ ਨਾਲੇ ਐਂ ਨਾਲੇ ਐਂ। ਮੈਂ ਕਿਹਾ ਦੋਏ ਕੋਈ ਨਹੀਂ ਹੁੰਦੇ, ਜਿੱਦਣ (ਜਿਸ ਦਿਨ) ਉਹ ਜਖਮੀ ਹੋ ਗਿਆ, ਥੁਆਡਾ ਕੋਈ ਵੀ (ਕੰਮ) ਨਹੀਂ ਕਰ ਸਕੇਗਾ। ਉਹ ਜਿੰਨਾਂ ਚਿਰ ਜਖਮੀ ਨਹੀਂ ਹੋਇਆ, ਓਨਾ ਚਿਰ ਹੀ ਕਰ ਸਕੇਗਾ। ਠੀਕ ਐ? ਇਹ ਗੱਲਾਂ ਝੂਠੀਆਂ ਨੇ-

**ਗੁਨ ਗਾਵੈ ਸਦਾ ਅਪਾਰਿ।।**

ਅਪਾਰਿ ਪ੍ਰਮੇਸ਼ਰ ਦੇ ਗੁਣ ਗਾਵੇ, ਸ਼ਰਨ ਤੇ ਪਿੱਛੋਂ ਆਹ ਕੰਮ ਕਰੇ। ਆ ਗਈ ਥੁਆਡੀ ਅਕਲ 'ਚ। ਅਖੇ ਸ਼ਰਨ ਦੇ ਪਿੱਛੋਂ ਕੀ ਕਰਨੈ? ਕਹਿੰਦਾ, ਅਪਾਰ ਦੇ ਗੁਣ ਗਾਉਣੇ ਨੇ। ਬੱਸ! ਹੋਰ ਝਗੜੇ ਨੇ ਦੁਨੀਆਂ ਦੇ, ਇਹ ਤਾਂ ਮੁੱਕਣੇ ਨਹੀਂ। ਇਹ ਤਾਂ ਸਿਆਪਾ ਰੋਜ ਦੈ, ਇਹ ਬੰਦੇ ਦੀ ਕਮਜੋਰੀ ਐ। ਅਸੀਂ ਆਪ ਦੇਖਦੇ ਆਂ ਆਪਣਾ ਮਨ, ਇਹ ਤਾਂ ਮਨ ਦੀ ਕਮਜੋਰੀ ਐ। ਜਦ ਇਹਨੂੰ ਪਤੈ, ਬਈ ਮੇਰਾ ਦਾਣਾ ਪਾਣੀ ਦੇਣ ਆਲਾ ਪ੍ਰਮੇਸ਼ਰ ਐ-

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥**

**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥** (ਪੰਨਾ-੬੫੩)

ਸੱਚੀ ਗੱਲ ਤਾਂ ਇਹ ਹੈ ਪਰ ਇਹਨੂੰ ਫਿਕਰ ਪਿਐ ਵੈ। ਇਹਨੂੰ ਆਖੇ ਓ ਜੀਹਨੇ ਪੈਦਾ ਕੀਤੈ, ਫਿਕਰ ਉਹਨੂੰ ਹੋਵੇ, ਤੈਨੂੰ ਕਿਉਂ ਹੋਵੇ। ਤੈਂ ਆਪਣੇ ਸਿਰ ਤੇ ਪੰਡ ਚੱਕ ਲਈ, ਸੁਹਰਿਆ! ਔਖਾ ਹੋਏਂਗਾ। ਤੂੰ ਪਿਆ ਰਹਿ ਤਕੜਾ ਹੋ ਕੇ, ਆਪੇ ਲੋਕ ਕਰਨਗੇ। ਹਾਂ !ਚੱਲੀਏ-

**ਨਿੰਦਕ ਕਾ ਮੁਖੁ ਕਾਲਾ ਹੋਆ**

ਨਿੰਦਕ ਦਾ ਮੁੱਖ ਤਾਂ ਭਾਈ ਕਾਲਾ ਹੀ ਹੋਏਗਾ-

**ਦੀਨ ਦੁਨੀਆ ਕੈ ਦਰਬਾਰਿ॥**

ਦੀਨ ਦੁਨੀਆਂ ਦੇ ਵਿੱਚ ਉਹਦਾ ਮੁੱਖ ਕਾਲਾ ਹੋਏਗਾ। ਬੱਸ! ਹੋ ਗਿਆ। ਪਿਛਲੇ ਪਦ ਪੜ੍ਹ ਦੇ-

**ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ॥**

**ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

ਇਹ ਯਾਦ ਰੱਖਿਓ, ਕਿਤੇ ਐਥੇ ਹੀ ਕਹਿ ਕੇ ਚਲੇ ਜਾਉਂ।

❑

ੴ ਸਤਿਗੁਰ ਪ੍ਰਸਾਦਿ।।

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ।।
ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ।।
ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ।।
ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ।।
ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ।।
ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ।।
ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ।।
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ।।
ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ।।

(ਪੰਨਾ-੧੩੪)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !ਸਤਿਨਾਮੁ ਸ੍ਰੀ ਵਾਹਿਗੁਰੂ !!

ਬਾਰਹ ਮਾਹਾ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਨੇ ਉਚਾਰਿਐ। ਪਹਿਲੇ ਬਾਰਹ ਮਾਹਾ ਤੁਖਾਰੀ ਰਾਗ ਮੇਂ ਪਹਿਲੀ ਪਾਤਸ਼ਾਹੀ ਨੇ ਉਚਾਰਿਆ ਸੀ। ਓਸਦੇ ਵਿੱਚ ਅਲੰਕਾਰ ਬਹੁਤ ਸੇ। ਸੰਗਤ ਨੇ, ਸਾਰੀ ਨੇ ਇਕੱਠੇ ਹੋ ਕੇ ਅਰਦਾਸ ਕੀਤੀ,

ਮਹਾਰਾਜ ! ਓਸ ਜੁਬਾਨ (ਬੋਲੀ) ਮੇਂ ਉਚਾਰੋ, ਜਿਸ ਮੇਂ, ਸਾਨੂੰ ਸਮਝ ਆਵੇ। ਫੇਰ ਗੁਰੂ ਅਰਜਨ ਦੇਵ ਜੀ ਨੇ ਬਾਰਹ ਮਾਹਾ ਉਚਾਰਿਆ। ਇਹਦੇ ਵਿੱਚ ਤੱਤ ਕੱਢ ਕੇ ਦੱਸ 'ਤਾ ਬਈ ਆਹ ਮਹੀਨੇ ਦੇ ਵਿੱਚ ਐਸਾ ਕਰੋਂਗੇ ਤਾਂ ਥੁਆਡਾ ਮਹੀਨਾ ਸ਼ਾਂਤੀ ਨਾਲ ਲੰਘੇਗਾ। ਜੇ ਐਸਾ ਨਹੀਂ ਕਰੋਂਗੇ ਤਾਂ ਤੁਸੀਂ ਠੀਕ ਨਹੀਂ। ਏਸ ਕਰਕੇ, ਹੁਣ ਹਾੜ ਦਾ ਮਹੀਨਾ, ਜਿਹਨੂੰ ਹਾੜ ਅਸੀਂ ਕਹਿੰਨੇ ਆਂ, ਓਸ ਦਾ ਨਾਮ ਹਿੰਦੀ 'ਚ ਅਸਾੜ ਕਹਿੰਦੇ ਨੇ, ਉਹ ਮਹੀਨਾ ਆਇਐ। ਜੋ ਗੁਰੂ ਅਰਜਨ ਦੇਵ ਜੀ ਨੂੰ ਧੁਰੋਂ ਬਾਣੀ ਆਈ, ਓਸ ਮਹੀਨੇ ਦੀ ਬਾਬਤ, ਉਨ੍ਹਾਂ ਨੇ ਉਹ ਕਥਨ ਕਰ 'ਤੀ, ਚੱਲ ਬਈ–

**ਆਸਾੜੁ ਤਪੰਦਾ ਤਿਸੁ ਲਗੈ**

ਹਾੜ ਦਾ ਮਹੀਨਾ ਤਪਦਾ ਉਨ੍ਹਾਂ ਨੂੰ ਲੱਗੇਗਾ–

**ਹਰਿ ਨਾਹੁ ਨ ਜਿੰਨਾ ਪਾਸਿ॥**

ਜਿਨ੍ਹਾਂ ਦੇ ਪਾਸ ਹਰੀ ਦਾ ਨਾਮ ਨਹੀਂ ਐ। ਮਨੁੱਸ਼ ਦਾ ਇੱਕ ਧਰਮ ਐ–

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

(ਪੰਨਾ–੧੨)

ਚੌਰਾਸੀ ਲੱਖ ਜੂਨ ਮਗਰੋਂ ਇਹ ਮਨੁੱਸ਼ ਦਾ ਜਨਮ ਮਿਲਦੈਗਾ। ਏਸ ਦੇ ਵਿੱਚ ਗਿਆਨ–ਧਿਆਨ ਸਭ ਆਦਮੀ ਕਰ ਸਕਦੈਗਾ–

**ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥**

(ਪੰਨਾ–੧੧੬੭)

ਜਦ ਤੱਕ ਇਹਨੂੰ ਆਤਮਾ ਦਾ ਸਾਖਸ਼ਾਤਕਾਰ ਨਾ ਹੋਵੇ, ਗਿਆਨ ਤਾਂ ਇਹ ਆਪ ਈ ਐ। ਇਹਦੇ ਅੰਦਰ ਦੋ ਚੀਜਾਂ ਨੇ, ਇੱਕ ਤਾਂ ਬਿਰਤੀ ਐ, ਇੱਕ ਚੇਤਨ ਐ, ਤੀਸਰੀ ਤਾਂ ਕੋਈ ਚੀਜ ਨਹੀਂ। ਉਹ ਜਿਹੜਾ ਸ਼ੁੱਧ ਬਿਰਤੀ ਤੇ ਆਭਾਸ ਪੈਣੈ, ਉਹ ਵੀ ਜੜ੍ਹ ਈ ਐ। ਚੇਤਨ ਇੱਕੋ ਈ ਐ–

**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥** (ਪੰਨਾ–੯੩੦)

ਉਹ ਸਾਰਿਆਂ ਦੇ ਵਿੱਚ ਏਕਾ ਸਮਾਇਆ ਵੈਗਾ–

**ਏਕਮ ਏਕੰਕਾਰੁ ਨਿਰਾਲਾ॥ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ॥ਖੋਜਤ ਖੋਜਤ ਘਟਿ ਘਟਿ ਦੇਖਿਆ॥**

(ਪੰਨਾ-੮੩੮)

ਇਹ ਪਹਿਲੀ ਪਾਤਸ਼ਾਹੀ ਦਾ ਬਚਨ ਹੈ ਬਈ ਅਸੀਂ ਸਾਰਿਆਂ ਦੇ ਵਿੱਚ ਏਕਾ ਦੇਖਿਐ ਗਾ। ਜਦ ਇਹਦੀ ਬਿਰਤੀ ਇੱਕ ਚੇਤਨ ਤੇ ਅਲਹਿਦਾ ਨਹੀਂ ਜਾਏਗੀ ਤਾਂ ਅਨੰਦ ਹੀ ਅਨੰਦ ਹੋਏਗਾ। ਪਰਮੇਸ਼ਰ ਵਿਆਪਕ ਹੈ, ਪਰੀਪੂਰਨ ਹੈ। ਨਾਨਕ ਦਾ ਪ੍ਰਭੂ ਜੋ ਹੈ ਉਹ ਪਰੀਪੂਰਨ ਹੈ-

**ਜਨਮਿ ਨ ਮਰੈ ਨ ਆਵੈ ਨ ਜਾਇ॥ਨਾਨਕ ਕਾ ਪ੍ਰਭੁ ਰਹਿਓ ਸਮਾਇ॥**

(ਪੰਨਾ-੧੧੩੬)

ਨਾਨਕ ਦਾ ਪ੍ਰਭੂ ਤਾਂ ਵਿਆਪਕ ਐ, ਉਹ ਕਦੇ ਜਨਮ-ਮਰਨ 'ਚ ਜਾਣ ਆਲਾ ਨਹੀਂ। ਏਸ ਨੇ ਅਧਿਆਸ ਕਰ ਲਿਆ ਬੁੱਧੀ ਦੇ ਨਾਲ। ਉਹ ਜਿਹੜੇ ਬੁੱਧੀ ਦੇ ਕੰਮ ਸੇ, ਇਹਨੇ ਆਪ ਸਾਂਭ ਲਏ, ਮਨ ਦੇ ਕੰਮ ਆਪ ਸਾਂਭ ਲਏ, ਪ੍ਰਾਣਾਂ ਦੇ, ਸਾਰਿਆਂ ਦੇ ਆਪ ਸਾਂਭ ਲਏ। ਇਹ ਅਸਲੀ ਜੱਜ ਨਾ ਰਿਹਾ, ਕੁਰਸੀ ਤੇ ਬੈਠਣ ਆਲਾ, ਇਹ ਤਾਂ ਚੌਂਕੀਦਾਰ ਬਣ ਗਿਆ। ਉਹ ਕਲਮਾਂ, ਕਾਗਜ, ਕੁਰਸੀਆਂ ਡਾਹੁਣੀਆਂ, ਉਹ ਤਾਂ ਚੌਂਕੀਦਾਰ ਦਾ ਕੰਮ ਹੁੰਦੈ।

ਜੱਜ ਨੇ ਆ ਕੇ ਬੈਠਕੇ ਲਿਖ ਦੇਣੈ। ਏਸ ਨੇ ਤਾਂ ਸਾਰਿਆਂ ਦੇ ਕਰਮਾਂ ਨੂੰ ਟੈਪ ਕਰ ਦੇਣੈ-

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥** (ਪੰਨਾ-੧੩੪)

ਇਹਦੇ ਕਰਮਾਂ ਦਾ, ਜਿਹੋ ਜਿਹੇ ਇਹਨੇ ਜੀਵ ਨੇ ਕੀਤੇ, ਉਹੋ ਜਿਹੇ ਉਹਨੇ ਲਿਖ ਦੇਣੇ ਨੇ, ਘੱਟ-ਵੱਧ ਕੁੱਛ ਨਹੀਂ ਕਰਨਾ। ਏਸ ਕਰਕੇ, ਪ੍ਰਮੇਸ਼ਰ ਥੁਆਡੇ ਅੰਦਰ ਹੈ, ਪਰ ਜਿਹੜੀ ਥੁਆਡੀ ਬਿਰਤੀ ਐ, ਉਹਨੂੰ ਅਲਹਿਦਾ ਨਾ ਜਾਣ ਦਿਉ। ਉਹ ਨਾ ਅਲਹਿਦਾ ਜਾਣ ਦੇਣ ਦਾ ਨਾਮ ਹੀ 'ਨਾਮ' ਹੈ। ਏਸ ਕਰਕੇ, ਜਦ ਤੱਕ ਇਹ ਨਾਮ ਦੇ ਨਾਲ ਨਾਮੀ ਦੇ ਵਿੱਚ ਇਸਥਿਤ ਨਹੀਂ ਹੋਏਗਾ, ਤਬ ਤੱਕ ਇਹਨੂੰ ਭਾਈ ! ਦੁੱਖ ਲੱਗੇਗਾ। ਧੁੱਪ ਲੱਗੇਗੀ, ਪਿਆਸ ਲੱਗੇਗੀ, ਸਭ ਦੁੱਖ

ਇਹਨੂੰ ਚਿੰਬੜੇਂਗੇ। ਜਦ ਇਹਨੇ ਆਪਣੇ ਆਪ ਨੂੰ ਠੀਕ ਪਛਾਣ ਲਿਆ ਫੇਰ ਇਹਦਾ ਵਿਵਹਾਰ ਹੈ ਪ੍ਰਾਣਾਂ ਨੂੰ ਰੋਟੀ ਦੇ ਦੇਣੀ, ਪਾਣੀ ਪੀ ਲੈਣਾ, ਪ੍ਰਾਣਾਂ ਵਾਸਤੇ ਫੇਰ ਇਹ ਪ੍ਰਾਣਾਂ ਦੀ ਰਖਸ਼ਾ ਕਰੇਗਾ। ਓਸ ਤੇ ਵੱਧ ਉਹਨੂੰ ਰਖਸ਼ਾ ਬ੍ਰਹਮ ਗਿਆਨੀ ਦੀ ਹੁੰਦੀ ਕੋਈ ਨਹੀਂ। ਉਹਦਾ ਜਿਹੜਾ ਬੋਲਣਾ ਜਾਂ ਉਹਨਾਂ ਦਾ ਸਮਝਾਉਣਾ, ਉਹ ਪ੍ਰਮੇਸ਼ਰ ਬਹਿ ਕੇ ਸਮਝਾਉਂਦੈ ਉਹਦੇ ਹਿਰਦੇ 'ਚ। ਐਨੀਂ ਅਕਲ ਨਹੀਂ ਹੁੰਦੀ। ਉਹ ਪ੍ਰਮੇਸ਼ਰ ਆਪ ਓਥੇ ਆ ਜਾਂਦੈ, ਬ੍ਰਹਮ ਗਿਆਨੀ ਦੇ ਹਿਰਦੇ ਦੇ ਵਿੱਚ-

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥** (ਪੰਨਾ-੧੪੨੭)

ਉਹ ਸਾਰਿਆਂ ਦੇ ਹਿਰਦਿਆਂ 'ਚ ਬੈਠੈ ਗਾ। ਏਸ ਕਰਕੇ, ਲਿਖਿਐ-

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥**
**ਬ੍ਰਹਮ ਗਿਆਨੀ ਕਾ ਸਗਲ ਅਕਾਰੁ॥ ਬ੍ਰਹਮ ਗਿਆਨੀ ਆਪਿ ਨਿਰੰਕਾਰੁ॥**
(ਪੰਨਾ-੨੭੩)

ਏਸ ਕਰਕੇ-

**ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥**
**ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥** (ਪੰਨਾ-੨੭੩)

ਉਹ ਤਾਂ ਵਿਆਪਕ ਐ। ਉਹ ਜਨਮ-ਮਰਨ ਤੇ ਰਹਿਤ ਨਾਰਾਇਣ ਐ। ਏਸ ਕਰਕੇ, ਜਦ ਤੱਕ ਤੁਸੀਂ ਨਾਮ ਦੇ ਨਾਲ ਆਪਣੇ ਮਨ ਨੂੰ ਨਹੀਂ ਜੋੜੋਂਗੇ, ਉਦੋਂ ਤੱਕ ਥੁਆਡੇ ਦੁੱਖਾਂ ਦੀ ਨਵਿਰਤੀ ਨਹੀਂ ਹੋਏਗੀ। ਇਹ ਜਰੂਰੀ ਗੁਰੂ ਸਾਹਿਬ ਦਾ ਬਚਨ ਐ। ਪੜ੍ਹ ਭਾਈ-

**ਜਗਜੀਵਨ ਪੁਰਖੁ ਤਿਆਗਿ ਕੈ**

ਉਹ ਜਿਹੜਾ ਸਾਰੀ ਦੁਨੀਆਂ ਦਾ ਜੀਵਨ ਹੈ, ਆਸਰਾ ਹੈ, ਪ੍ਰੇਰਕ ਹੈ, ਫਲਪੁਰਦਾਤਾ ਹੈ-

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** (ਪੰਨਾ-੨)

ਉਹਨੂੰ ਕਦੇ ਭੁੱਲਣਾ ਨਹੀਂ। ਜੇ ਤੁਸੀਂ ਓਸ ਜਗਤ ਦੇ ਜੀਵਨ ਨੂੰ ਤਿਆਗ 'ਤਾ, ਤਿਆਗ ਕਰਕੇ, ਅੱਗੇ ਪੜ੍ਹ-

**ਮਾਣਸ ਸੰਦੀ ਆਸ॥**

ਫੇਰ ਤੁਸੀਂ ਮਨੁੱਸ਼ਾਂ ਦੀ ਆਸ ਕਰੋਂਗੇ-

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ਦੇਵਨ ਕਉ ਏਕੈ ਭਗਵਾਨੁ॥**
**ਜਿਸ ਕੈ ਦੀਐ ਰਹੈ ਅਘਾਇ॥ਬਹੁਰਿ ਨ ਤ੍ਰਿਸਨਾ ਲਾਗੈ ਆਇ॥**
**ਮਾਰੈ ਰਾਖੈ ਏਕੋ ਆਪਿ॥ਮਾਨੁਖ ਕੈ ਕਿਛੁ ਨਾਹੀ ਹਾਥਿ॥**
**ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥ਤਿਸ ਕਾ ਨਾਮੁ ਰਖੁ ਕੰਠਿ ਪਰੋਇ॥**
**ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ॥ਨਾਨਕ ਬਿਘਨੁ ਨ ਲਾਗੈ ਕੋਇ॥**

(ਪੰਨਾ-੨੮੧)

ਓਸ ਨੂੰ ਕੋਈ ਬਿਘਨ ਨਹੀਂ ਲੱਗੂਗਾ, ਜੀਹਦਾ ਸਿਮਰਨ ਚੱਲ ਜਾਏਗਾ। ਪਹਿਲਾਂ ਇਹਨੇ ਨਾਮ ਨੂੰ, ਇਹਦੇ ਮਨ ਨੇ ਫੜਨੈ, ਉਹਦੇ ਨਾਲ ਜੁੜਕੇ ਨਾਮ ਦਾ ਅਭਿਆਸ ਮਨ ਨੇ ਕਰਨੈ। ਏਸ ਕਰਕੇ, ਬਹੁਤ ਸੰਤ ਕਹਿੰਦੇ ਭਾਈ ! ਅਜਪਾ ਜਾਪ ਜਪੀਂ। ਅਖੇ ਕਿਉਂ? ਅਖੇ ਮਨ ਚਲਿਆ ਜਾਊਗਾ। ਜਦ ਤੁਸੀਂ ਮਨ ਦੇ ਨਾਲ ਹੇਠਾਂ ਨੂੰ ਜਾਂਦੇ ਇੱਕ ਨਾਮ ਲਉਂਗੇ, ਦੂਆ ਉੱਤੇ ਨੂੰ ਲਉਂਗੇ। ਜਦ ਮਨ ਚਲਿਆ ਜਾਊ, ਥੁਆਡਾ ਜਾਪ ਓਥੇ ਈ ਖੜ੍ਹ ਜਾਊ। ਏਸ ਕਰਕੇ, ਭਾਈ ! ਤੜਕੇ ਉੱਠ ਕੇ ਪਹਿਲੇ ਅਜਪਾ ਜਾਪ ਕਰੋ, ਫੇਰ ਦੂਆ ਜਾਪ ਕਰੋ, ਫੇਰ ਬਾਣੀ ਪੜ੍ਹੋ, ਜੋ ਥੁਆਡੀ ਖੁਸ਼ੀ ਐ ਕਰੋ। ਏਸ ਕਰਕੇ, ਓਸ ਦਾ ਜਾਪ ਨਾ ਛੱਡਿਓ ਕਦੇ। ਹਾਂ-

**ਦੂਐ ਭਾਇ ਵਿਗੁਚੀਐ**

ਜੇ ਤੁਸੀਂ ਦਵੈਤ 'ਚ ਫਸ ਗਏ ਫੇਰ ਖਰਾਬ ਹੋਵੋਂਗੇ। ਦਵੈਤ ਹੁੰਦੈ ਤੂੰ-ਮੈਂ, ਫਲਾਨਾ-ਧਿਮਕਾ, ਪੰਥ, ਮਜ੍ਹਬ, ਸੁਸਾਇਟਿਆਂ ਜੋ ਵੀ ਐ, ਇਹ ਸਭ ਦਵੈਤ ਐ। ਬਿਨਾਂ ਪ੍ਰਮੇਸ਼ਰ ਤੇ ਸਭ ਦਵੈਤ ਐ। ਜੇ ਤੁਸੀਂ ਦਵੈਤ 'ਚ ਇੱਕ ਵਾਰੀ ਫਸ ਗੇ ਫੇਰ ਤੁਸੀਂ ਖਰਾਬ ਹੋਵੋਂਗੇ ਬਈ ਵਿਗੋਚਾ ਹੋ ਜੂ। ਫੇਰ ਤੁਹਾਡਾ ਕੰਮ ਨਹੀਂ ਸੂਤ

(ਠੀਕ) ਆਏਗਾ। ਏਸ ਕਰਕੇ, ਦਵੈਤ ਨੂੰ ਆਉਣ ਈ ਨਾ ਦਿਉ। ਜਦ ਗੁਰੂ ਦਸਵੇਂ ਪਾਤਸ਼ਾਹ ਨੇ ਔਰੰਗਜ਼ੇਬ ਦੀ ਬਾਬਤ ਓਸ ਜਫਰਨਾਮੇ 'ਚ ਕਥਨ ਕੀਤੈ। ਉਨ੍ਹਾਂ ਆਖਿਐ ਤੂੰ ਬਹੁਤ ਅੱਛਾ, ਤੈਂ ਆਪਣੀ ਕਮਾਈ ਕਾ ਲਿਖ ਕਰਕੇ 'ਕੁਰਾਨ' ਦੋ ਪੈਸਿਆਂ ਦੀ ਰੋਟੀ ਖਾਧੀ, ਤੂੰ ਆਚਰਣ ਦਾ ਰਿਹਾ ਚੰਗਾ। ਆਚਰਣ ਦਾ ਸੀ ਉਹ ਚੰਗਾ ਔਰੰਗਜ਼ੇਬ। ਸਭ ਕੁੱਛ ਤੇਰਾ ਠੀਕ ਪਰ ਜਦ ਤੂੰ ਦਵੈਤ 'ਚ ਵੜ ਗਿਆ ਫੇਰ ਗਲਤ ਹੋ ਗਿਆ। ਜਦ ਤੂੰ ਹਿੰਦੂ ਅਰ ਮੁਸਲਮਾਨਾਂ ਦੀ ਦਵੈਤ 'ਚ ਵੜਿਆ ਫੇਰ ਤੈਂ ਕਿਹਾ, ਹਿੰਦੂ ਸਾਰੇ ਕਾਫਰ ਨੇ ਤੇ ਮੁਸਲਮਾਨ ਸਾਰੇ ਮੋਮਨ ਨੇ। ਏਥੋਂ ਤੂੰ ਮਾਰਿਆ ਗਿਆ। ਜੇ ਤੂੰ ਦਵੈਤ ' ਚ ਨ ਜਾਂਦਾ ਤਾਂ ਬਹੁਤ ਅੱਛਾ ਸੀਗਾ, ਭਲਾ ਸੀ। ਪਰ ਮੈਂ ਤੈਨੂੰ ਹੁਣ ਇਹ ਚਿੱਠੀ ਲਿਖਦਾਂ, ਇਹ ਬਰਾੜ ਜਿੰਨੇ ਵੀ ਹੈਂ, ਇਹ ਮੇਰੇ ਸਾਰੇ ਸੇਵਕ ਨੇ, ਤੈਨੂੰ ਕੋਈ ਕੁੱਛ ਨਹੀਂ ਕਹੇਗਾ। ਤੂੰ ਜੋ ਕਹਿਣੈਗਾ, ਬਈ ਮੈਂ ਚਲਿਆ ਗਿਆ ਏਧਰ, ਤਾਂ ਮੇਰੇ ਤੇ ਗਲਤੀ ਹੋ ਗੀ, ਮੇਰਾ ਕੋਈ ਕਸੂਰ ਨਹੀਂ ਐ। ਤੂੰ ਮੇਰੇ ਸਾਮ੍ਹਣੇ ਆ। ਬਰਾੜ ਸਾਡੇ ਸਿੱਖ ਨੇ ਉਹ ਤੈਨੂੰ ਬੜੇ ਅਦਬ ਨਾਲ ਲਿਆਉਣਗੇ, ਤੂੰ ਸਾਡੇ ਸਾਮ੍ਹਣੇ ਆ ਕੇ ਗੱਲ ਕਰ ਪਰ ਤੂੰ ਦਵੈਤ 'ਚ ਫਸ ਗਿਆ ਤੇ ਦਵੈਤ ਵਿੱਚ ਮਾਰਿਆ ਗਿਆ ਤੇ ਪੀਰ ਦਾ ਭਗਤ ਤਾਂ ਏਹਾ ਜਿਹਾ ਸੀ ਔਰੰਗਜ਼ੇਬ। ਜਦ ਅਸੀਂ ਔਰੰਗਾਬਾਦ ਲੰਘਣ ਲੱਗੇ, ਉਨ੍ਹਾਂ ਨੇ ਦੱਸਿਆ ਬਈ ਐਥੇ ਔਰੰਗਜ਼ੇਬ ਦੀ ਕਬਰ ਐ। ਮੈਂ ਆਖਿਆ ਅੱਛਾ। ਉਨ੍ਹਾਂ ਆਖਿਆ, ਓਹਦੇ ਪੀਰ ਦੀ ਕਬਰ ਐ। ਉਹਦੇ ਥੱਲੇ ਉਹਨੇ ਕਿਹਾ ਸੀ, ਮੇਰੀ ਕਬਰ ਬਣਾਇਉ। ਮੇਰੇ ਪੀਰ ਦਾ ਜਿੰਨਾਂ ਜਲ ਹੋਵੇ, ਉਹ ਮੇਰੀ ਕਬਰ ਦੇ ਉੱਤੋਂ ਦੀ ਜਾਵੇ। ਐਨਾਂ ਉਹ ਪੀਰ ਦਾ ਪਿਆਰਾ ਸੀ, ਜਾਂ ਭਗਤ ਸੀ, ਜਾਂ ਆਪਣੇ ਪੀਰ ਤੇ ਉਹਦੀ ਐਥੇ ਤੱਕ ਸ਼ਰਧਾ ਸੀ। ਪਰ ਉਹਦੀ ਦਵੈਤ ਨਾ ਗਈ। ਇਹ ਹਿੰਦੂ ਜਿਹੜੇ ਨੇ ਕਾਫਰ ਨੇ ਤੇ ਮੁਸਲਮਾਨ ਮੋਮਨ ਨੇ। ਇਹਨਾਂ ਕਾਫਰਾਂ ਨੂੰ ਮਾਰਨ ਦਾ ਕੋਈ ਪਾਪ ਨਹੀਂ ਪਰ ਕੁਰਾਨ ਦੀ ਕਿਸੇ ਆਇਤ 'ਚ ਤਾਂ ਨਹੀਂ ਲਿਖਿਆ ਵਾ। ਉਹ ਤਾਂ ਜੈਸੇ ਸਾਡੀਆਂ ਸਿੰਮਰਤੀਆਂ ਨੇ ਤੇ ਰਹਿਤਨਾਮੇ ਲਿਖੇ ਵੇ ਨੇ ਉਨ੍ਹਾਂ ਕਿਤਾਬਾਂ 'ਚ ਹੁੰਦੈ। ਔਰੰਗਜ਼ੇਬ ਤਾਂ ਆਪਣੇ ਮੁੱਖ ਤੇ ਇਹੀ ਜਿਹੀ ਬਾਤ ਕਹਿ ਨਹੀਂ ਸੀ ਸਕਦਾ। ਉਹ ਜਦ ਅਸੀਂ ਕੁਰਾਨ ਸੁਣਦੇ ਹਾਂ ਐਸ. ਡੀ. ਓ. ਤੇ, ਉਹ ਕਹਿੰਦਾ

ਜਿਹੜਾ ਤੇਰੇ ਅੰਦਰ ਦੇਖਦੈ, ਓਹੀ ਤਾਂ ਖੁਦਾ ਐ। ਮੈਂ ਆਖਿਆ, ਦੱਸ ਹੁਣ ਕੀ ਕਸਰ ਐ? ਆਇਤਾਂ 'ਚ ਇਹੀਆਂ ਜਿਹੀਆਂ ਬਾਤਾਂ ਨਹੀਂ ਹੁੰਦੀਆਂ। ਬਾਣੀ 'ਚ ਇਹੀਆਂ ਜਿਹੀਆਂ ਬਾਤਾਂ ਨਹੀਂ ਹੁੰਦੀਆਂ, ਵੇਦ 'ਚ ਇਹੀਆਂ ਜਿਹੀਆਂ ਬਾਤਾਂ ਨਹੀਂ ਹੁੰਦੀਆਂ। ਇਹ ਪਿੱਛੋਂ ਲਿਖਣ ਆਲੇ ਲਿਖਾਰੀ ਹੁੰਦੇ ਨੇ। ਉਹਨਾਂ ਦੀ ਬੁੱਧੀ ਜਿਹੀ ਜਿਹੀ ਹੁੰਦੀ ਐ, ਉਹਾ ਜਿਹਾ ਹੀ ਉਨ੍ਹਾਂ ਤੇ ਲੇਖ ਹੁੰਦੈ। ਘੱਟ-ਵੱਧ ਨਹੀਂ ਉਹ ਕਰ ਸਕਦੇ ਤੇ ਅਸੀਂ ਪੜ੍ਹਦੇ ਹਾਂ।

ਇੱਕ ਸੰਤ ਨੇ ਗ੍ਰੰਥ ਬਣਾਇਆ, ਉਹ ਮੇਰੇ ਕੋਲ ਰੱਖ ਗਿਆ। ਬਈ ਤੁਸੀਂ ਮੈਨੂੰ ਦੱਸੋ ਦੇਖ ਕੇ, ਬਈ ਇਹ ਠੀਕ ਐ? ਉਹ ਜਦ ਮੈਂ ਸਾਰਾ ਦੇਖਿਆ, ਮੈਂ ਆਖਿਆ ਦਰਸ਼ਨ ਸਿੰਹਾਂ, ਆਹ ਕਸਰ ਐ ਇਹਦੇ 'ਚ। ਇਹ ਤਾਂ ਗਲਤ ਕਰ ਬੈਠਾ, ਉਹ ਜਦ ਲੈਣ ਆਇਆ, ਦਰਸ਼ਨ ਸਿੰਹੁ ਕਹਿੰਦਾ। ਉਹ ਗੁਰਮੁਖ ਸਿੰਹਾਂ ਤੇਰਾ ਜਿਹੜਾ ਗ੍ਰੰਥ ਲਿਖਿਆ ਵੈ ਉਹਦੇ 'ਚ ਆਹ ਕਸਰ ਨਿਕਲ ਗਈ ਓਏ! ਇਹ ਗਲਤ ਲਿਖਿਆ ਵੈ। ਉਹ ਕਹਿੰਦਾ, ਤੂੰ ਹੋਵੇਂਗਾ ਵਿਰਕਤ ਆਪਣੇ ਵਾਸਤੇ। ਮੈਂ ਤੇਰੇ ਕੋਲੋਂ ਖਾਣਾ ਪੀਣਾ ਨਹੀਂ ਐ। ਉਹ ਗੁੱਸੇ ਹੋ ਕੇ ਭੱਜ ਗਿਆ। ਉਹ ਫੇਰ ਗਿਆ, ਓਥੇ ਜਾ ਕੇ ਸਰਵਣ ਸਿੰਹੁ ਨੂੰ ਕਹਿੰਦਾ, ਬਈ! ਭਾਈ ਗੁਰਦਾਸ ਦੀਆਂ ਵਾਰਾਂ ਲਿਆ। ਉਹਨੇ ਲਿਆਦੀਆਂ, ਉਹ ਦੇਖੀਆਂ। ਉਹ ਮੈਨੂੰ ਸਰਵਣ ਸਿੰਹੁ ਦੱਸਦੈ ਉਹ ਕਹਿੰਦਾ, ਆਦਮੀ ਤੋਂ ਗਲਤੀ ਹੋ ਜਾਂਦੀ ਐ। ਉਹ ਕਹਿੰਦਾ, ਗੁਰਮੁਖ ਸਿਹਾਂ ਕੀ ਬਾਤ ਐ? ਮੈਨੂੰ ਵੀ ਦੱਸ ਦੇ। ਉਹ ਕਹਿੰਦਾ, ਗ੍ਰਹਿਸਤੀਆਂ ਨੂੰ ਨਹੀਂ ਇਹੀਆਂ ਜਿਹੀਆਂ ਬਾਤਾਂ ਦੱਸੀਦੀਆਂ? ਗਲਤੀ ਹੋ ਜਾਂਦੀ ਐ, ਇਨਸਾਨ ਤੇ ਗਲਤੀ ਹੋ ਜਾਂਦੀ ਐ। ਮੈਂ ਉਹਨੂੰ ਆਉਂਦੇ ਨੂੰ ਕਿਹਾ, ਮੈਂ ਆਖਿਆ ਮੈਂ ਉਹਨੂੰ ਕਿਹਾ, ਗ੍ਰੰਥ ਤਾਂ ਮੈਂ ਦੇਖਿਆ ਫੇਰ ਇਹਨੂੰ ਦਿਖਾਲਿਆ, ਫੇਰ ਇਹਨੇ ਵੀ ਦੇਖਿਆ ਪਰ ਤੂੰ ਇਹਦੇ ਨਾਲ ਕਿਉਂ ਗੁੱਸੇ ਹੋ ਕੇ ਭੱਜਿਆ ਜਾਂਨੈਗਾ ਪਰ ਉਹ ਚਲਿਆ ਗਿਆ। ਏਸ ਕਰਕੇ, ਫੇਰ ਉਹਨੇ ਦੇਖਿਆ। ਓਥੇ ਪ੍ਰਸੰਗ ਸੀਗਾ ਉਨ੍ਹਾਂ ਮਰਾਸੀਆਂ ਦਾ ਤੇ ਓਥੇ ਪ੍ਰਸੰਗ ਸੀ ਸ੍ਰੀ ਚੰਦ ਮਹਾਰਾਜ ਦਾ। ਤੇ ਕਿੱਥੇ ਸ੍ਰੀ ਚੰਦ ਦਾ ਪ੍ਰਸੰਗ ਤੇ ਕਿੱਥੇ ਮਰਾਸੀਆਂ ਦਾ। ਉਹ ਸ੍ਰੀ ਚੰਦ ਦੀ ਜਗ੍ਹਾ ਉਨ੍ਹਾਂ ਨੇ ਉਹ ਮਰਾਸੀਆਂ ਦਾ ਪ੍ਰਸੰਗ ਲਾ 'ਤਾ ਬਈ ਪੁਤਰੀ ਦੇ ਵਾਸਤੇ ਕੌਲ ਨਾ

ਪਾਲਿਆ ਐਸਾ-ਐਸਾ। ਫੇਰ ਉਹ ਕਹਿੰਦਾ ਐਗਾ, ਮੈਂ ਜਦ ਚਲਿਆ ਗਿਆ ਖੂਹ ਤੇ ਓਥੇ ਫੇਰ ਉਹ ਆਇਆ, ਹਾਂ ! ਕਹਿੰਦਾ ਗਲਤੀ ਹੋ ਜਾਂਦੀ ਐ ਇਨਸਾਨ ਤੇ, ਮੈਨੂੰ ਪਹਿਲਾਂ ਨਹੀਂ ਸੀ ਪਤਾ। ਮੈਂ ਆਖਿਆ ਹੁਣ ਤਾਂ ਲੱਗ ਗਿਆ (ਪਤਾ)? ਕਹਿੰਦਾ ਹਾਂ, ਇਨਸਾਨ ਤੇ ਗਲਤੀ ਹੋ ਜਾਂਦੀ ਐ। ਮੈਨੂੰ ਨਹੀਂ ਪਤਾ ਲੱਗਿਆ, ਮੇਤੋਂ ਲਿਖਿਆ ਗਿਆ, ਸੋ ਇਹ ਬਾਤ ਐ। ਇਹ ਜਿਹੜੇ ਲੇਖਕ ਹੁੰਦੇ ਨੇ ਸਰਬੱਗ ਤਾਂ ਹੁੰਦੇ ਨਹੀਂ। ਇਹਨਾਂ ਦੇ ਜਿਹੜੇ ਸੰਸਕਾਰ ਹੋਣਗੇ, ਉਹ ਲਿਖ ਦੇਣਗੇ। ਜੀਹਦੇ ਇਸਲਾਮ ਦੇ ਪੱਕੇ ਸੰਸਕਾਰ ਹੋਣਗੇ, ਉਹ ਇਸਲਾਮ ਦੇ ਲਿਖ ਦੇਊ, ਦੂਇਆਂ ਦਾ ਖੰਡਨ ਕਰ ਦੇਊ, ਜੀਹਦੇ ਹਿੰਦੂਆਂ ਦੇ ਹੋਣਗੇ ਉਹ ਹਿੰਦੂਆਂ ਦੇ ਲਿਖ ਦਊ। ਜਿਹੜਾ ਪੱਕਾ ਸਿੱਖ ਹੋਊ ਉਹ ਦੂਜਿਆਂ ਦਾ ਖੰਡਨ ਕਰ ਦੇਊਗਾ। ਉਹ ਤਾਂ ਉਹਨਾਂ ਦੀ ਬੁੱਧੀ ਦਾ ਕੰਮ ਐ ਕਿ ਈਸ਼ਰ ਦਾ ਕੰਮ ਐ ਇਹ? ਗੁਰੂ ਗ੍ਰੰਥ ਸਾਹਿਬ 'ਚ ਏਹੀਆ ਜੇਹੀਆਂ ਬਾਤਾਂ ਨਹੀ ਹੁੰਦੀਆਂ।

ਅੱਜ ਮੈਂ ਦੇਖਦਾ ਸੀ, ਓਥੇ ਰਾਗੀਆਂ ਨੇ ਬਾਹਰਲੀ ਤੁੱਕ ਬੋਲੀ ਸੀ, ਓਹ 'ਚ ਰਸ ਨਹੀਂ ਸੀ। ਜਦ ਤੱਕ ਉਹ ਬਾਣੀ ਬੋਲਦੇ ਸੀ, ਰਸ ਟਪਕਦਾ ਸੀ। ਮੈਂ ਐਥੇ ਬੈਠਾ ਦੇਖਦਾਂ, ਮੈਂ ਆਖਿਆ ਦੇਖ ਲੈ ਹੁਣ, ਇਨ੍ਹਾਂ ਨੇ ਕੇਹੀ ਬਣਾਈ ਐ ਏਹ ਬਾਤ ਪਰ ਇਹਦੇ 'ਚ ਰਸ ਨਹੀਂ ਐ, ਕਰਨਗੇ ਕੀ? ਰਸ ਤਾਂ ਇਹਦੇ 'ਚ ਪੈ ਨਹੀਂ ਸਕਦਾ। ਰਸ ਤਾਂ ਜਦ ਈਸ਼ਰੀ ਬਾਣੀ ਹੋਊ, ਓਸ 'ਚ ਰਸ ਹੋਏਗਾ। ਦੂਈ 'ਚ ਕਿਤੇ ਹੋ ਜਾਊ ਮਾੜਾ ਮੋਟਾ, ਕਿਤੇ ਨਹੀਂ ਹੋਏਗਾ। ਏਸ ਕਰਕੇ, ਰਸ ਨਹੀਂ ਹੁੰਦੈ ਗਾ, ਕਿਉਂ? ਈਸ਼ਰ ਨਾਲ ਨਹੀਂ ਐ। ਜਦ ਤੁਸੀਂ ਈਸ਼ਰ ਨੂੰ ਹਾਜ਼ਰ-ਨਾਜ਼ਰ ਕਰਕੇ ਗੱਲ ਕਰੋਂਗੇ, ਥੁਆਡੇ ਨਾਲ ਵੀ ਇਹਾ ਜਿਹਾ ਈ ਕਰੇਗਾ ਉਹ। ਏਸ ਕਰਕੇ, ਭਾਈ ਓਸ ਪ੍ਰਮੇਸ਼ਰ ਦੇ ਨਾਮ ਨੂੰ ਕਦੇ ਨਾ ਵਿਸਾਰੋ। ਉਹਦੇ ਨਾਲ ਮਨ ਨੂੰ ਜੋੜ ਕੇ ਰੱਖੋ, ਨਾਮੀ ਤੈਨੂੰ ਪਰਗਟ ਹੋਜੇਗਾ। ਜਦ ਤੱਕ ਤੁਸੀਂ ਓਥੇ ਨਹੀਂ ਜੁੜੋਂਗੇ ਤਦ ਤੱਕ ਕੋਈ ਥੋਡਾ ਦੁੱਖ ਹਟਾਅ ਨਹੀਂ ਸਕਦਾ। ਚੱਲੀਏ-

**ਦੁਯੈ ਭਾਇ ਵਿਗੁਚੀਐ**

ਜਿਹੜੇ ਵੀ ਦਵੈਤ 'ਚ ਲੱਗੇ ਉਨ੍ਹਾਂ ਨੂੰ ਵਿਗੋਚਾ ਆਇਆ, ਖਰਾਬ ਹੋਏ, ਉਨ੍ਹਾਂ ਦੀ ਮੋਖਸ਼ ਨਹੀਂ ਹੋਈ। ਹੁਣ ਔਰੰਗਜ਼ੇਬ ਏਥੇ ਆਇਆ ਈ ਨਹੀਂ। ਕਿਉਂ

ਨਹੀਂ ਆਇਆ? ਬਈ ਜੇ ਮੈਂ ਗਿਆ ਸਾਰੇ ਰਾਜ 'ਚ ਏਹੀ ਹੋ ਜਾਊ। ਬਈ ਇਹ ਤਾਂ ਉੱਤੋਂ ਐ ਕਹਿੰਦਾ ਸੀ, ਅੰਦਰੋਂ ਤਾਂ ਇਹ ਐਂ ਕਹਿੰਦਾ ਹੈਗਾ। ਪਰ ਉਹਦੀ ਮੋਖਸ਼ ਵੀ ਨਾ ਹੋਈ ਜੇ ਉਹ ਦਸਮ ਪਾਤਸ਼ਾਹ ਪਾਸ ਚਲਿਆ ਜਾਂਦਾ ਤਾਂ ਉਹਦੀ ਮੋਖਸ਼ 'ਚ ਕੋਈ ਸ਼ੱਕ ਨਹੀਂ ਸੀ, ਓਥੇ ਤਾਂ **ਨਦਰੀ ਨਦਰਿ ਨਿਹਾਲ ਸੀ**। ਓਥੇ ਤਾਂ ਘਾਹੀ ਦੀ ਨਦਰਿ ਨਾਲ ਮੋਖਸ਼ ਕਰ ਜਾਂਦੇ ਨੇ। ਤੁਸੀਂ ਦੇਖੋ ਛੇਵੇਂ ਪਾਤਸ਼ਾਹ ਜਦ ਜਾਂਦੇ ਸੇ ਤੇ ਮੁਸਲਮਾਨਾਂ ਦੇ ਦਿਲ 'ਚ ਗੱਲ ਆਈ, ਕਾਜ਼ੀਆਂ ਦੇ, ਮੁੱਲਾਂ ਦੇ। ਉਹ ਜਿਹੜਾ ਕੋਈ ਆ ਕੇ ਬਾਹਰੋਂ ਪੁੱਛੇ, ਜਦ ਪੜਾਅ ਲੱਗੇ। ਗੁਰੂ ਕਾ ਪੜਾਅ ਅੱਗੇ ਹੁੰਦਾ ਸੀ ਉਹਦਾ (ਜਹਾਂਗੀਰ ਦਾ) ਪਿੱਛੇ ਹੁੰਦਾ ਸੀ। ਉਹ (ਸਿੱਖ) ਆਕੇ ਪੁੱਛਦਾ ਉਹ ਸੰਤਰੀ ਨੂੰ, ਉਹ ਸੱਚੇ ਪਾਤਸ਼ਾਹ ਕਿੱਥੇ ਐ? ਉਹ ਆਖੇ ਸੱਚੇ ਪਾਤਸ਼ਾਹ ਦਾ ਤੰਬੂ ਉਹ ਹੈ। ਉਹ ਓਥੇ ਚਲੇ ਜਾਣ। ਉਹ ਕਾਜ਼ੀ ਕਹਿੰਦੇ ਇਹ ਤਾਂ ਬੜੀ ਹੱਤਕ (ਬੇਇੱਜਤੀ) ਹੋ ਗਈ ਸਾਡੀ, ਤੈਨੂੰ ਤਾਂ ਇਹ ਝੂਠਾ ਪਾਤਸ਼ਾਹ ਕਹਿੰਦੇ ਨੇ ਸਿੱਖ। ਜਿਹੜੇ ਅਪਣੀ ਰੋਟੀ ਖਾਂਦੇ ਨੇ ਸਭ ਕੁੱਝ ਆਪਾਂ ਦਿੰਨੇ ਆਂ ਤੇ ਸੱਚਾ ਪਾਤਸ਼ਾਹ ਉਹ ਐ। ਓਸਨੇ ਆਖਿਆ ਚੁੱਪ ਕਰੋ। ਉਹ (ਕਾਜ਼ੀ) ਕਹਿੰਦੇ ਸਾਥੋਂ ਤਾਂ ਨਹੀਂ ਸਹਿਣ ਹੁੰਦਾ। ਅਖੇ ਕੀ ਕਰੋਂਗੇ? ਅਖੇ ਅਸੀਂ ਸਵੇਰੇ ਕਰਾਂਗੇ। ਸੰਤਰੀ ਨੂੰ ਕਹਿ ਦਿਉ, ਜਦ ਐਥੇ ਕੋਈ ਆ ਕੇ ਪੁੱਛੇ। ਹੁਣ ਓਹੀ ਘਾਹੀ ਸੀ ਜਿਹੜਾ ਐਨੇ ਚਿਰ ਦਾ ਤਪ ਕਰਦਾ ਸੀ, ਖਾਣ ਜੋਗੀ ਰੋਟੀ ਕਮਾਉਂਦਾ ਸੀ। ਉਹ, ਓਦਣ ਉਹਨੇ (ਰੋਟੀ) ਖਾਧੀ ਨਹੀਂ। ਪੈਸੇ ਓਹੀ ਸੀ ਉਹਦੇ ਕੋਲ੍ਹ, ਉਹ ਤਾਂ ਸੱਚਾ ਭਗਤ ਸੀਗਾ। ਜਦ ਉਹ ਆਇਆ, ਉਹਨੇ ਪੁੱਛਿਆ ਸੱਚੇ ਪਾਤਸ਼ਾਹ ਦਾ ਤੰਬੂ? ਉਹਨੇ (ਸੰਤਰੀ ਨੇ) ਜਹਾਂਗੀਰ ਦੇ ਤੰਬੂ ਵੱਲ ਨੂੰ ਹੱਥ ਕਰ 'ਤਾ। ਉਨ੍ਹਾਂ (ਕਾਜ਼ੀਆਂ) ਨੇ ਕਿਹਾ ਸੀ ਬਈ! ਜਿਹੜਾ ਸੱਚੇ ਪਾਤਸ਼ਾਹ ਦਾ ਤੰਬੂ ਪੁੱਛੇ ਤਾਂ ਜਹਾਂਗੀਰ ਦਾ ਦੱਸੀਂ। ਉਹ ਜਹਾਂਗੀਰ ਅੰਦਰ ਬੈਠਾ ਸੀ। ਉਹ (ਘਾਹੀ) ਗਿਆ ਉਹਨੇ ਪੈਸੇ ਰੱਖਕੇ ਚਾਰ ਪਰਕੰਮਿਆਂ ਕਰੀਆਂ, ਡੰਡਉਤ ਕੀਤੀ, ਖੜ੍ਹ ਗਿਆ। ਉਹ (ਜਹਾਂਗੀਰ) ਕਹਿੰਦਾ, ਕੀ ਮੰਗਦੈਂ? ਨਾਲ ਅਹਿਲਕਾਰ ਬੈਠੇ ਸੇ। ਉਹ ਕਹਿੰਦਾ, ਮੋਖਸ਼। ਉਹਨੇ ਜਦ ਦੇਖਿਆ, ਬਈ ਦੱਸੋ ਹੁਣ ਤੁਸੀਂ ਤਾਂ ਰਾਤ ਸਾਰੇ ਕਹਿੰਦੇ ਸੇ, ਹੁਣ ਦੱਸੋ? ਉਹ (ਕਾਜ਼ੀ) ਕਹਿੰਦਾ, ਇੱਕ ਪਿੰਡ ਲੈ ਲੈ। ਅਖੀਰ ਉਨ੍ਹਾਂ

ਆਖਿਆ, ਇਲਾਕੇ ਦਾ ਨਾਜ਼ਮ ਬਣਾ ਦਿੰਦੇ ਹਾਂ, ਹੋਰ ਤੈਂ ਕੀ ਲੈਣੈ? ਉਹ ਕਹਿੰਦਾ, ਮੈਨੂੰ ਤਾਂ ਤਿੰਨਾਂ ਲੋਕਾਂ ਦੀ ਲੋੜ ਨਹੀਂ, ਮੈਂ ਤਾਂ ਮੋਖਸ਼ ਲੈਣੀ ਐ। ਉਹ ਤਾਂ ਸੱਚਾ ਭਗਤ ਸੀਗਾ, ਹਾਂ ਜੀ ! ਉਹ (ਜਹਾਂਗੀਰ) ਕਹਿੰਦਾ, ਭਾਈ! ਉਹ ਹੈ ਸੱਚੇ ਪਾਤਸ਼ਾਹ ਦਾ ਤੰਬੂ, ਮੋਖਸ਼ ਦੇਣ ਆਲੇ ਵੀ ਓਹੀ ਐ। ਇਹਨਾਂ ਨੇ ਗਲਤ ਕਰ 'ਤਾ। ਉਹਨੇ ਪੈਸੇ ਚੱਕੇ ਤੁਰ ਪਿਆ, ਕੋਈ ਗੱਲ ਨਹੀਂ ਕਹੀ। ਉਹ ਪਿੱਛੇ ਜਹਾਂਗੀਰ ਵੀ ਉਹਦੇ ਤੁਰ ਪਿਆ। ਜਹਾਂਗੀਰ ਵੀ ਜਾ ਬੈਠਾ। ਉਹਨੇ (ਘਾਹੀ ਨੇ) ਓਸੇ ਲੋਟ ਰੱਖਕੇ ਪੈਸੇ ਪਰਕੰਮਿਆਂ ਕਰਕੇ, ਮੱਥਾ ਟੇਕ ਕੇ ਖੜ੍ਹ ਗਿਆ। ਕਿਉਂ? ਕਹਿੰਦੇ (ਛੇਵੇਂ ਪਾਤਸ਼ਾਹ), ਸਿੱਖਾ ਕੀ ਮੰਗਦੈਂ? ਅਖੇ ਜੀ ਮੋਖਸ਼। ਉਹ ਕਹਿੰਦੇ, ਸਾਡੀ ਅੱਖ ਨਾਲ ਅੱਖ ਇੱਕ ਕਰ ਲੈ। ਉਹਨੇ ਕਰ ਲੀ। ਉਹਨੇ (ਗੁਰੂ ਜੀ ਨੇ) ਜੋ ਕੁੱਛ ਕੀਤਾ–

**ਨਾਨਕ ਨਦਰੀ ਨਦਰਿ ਨਿਹਾਲ॥** (ਪੰਨਾ–੮)

ਉਹ ਕਹਿੰਦਾ, ਨਿਹਾਲ! ਨਿਹਾਲ!! ਨਿਹਾਲ!!! ਚੱਲ ਹੋ ਗਿਆ। ਹੁਣ ਓਥੇ ਤਾਂ **ਨਦਰੀ ਨਦਰਿ ਨਿਹਾਲ** ਗੁਰੂ ਕੋਲ ਹੋਏਗਾ, ਹੋਰ ਇਹ ਜੀਵ ਕਿਤੋਂ ਨਹੀਂ ਹੋ ਸਕਦਾ। ਇਹ ਇਹਨੂੰ ਭੁਲੇਖੈ, ਇਹ ਭੱਜਿਆ ਫਿਰਦੈ। ਇਹਨੂੰ ਤਾਂ ਕੋਈ ਮੜ੍ਹੀਆਂ ਦੱਸ ਦਿਉ, ਓਥੇ ਮੱਥਾ ਟੇਕ ਦਊ। ਓਥੇ ਹੋਰ ਜਗ੍ਹਾ ਦੱਸ ਦਿਉ ਓਥੇ ਮੱਥਾ ਟੇਕ ਦਊ, ਮਤਲਬੀ ਆਦਮੀ ਐ। ਰੱਬ ਦਾ ਪਿਆਰਾ ਨਹੀਂ। ਰੱਬ ਦਾ ਪਿਆਰਾ, ਰੱਬ ਬਿਨਾਂ ਕਿਸੇ ਨੂੰ ਨਹੀਂ ਮੰਨੇਗਾ । ਉਹ ਤਾਂ ਸਾਰੇ ਵਿਆਪਕ ਐ, ਉਹ ਤਾਂ ਚਾਰ ਖਾਣੀਆਂ 'ਚ ਐ। ਕੋਈ ਇੱਕ ਜਗ੍ਹਾ ਉਹਦਾ ਡੇਰਾ ਤਾਂ ਕਿਤੇ ਹੈ ਨਹੀਂ, ਤੇਰੇ ਹਿਰਦੇ 'ਚ ਡੇਰੈ, ਸਾਰਿਆਂ ਦੇ ਹਿਰਦਿਆਂ 'ਚ ਡੇਰੈ। ਏਸ ਕਰਕੇ, ਭਾਈ! **ਨਦਰੀ ਨਦਰਿ ਨਿਹਾਲ** ਹੋ ਜਾਂਦੈ। ਪਰ ਉਹਨੂੰ (ਔਰੰਗਜ਼ੇਬ ਨੂੰ) ਇਹ ਯਕੀਨ ਨਾ ਆਇਆ ਬਈ ਉਹ ਜਿਹੜੇ ਬਰਾੜ ਨੇ ਮੈਨੂੰ ਆਦਰ ਨਾਲ ਲੈ ਕੇ ਜਾਣਗੇ। ਫੇਰ ਗੁਰੂ ਸਾਹਿਬ ਮੈਨੂੰ ਉਪਦੇਸ਼ ਦੇਣਗੇ, ਮੈਨੂੰ ਸਚਿਆਈ ਦੱਸਣਗੇ, ਮੇਰੀ ਹੱਤਕ (ਬੇਇੱਜਤੀ) ਹੋਏਗੀ। ਓਥੇ ਔਰੰਗਾਬਾਦ ਮਰਨ ਲੱਗਿਆ ਕਹਿੰਦਾ ਲੈ ਬਈ ਆਹ ਵੀ ਇੱਕ ਗਲਤੀ ਹੋ ਈ ਗਈ। ਏਸ ਕਰਕੇ, ਜਦ ਇਹ ਮਰਦੈ

ਓਦੋਂ ਇਹਨੂੰ ਪਤਾ ਲੱਗਦੈ, ਸਾਰੀ ਉਮਰ ਹੋਇਆ ਤਾਂ ਕੱਖ (ਕੁੱਛ) ਵੀ ਨਹੀਂ, ਗਲਤ ਈ ਹੋਇਆ।

ਮੈਂ ਕੋਲ ਬੈਠਾਂ, ਅਸੀਂ ਪੜ੍ਹਦੇ ਸੇ, ਮਹਾਰਾਜਾ ਪਟਿਆਲਾ ਆਇਆ। ਉਹਨੇ ਪੰਡਤ ਰਾਮ ਸਿਹੁੰ ਜੀ ਨੂੰ ਮੱਥਾ ਟੇਕਿਆ, ਬਹਿ ਗਿਆ, ਉਹ ਸਾਰੇ ਫੁੱਲ- ਫਲ (ਭੇਟ ਕੀਤੇ)। ਉਹ (ਰਾਜਾ) ਕਹਿੰਦਾ, ਮੈਨੂੰ ਜੀ ਉਪਦੇਸ਼ ਕਰੋ, ਤੁਸੀਂ ਮਹਾਂਪੁਰਸ਼ ਹੋਂ। ਉਹ ਕਹਿੰਦੇ, ਕਾਲਿਆਂ ਨਾਲ ਤੈਂ ਤਾਂ ਵਿਗਾੜੀ ਐ। ਉਹ ਕਹਿੰਦਾ ਹਾਂ ਜੀ ਵਿਗਾੜੀ ਐ। ਕਹਿੰਦੇ, ਧੌਲ਼ਿਆਂ ਨਾਲ ਸਵਾਰ ਲੈ, ਉਪਦੇਸ਼ ਕੀ ਕਰੀਏ ਤੈਨੂੰ? ਜਦ ਤੂੰ ਕਾਲਿਆਂ ਨਾਲ ਵਿਗਾੜ ਬੈਠੈਂ ਤਾਂ ਹੁਣ ਧੌਲਿਆਂ ਨਾਲ ਸਵਾਰ ਲੈ। ਹੁਣ ਐਸ ਰਸਤੇ ਪੈ ਜਾ, ਨਾਮ ਦੇ ਰਸਤੇ ਪੈ ਜਾ, ਝੂਠ ਨਾ ਬੋਲੀਂ। ਤੂੰ ਐਸ ਰਸਤੇ ਪੈ ਜਾ, ਜਿਹੜਾ ਗੁਰੂ ਦਾ ਦੱਸਿਆ ਵਾ ਰਸਤੈ। ਨਾਮ ਦੇ ਨਾਲ ਮਨ ਨੂੰ ਜੋੜ ਲੈ। ਬੱਸ! ਐਨਾਂ ਕਹਿਕੇ, ਚਲੇ ਗਏ। ਫੇਰ ਉਹ ਬੈਠਾ ਰਿਹਾ, ਗੱਲਾਂ ਹੋਈਆਂ। ਏਸ ਕਰਕੇ, ਜਦ ਤੱਕ ਪ੍ਰਮੇਸ਼ਰ ਦੇ ਨਾਮ ਨਾਲ ਮਨ ਨਹੀਂ ਜੋੜੇਗਾ, ਪ੍ਰਮੇਸ਼ਰ ਇਹਨੂੰ ਪ੍ਰਾਪਤ ਨਹੀਂ ਹੋਏਗਾ ਤੇ ਇਹਦੀ ਮੋਖਸ਼ ਨਹੀਂ ਹੋਏਗੀ, ਗੱਲ ਤਾਂ ਆਹ ਹੈ ਸਾਰੀ। ਚੱਲ ਬਈ! ਹੁਣ ਬੋਲ-

**ਦੁਯੈ ਭਾਇ ਵਿਗੁਚੀਐ**

ਦਵੈਤ ਦੇ ਨਾਲ ਭਾਈ! ਖਰਾਬ ਹੋਵੇਂਗਾ, ਦਵੈਤ ਮਾੜੀ ਹੁੰਦੀ ਐ। ਤੁਸੀਂ ਦੇਖਦੇ ਹੋਂ, ਉਹ ਦਵੈਤ ਨੇ ਈ ਤਾਂ ਗੁਰਦਵਾਰੇ ਦੇ ਨਾਲ ਮੰਦਰ ਬਣਾਇਆ, ਉਹ ਦਵੈਤ ਨੇ ਈ ਬਣਾਇਆ, ਹੋਰ ਕੀਹਨੇ ਬਣਾਇਆ? ਸਾਰੇ ਕੰਮ ਦਵੈਤ ਕਰਦੀ ਐ। ਹੋਰ ਕੀ ਕੰਮ ਕਰਦੀ ਐ? ਜੇ ਦਵੈਤ ਨਾ ਹੁੰਦੀ ਤਾਂ ਫੇਰ ਗੁਰਦੁਵਾਰਾ ਈ ਬਹੁਤ ਸੀ, ਨਾਂਹ! ਇਹ ਦਵੈਤ ਐ। ਇਹ ਦਵੈਤ ਦੇ ਵਿੱਚ ਕਦੇ ਕਿਸੇ ਦਾ ਭਲਾ ਨਹੀਂ ਹੋਇਆ। ਹੇ ਜੀਵ! ਦਵੈਤ 'ਚ ਵੜਿਆ ਤੂੰ ਖਰਾਬ ਹੋਏਂਗਾ। ਚੱਲ ਬਈ-

**ਗਲਿ ਪਈਸੁ ਜਮ ਕੀ ਫਾਸ॥**

ਕਹਿੰਦੇ ਜੀ, ਇਹ ਖਰਾਬ ਕੀ? ਕਹਿੰਦੇ, ਜਮ ਦੀ ਫਾਸੀ ਤੇਰੇ ਗਲ ਦੇ ਵਿੱਚ ਪਊ, ਪੰਚਮ ਪਾਤਸ਼ਾਹ ਕਹਿੰਦੇ। ਜੇ ਤੇਰੇ ਅੰਦਰ ਦਵੈਤ ਹੋਊ, ਤੇਰੇ ਗਲ ਦੇ ਵਿੱਚ ਫਾਸੀ ਪੈ ਜਾਊ, ਹੋਰ ਕੋਈ ਇਲਾਜ ਨਹੀਂ ਐ। ਚੱਲੀਏ-

**ਜੇਹਾ ਬੀਜੈ ਸੋ ਲੁਣੈ**

ਜਿਹਾ-ਜਿਹਾ ਤੂੰ ਬੀਜੇਂਗਾ ਓਹੀ ਵੱਢੇਂਗਾ। ਜੋ ਕਣਕ ਬੀਜਦੇ ਨੇ ਕਣਕ ਵੱਢਦੇ ਨੇ, ਜਿਹੜੇ ਜੌਂ ਬੀਜਦੇ ਨੇ ਉਹ ਜੌਂ ਵੱਢਦੇ ਨੇ। ਜਿਹੜਾ ਚਨੇਂ ਬੀਜਦੈ ਉਹ ਚਨੇਂ ਵੱਢਦੈ। ਜਿਹਾ ਜਿਹਾ ਤੂੰ ਕਰਮ ਕਰੇਂਗਾ, ਸਕਾਮ ਕਰਮ ਕਰ, ਚਾਹੇ ਤੂੰ ਸਕਾਮ ਸੇਵਾ ਕਰ, ਓਹੀ ਜਿਹੀ ਚੀਜ ਤੈਨੂੰ ਪ੍ਰਾਪਤ ਹੋਊ, ਇਹ ਇੱਕ ਰੱਬੀ ਨਿਆਂਏ ਐ ਤੇ ਇਹ ਤੁਸੀਂ ਪੱਕਾ ਕਰ ਲਉ। ਜਿਹੜਾ ਤੈਂ ਕਰਮ ਕੀਤਾ, ਉਦੋਂ ਹੀ ਸਮਝ ਲੈ, ਬਈ ! ਉਹ ਟੈਪ ਤਾਂ ਹੋ ਚੁੱਕਿਐ। ਹੁਣ ਪ੍ਰਮੇਸ਼ਰ ਤੇ ਬਿਨਾਂ ਇਹਦਾ ਕੋਈ ਬਖਸ਼ਿੰਦ ਨਹੀਂ, ਬਖਸ਼ਣ ਆਲਾ ਨਹੀਂ-

**ਜਾ ਕਉ ਅਪੁਨੀ ਕਰੈ ਬਖਸੀਸ॥ ਤਾ ਕਾ ਲੇਖਾ ਨ ਗਨੈ ਜਗਦੀਸ॥**

(ਪੰਨਾ-੨੭੭)

ਬਖਸ਼ਿਸ਼ ਤੇ ਲੇਖਾ (ਹਟਦੈ) ਬਿਨਾ ਈਸ਼ਰ ਤੇ ਕਿਸੇ ਦੀ ਤਾਕਤ ਨਹੀਂ, ਇਹਨੂੰ ਹਟਾਅ ਦੇਵੇ। ਏਸ ਕਰਕੇ, ਤੂੰ ਉਦੋਂ ਹੀ ਸਮਝ ਲੈ, ਇਹ ਕਰਮ ਮੈਂ ਕਰ ਲਿਆ, ਇਹ ਮੈਨੂੰ ਭੋਗਣਾ ਪਊਗਾ। ਉਹਦਾ ਪਰਾਸਚਿਤ ਕਰ, ਜੋ ਕਰ। ਨਾਮ ਸਾਰਿਆਂ ਨੂੰ ਸਾਫ ਕਰ ਦਿੰਦੈਗਾ। ਚੱਲੀਏ-

**ਮਥੈ ਜੋ ਲਿਖਿਆਸੁ॥**

ਇਹ ਤਾਂ ਤੈਨੂੰ ਉਹ ਮਿਲੇਗਾ, ਜਿਹੜਾ ਤੇਰੇ ਮੱਥੇ 'ਚ ਪਿੱਛੋਂ ਕਮਾਕੇ ਲਿਆਇਐਂ, ਹੋਰ ਨਹੀਂ ਮਿਲੇਗਾ, ਇਹਦਾ ਇਹ ਮਤਲਬ ਐ। ਇੱਕ ਰਾਜੇ ਦੇ ਘਰ ਜੰਮਦੈ, ਇੱਕ ਚੂੜ੍ਹੇ ਦੇ ਘਰ ਜੰਮਦੈ। ਉਹ ਰੱਬ ਦੀ ਦਵੈਸ਼ ਐ ਕਿਸੇ ਨਾਲ? ਨਹੀਂ, **ਕਰਮਾ ਸੰਦੜਾ ਖੇਤੁ** ਇਹ ਤਾਂ ਕਰਮਾਂ ਦਾ ਖੇਤ ਐ। ਇਹ ਸੰਸਾਰ ਜੋ ਹੈ ਇਹ ਤੁਲਸੀ ਦਾਸ ਨੇ ਲਿਖਿਐ ਇਹ ਕਰਮਾਂ ਦਾ ਖੇਤ ਐ। ਗੁਰੂ ਸਾਹਿਬ ਨੇ ਵੀ ਲਿਖਿਐ-

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਦਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**

(ਪੰਨਾ-੯੨੨)

ਪਰ ਕਿਉਂ? ਤੁਸੀਂ ਤਾਂ ਕਰਮਾਂ 'ਚ ਖੜ੍ਹੇ ਓਂ। ਜੇ ਤੁਸੀਂ ਦਵੈਤ 'ਚੋਂ ਨਿਕਲ

ਜਾਂਦੇ ਤਾਂ ਥੁਆਨੂੰ ਰੱਬ ਦਿਸ ਪੈਂਦਾ। ਹੁਣ ਦਵੈਤ ਦੇ ਵਿੱਚ ਤੁਸੀਂ ਖੜ੍ਹੇ ਹੋਂ ਤੇ ਕਰਮ ਥੁਆਨੂੰ ਭੋਗਣੇ ਪੈਣਗੇ, ਆਹ ਇਹਦਾ ਮਤਲਬ ਐ। ਜਿੰਨਾਂ ਚਿਰ ਥੁਆਡੇ ਅੰਦਰ ਦਵੈਤ ਐ, ਕਰਮ ਥੁਆਨੂੰ ਭੋਗਣੇ ਪੈਣਗੇ ਅਰਥ ਤਾਂ ਇਹਦਾ ਆਹ ਐ। ਜੇ ਤੁਸੀਂ ਬਖਸ਼ੇ ਜਾਣਾ ਚਾਹੁੰਦੇ ਓਂ ਤਾਂ ਫੇਰ ਦਵੈਤ ਛੱਡ ਦੋ, ਮੂਲ ਤਾਂ ਦਵੈਤ ਈ ਐ। ਦਵੈਤ ਛੱਡ ਦੋ, ਆਪੇ ਕਰਮ ਹਟ ਜਾਣਗੇ। ਮੁਕਤੀ ਹੋ ਜਾਏਗੀ। ਚੱਲੀਏ-

**ਰੈਣਿ ਵਿਹਾਣੀ ਪਛੁਤਾਣੀ**

ਜਦ ਥੋੜੀ ਆਯੂ ਰੂਪ ਰਾਤ ਬਤੀਤ ਹੋ ਜੇਗੀ ਤੂੰ ਹੱਥ ਮਲਦਾ ਜਾਏਂਗਾ, ਪੱਛਾਤਾਪ ਕਰਦਾ ਜਾਏਂਗਾ। ਕਿਉਂ? ਤੈਨੂੰ ਪਤੈ ਜਿਹੇ ਕਰਮ ਤੈਂ ਕੀਤੇ ਨੇ ਭੁੱਲਿਆ ਤਾਂ ਤੂੰ ਹੈ ਨਹੀਂ। ਫੇਰ ਤੂੰ ਹੱਥ ਮਲਦਾ ਜਾਏਂਗਾ। ਮਨੁੱਸ਼ ਸ਼ਰੀਰ ਦਾ ਤੈਨੂੰ ਕੁੱਛ ਫਾਇਦਾ ਨਾ ਹੋਇਆ। ਤੂੰ ਤਾਂ ਮਨੁੱਸ਼ ਦੇ ਸ਼ਰੀਰ ਦੇ ਵਿੱਚ ਆਇਆ ਸੀ ਮੋਖਸ਼ ਵਾਸਤੇ, ਮੋਖਸ਼ ਤਾਂ ਤੇਰੀ ਹੋਈ ਨਾ। ਬੱਸ ਐਵੇਂ ਆਯੂ ਬਤੀਤ ਕਰਕੇ ਚਲਿਆ ਗਿਆ, ਤੂੰ ਹੱਥ ਮਲਦਾ ਜਾਏਂਗਾ ਜਮਾਂ ਦੇ ਨਾਲ-

**ਉਠਿ ਚਲੀ ਗਈ ਨਿਰਾਸ॥**

ਉਠ ਕੇ ਜੋ ਜਾਏਗਾ, ਉਹ ਨਿਰਾਸ ਹੋ ਕੇ ਜਾਏਗਾ। ਉਹਦੀ ਮੋਖਸ਼ ਨਹੀਂ ਹੋਏਗੀ। ਚੱਲੀਏ-

**ਜਿਨ ਕੌ ਸਾਧੂ ਭੇਟੀਐ**

ਜਿਨ੍ਹਾਂ ਨੂੰ ਕੋਈ ਮਹਾਂਪੁਰਸ਼ ਸਾਧੂ ਮਿਲ ਗਿਆ-

**ਸੋ ਦਰਗਹ ਹੋਇ ਖਲਾਸੁ॥**

ਉਹ ਦਰਗਾਹ ਦੇ ਵਿੱਚ ਸਾਰੇ ਛੁੱਟ ਗਏ। ਉਹਨਾਂ ਦੀ ਖਲਾਸੀ ਹੋ ਗੀ, ਤੇ ਜਨਮ-ਮਰਨ ਤੇ ਛੁੱਟ ਗਏ-

**ਕਰਿ ਕਿਰਪਾ ਪ੍ਰਭ ਆਪਣੀ**

ਹੇ ਪ੍ਰਭੂ ! ਆਪਣੀ ਕਿਰਪਾ ਕਰ, ਦਇਆ ਕਰ-

**ਤੇਰੇ ਦਰਸਨ ਹੋਇ ਪਿਆਸ॥**

ਮੈਨੂੰ ਤੇਰੇ ਦਰਸ਼ਨ ਦੀ ਪਿਆਸ ਲੱਗ ਜਾਏ, ਮੈਨੂੰ ਏਹੀ ਹੋਵੇ ਕਿ ਤੇਰੇ ਕਦ ਦਰਸ਼ਨ ਹੋਣ–

**ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ**

ਹੇ ਪ੍ਰਮੇਸ਼ਰ ਤੇਤੇ ਬਿਨਾ ਕੋਈ ਦੂਸਰਾ ਹੈ ਨਹੀਂ–

**ਨਾਨਕ ਕੀ ਅਰਦਾਸਿ॥**

ਇਹ ਸ੍ਰੀ ਗੁਰੂ ਨਾਨਕ ਪੰਚਮ ਪਾਤਸ਼ਾਹ ਕਹਿੰਦੇ, ਮੇਰੀ ਏਹੀ ਅਰਦਾਸ ਹੈ ਕਿ ਪ੍ਰਮੇਸ਼ਰ ਤੇ ਬਿਨਾ, ਹੋਰ ਨਿਯੰਤਾ ਕੋਈ ਨਹੀਂ ਹੈ–

**ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥**

ਜਿਨ੍ਹਾਂ ਦੇ ਮਨ ਦੇ ਵਿੱਚ ਹਰੀ ਦੇ ਚਰਣਾਂ ਦਾ ਨਿਵਾਸ ਹੈ, ਉਹਨਾਂ ਨੂੰ ਹਾੜ (ਮਹੀਨਾ) ਬੜਾ ਸੋਹਣਾ ਬੀਤੇਗਾ।

**ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥**
**ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

❑

੧ੴ ਸਤਿਗੁਰ ਪ੍ਰਸਾਦਿ ।।

ਧਨਾਸਰੀ ਮਹਲਾ ੫ ।।
ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜ੍ਹਾਯਾ ।।
ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ ।। ੧ ।।
ਹਮਰੇ ਪ੍ਰਾਨ ਗੁਪਾਲ ਗੋਬਿੰਦ ।।
ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ ।। ੧ ।। ਰਹਾਉ ।।
ਜਾ ਕੈ ਸਿਮਰਨਿ ਸਰਬ ਨਿਧਾਨਾ ਮਾਨੁ ਮਹਤੁ ਪਤਿ ਪੂਰੀ ।।
ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ।। ੨ ।।
ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ।।
ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ।। ੩ ।।
ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤਸੰਗਿ ਰਹਿਓ ਓਲ੍ਹਾ ।।
ਹਰਿ ਧਨੁ ਸੰਚਨ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ ।।

(ਪੰਨਾ–੬੭੨)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਸਤਿਨਾਮੁ ਸ੍ਰੀ ਵਾਹਿਗੁਰੂ !!

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ॥** (ਪੰਨ-੧੪੦੯)

ਉਹ ਹਰੀ ਦਾ ਰੂਪ, ਹਰੀ ਸਰੂਪ ਗੁਰੂ ਅਰਜਨ ਦੇਵ ਦੁਆਰਾ ਇਹ ਸ਼ਬਦ ਆਇਐ, ਧੁਰੋਂ ਅਲਹਾਮ ਬਖਸ਼ਿਆ ਪ੍ਰਮੇਸ਼ਰ ਅਕਾਲ ਪੁਰਸ਼ ਨੇ। ਹੁਣ ਇਹਦਾ ਅਰਥ ਸੁਣੋਂ। ਪੜ੍ਹ ਭਾਈ-

**ਬਾਰਿ ਜਾਉ ਗੁਰ ਅਪੁਨੇ ਊਪਰਿ**

ਮੈਂ ਆਪਣੇ ਗੁਰੂ ਰਾਮਦਾਸ ਮਹਾਰਾਜ ਦੇ ਉੱਤੋਂ ਦੀ ਕੁਰਬਾਨ ਜਾਨੈ। ਮੈਂ ਆਪਣੇ ਗੁਰੂ ਤੋਂ, ਬਖਸ਼ਿਸ਼ ਜਿੱਥੋਂ ਹੋਈ ਐ, ਉਹਦੇ ਤੇ ਕੁਰਬਾਨ ਜਾਨੈ। ਗੁਰੂ ਉਹ ਹੁੰਦੈ, ਜਿੱਥੋਂ ਬਖਸ਼ਿਸ਼ ਹੋਵੇ। ਇਨ੍ਹਾਂ ਨੂੰ ਬਖਸ਼ਿਸ਼ ਗੁਰੂ ਰਾਮਦਾਸ ਤੋਂ ਹੋਈ-

**ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥** (ਪੰਨਾ-੨੯੩)

ਗੁਰੂ ਅਰਜਨ ਦੇਵ ਮਹਾਰਾਜ ਸੁਖਮਨੀ ਸਾਹਿਬ ਮੇਂ ਕਥਨ ਕਰਦੇ ਨੇ। ਮੈਂ ਓਸ ਸੰਤ ਦੇ ਸੰਗ ਨਾਲ ਆਪਣੇ ਅੰਦਰ ਰੱਬ ਦੇਖਿਆ। ਉਹ ਸੰਤ ਦੀ ਕਿਰਪਾ ਦੁਆਰੇ ਮੈਂ ਆਪਣੇ ਅੰਦਰ ਪ੍ਰਮੇਸ਼ਰ ਦੇਖਿਆ। ਪ੍ਰਮੇਸ਼ਰ ਤਾਂ ਸਾਰਿਆਂ ਦੇ ਅੰਦਰ ਐ-

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥** (ਪੰਨਾ-੧੪੨੭)

ਕੋਈ ਐਹਾ ਜਿਹਾ ਹਿਰਦਾ ਨਹੀਂ, ਜਿੱਥੇ ਰੱਬ ਨਾ ਬੈਠਾ ਹੋਵੇ। ਪਰ ਹੁੰਦੇ ਹੋਏ ਵੀ ਲੋਕ, ਨਾ ਹੋਏ ਈ ਨੇ। ਹਿਰਦਿਆਂ 'ਚ ਤਾਂ ਸਾਰਿਆਂ ਦੇ ਵਿੱਚ ਪ੍ਰਮੇਸ਼ਰ ਬੈਠੈ। ਥੁਆਨੂੰ ਪਤਾ ਨਹੀਂ ਇਸ ਬਾਤ ਦਾ-

**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥** (ਪੰਨਾ-੫੨੦)

ਜਿਹੜਾ ਦੇਖਣੇ ਆਲਾ ਅਰ ਜਾਣਨੇ ਆਲਾ ਐ, ਉਹ ਥੁਆਡੇ ਅੰਦਰ ਥੁਆਡੇ ਖਿਆਲਾਂ ਨੂੰ ਦੇਖਣੇ-ਜਾਣਨੇ ਆਲਾ ਪਾਰਖ ਬੈਠਾ ਨਹੀਂ? ਉਹ ਤਾਂ ਥੁਆਡਾ ਆਪਣਾ ਆਪ ਐ, ਥੁਆਡਾ ਆਤਮਾ ਐ। ਪਰ ਥੁਆਨੂੰ ਨਾ ਹੋਇਆ ਜਿਹਾ ਹੋ ਗਿਆ। ਕਿਉਂ? ਥੁਆਨੂੰ ਸੰਤ ਦਾ ਸੰਗ ਮਿਲਿਆ ਨਹੀਂ। ਸੰਤ ਦੇ ਸੰਗ ਬਿਨਾਂ ਅੱਜ ਤੱਕ ਤਾਂ ਰੱਬ ਕਿਸੇ ਨੂੰ ਮਿਲਿਆ ਨਹੀਂ ਤੇ ਨਾ ਅਗਾਹਾਂ ਨੂੰ ਮਿਲੇ।

ਇਹ ਤਾਂ ਇੱਕ ਨਿਯਮ ਐ ਕਿ ਨਾ? ਪਰ ਲੋਕ ਰੰਗੇ ਗਏ ਹੋਰਾਂ ਰੰਗਾਂ ਦੇ ਵਿੱਚ। ਏਸ ਕਰਕੇ, ਏਧਰਲੇ ਤਾਂ ਗਾਹਕ ਹੀ ਨਹੀਂ ਹਨ। ਏਸ ਕਰਕੇ, ਉਹ ਸੰਤ ਦੇ ਸੰਗ ਨਾਲ ਮੈਂ ਪ੍ਰਮੇਸ਼ਰ ਦੇਖਿਆ। ਮੈਂ ਓਸ ਸੰਤ ਦੇ ਉੱਤੋਂ ਕੁਰਬਾਨ ਜਾਨੈ, ਆਪਣੇ ਗੁਰੂ ਦੇ ਉੱਤੋਂ ਦੀ (ਗੁਰੂ ਰਾਮਦਾਸ ਮਹਾਰਾਜ ਤੋਂ)। ਚੱਲ-

**ਜਿਨਿ ਹਰਿ ਹਰਿ ਨਾਮੁ ਦ੍ਰਿੜ੍ਾਇਆ॥**

ਜੀਹਨੇ ਹਰੀ ਦਾ **ਨਾਮੁ** ਮੈਨੂੰ ਦ੍ਰਿੜ ਕਰਾ ਦੀਆ। ਆਪ ਨੂੰ ਪਤੈ ਨਾਮ-ਨਾਮੀ ਦਾ ਅਭੇਦ ਐ, ਨਾਮ-ਨਾਮੀ ਅੱਜ ਤੱਕ ਦੋ ਨਹੀਂ ਹੋਏ ਕਦੇ, ਇੱਕ ਹੈਂ। ਇਹ ਨਹੀਂ ਨਾਮ ਨੂੰ ਤੁਸੀਂ ਅਲਹਿਦਾ ਕਰ ਦਿਉਂ ਤੇ ਨਾਮੀ ਨੂੰ ਅਲਹਿਦਾ ਕਰ ਦਿਉਂ ਉਹ ਤਾਂ ਇੱਕ ਹੈਗਾ। ਉਹ ਕੌਣ ਐਂ? ਜਿਹੜਾ ਥੁਆਡੀ ਬਿਰਤੀ ਨੂੰ ਦੇਖਣੇ ਆਲਾ ਦਾਨਾ-ਬੀਨਾ ਸਾਈਂ ਮਾਲਕ ਐ। ਸਾਈਂ ਆਪ ਈ, ਭਾਈ ਵੀਰ ਸਿਹੁੰ ਨੇ ਬੜਾ ਸੋਹਣਾ ਲਿਖਿਐ। ਉਹ ਕਹਿੰਦਾ, ਸਾਈਂ ਆਪ ਈ ਸਭ ਦੇ ਅੰਦਰ ਸਾਖਸ਼ੀ ਰੂਪੇਣ ਬਿਰਾਜਮਾਨ ਹੈ, ਸਾਰਿਆਂ ਦੇ ਸਾਖਸ਼ੀ ਰੂਪੇਣ ਬੈਠੈ ਬਿਰਾਜਮਾਨ, ਕਦੇ ਗੈਰਹਾਜਰ ਨਹੀਂ ਹੋਇਆ ਅੱਜ ਤੱਕ। ਪਰ ਇਹ ਜਿਹੜਾ ਇਹਦਾ ਮਨ ਐ ਦੁਨੀਆਂ ਦੇ ਵਿੱਚ ਭੱਜਿਆ ਫਿਰਦੈ। ਇਹ ਕਦੇ ਵੀ ਓਸ ਪਾਸੇ ਨੂੰ ਤੁਰਦਾ ਨਹੀਂ, ਨਾ ਇਹਨੂੰ ਪਤੈ ਗਾ। ਜੇ ਪਤਾ ਹੋਵੇ ਬਿਨਾਂ ਪੁੱਛੇ ਵੀ ਜਾਵੇ, ਅੱਛੀ ਚੀਜ ਨੂੰ ਸਭ ਜਾਂਦੇ ਨੇ। ਏਸ ਕਰਕੇ, ਮੈਨੂੰ ਉਹ ਦ੍ਰਿੜ ਕਰਾ ਦੀਆ, ਉਹ ਜਿਹੜਾ ਬਿਰਤੀ ਦਾ ਸਾਖਸ਼ੀ, ਸਾਰੀਆਂ ਬਿਰਤੀਆਂ ਦੇ ਵਿੱਚ ਬੈਠੈ। ਸਾਰੀਆਂ ਦਾ ਸਾਖਸ਼ੀ ਤੇ ਜਾਣਨੇ ਆਲਾ ਜੀਹਨੂੰ ਅੰਤਰ-ਆਤਮਾ ਕਹਿੰਦੇ ਨੇ-

**ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ॥**

(ਪੰਨਾ-੪੩੫)

ਕਹਿੰਦੇ ਅੰਤਰ-ਆਤਮਾ ਸੀ ਤੇਰੇ, ਪ੍ਰਮੇਸ਼ਰ ਤੇਰਾ ਆਪਾ ਐ ਪਰ ਤੈਂ ਨਾ ਚੀਨਿਆ। ਕਿਉਂ? **ਮਾਇਆ ਕਾ ਮੁਹਤਾਜੁ ਭਇਆ**। ਤੈਂ ਤਾਂ ਮਾਇਆ ਨੂੰ ਸਤਿ ਮੰਨ ਲਿਆ। ਕਬੀਰ ਨੇ ਲਿਖਿਆ ਜੀਹਨੇ ਮਾਇਆ ਨੂੰ ਸਤਿ ਕਰਕੇ ਮੰਨਿਆ, ਉਹਦੀ ਕਦੇ ਮੋਖਸ਼ ਨਹੀਂ ਹੋਈ, ਉਹਨੂੰ ਕਦੇ ਰੱਬ ਨਹੀਂ ਮਿਲਿਆ। ਸਤਿ ਤਾਂ ਹੈ ਇੱਕ ਚੇਤਨ ਤੇ ਮੰਨੀ ਬੈਠੈ ਮਾਇਆ ਨੂੰ-

**ਨਾਸਤੋ ਵਿਦਯਤੇ ਭਾਵੋ ਨਾਭਾਵੋ ਵਿਦਯਤੇ ਸਤਃ। ਉਭਯੋਰਪਿ ਦ੍ਰਸ਼ਟੋ ਅੰਤਸਤਵ ਨਯੋਸ ਤੱਤਵ ਦਰਸ਼ਿਭਿ** (ਗੀਤਾ ਸਲੋਕ ੨/੨)

ਇਹਦਾ ਅੰਤ ਤਾਂ ਤੱਤ ਦਰਸ਼ੀਆਂ ਨੇ ਦੇਖਿਆ। ਕੀ? ਬਈ ਮਾਇਆ ਅਸਤਿ ਹੈ, ਆਤਮਾ ਸਤਿ ਹੈ। ਇਹ (ਮਾਇਆ) ਝੂਠ ਹੈ, ਇਹ (ਚੇਤਨ) ਸੱਚ ਹੈ–

**ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥** (ਪੰਨਾ–੧੫੨)

ਉਹ ਜਿਹੜਾ ਥੁਆਡੇ ਅੰਦਰ ਦੇਖਣਹਾਰ, ਜਾਣਨਹਾਰ ਐ ਦਾਨਾ–ਬੀਨਾ, ਉਹ ਕਦੇ ਮਰਿਆ ਨਹੀਂ ਅੱਜ ਤੱਕ, ਨਾ ਮਰੇ। ਉਹ ਤਾਂ ਅਜਰ ਐ, ਅਮਰ ਐ, ਉਹ ਥੁਆਡਾ ਆਪੈ, ਉਹਨੂੰ ਆਤਮਾ ਕਹਿੰਦੇ ਨੇ–

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥**
**ਏਕੋ ਅੰਮ੍ਰਿਤੁ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥** (ਪੰਨਾ–੪੨੧)

ਉਹ ਥੁਆਡਾ ਆਤਮਾ ਤਾਂ ਅਜਰ–ਅਮਰ ਐ। ਉਹ ਜਨਮ–ਮਰਨ ਵਾਲਾ ਤਾਂ ਹੈ ਨਹੀਂ। ਥੁਆਡੀ ਬਿਰਤੀ ਜਿਹੜੀ ਅਹੰਕਾਰ ਆਲੀ ਐ, ਪ੍ਰਛਿੰਨ ਹੰਕਾਰ ਨੂੰ ਲੈ ਕੇ ਉਹਨੂੰ ਬਦਲਨੈ। ਤੇ ਤੁਸੀਂ ਉਹ ਤਾਂ ਨਹੀਂ ਹੋਂ, ਤੁਸੀਂ ਤਾਂ ਉਹ ਬਿਰਤੀ ਨੂੰ ਦੇਖਣ ਆਲੇ ਹੋਂ। ਹੰਕਾਰ ਆਲੀ ਬਿਰਤੀ ਨੂੰ ਦੇਖਦੇ ਹੋਂ ਤੁਸੀਂ। ਉਹਨੂੰ ਜਾਣਨ ਵਾਲੇ ਹੋਂ, ਤੁਸੀਂ ਤਾਂ ਦਾਨਾ–ਬੀਨਾ ਹੋਂ, ਸਾਖਸ਼ੀ ਹੋਂ, ਪਾਰਖ ਹੋਂ–

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥** (ਪੰਨਾ–੧੪੪)

ਤੇ ਪਾਰਖ ਤਾਂ ਥੁਆਡੇ ਅੰਦਰ ਬੈਠੈ, ਜਿਹੜੇ ਖੋਟੇ ਖਰੇ ਖਿਆਲਾਂ ਨੂੰ ਜਾਣਦੈ। ਉਹ ਥੁਆਡਾ ਆਪਾ, ਚੇਤਨ ਐ। ਉਹ ਮੈਨੂੰ ਬਖਸ਼ਿਆ ਗੁਰੂ ਰਾਮਦਾਸ ਮਹਾਰਾਜ ਨੇ, ਮੈਂ ਉਨ੍ਹਾਂ ਦੇ ਉੱਤੋਂ ਦੀ ਕੁਰਬਾਨ ਜਾਨਾਂ। ਚੱਲੋ–

**ਮਹਾ ਉਦਿਆਨ ਅੰਧਕਾਰ ਮਹਿ**

ਮੈਂ ਮਹਾਂ ਅਗਿਆਨ ਅੰਧਕਾਰ ਜਗਤ ਦੇ ਵਿੱਚ ਉਲਝਿਆ ਪਿਆ ਸੀ। ਬਣ, ਜਗਤ ਇੱਕ ਬੜਾ ਭਾਰੀ ਘੋਰ ਜੰਗਲ ਹੈ ਉਹਦੇ ਵਿੱਚ ਮੈਂ ਅਲਜਿਆ (ਉਲਝਿਆ) ਪਿਆ ਸੀਗਾ। ਪਰ ਓਸ ਗੁਰੂ ਸਾਹਿਬ ਨੇ ਮੈਨੂੰ ਓਥੋਂ ਕੱਢ ਕੇ ਐਸ ਪਾਸੇ ਲਾ ਦੀਆ–

**ਜਿਨਿ ਸੀਧਾ ਮਾਰਗੁ ਦਿਖਾਯਾ॥**

ਜੀਹਨੇ ਸਿੱਧਾ ਮਾਰਗ ਨਾਮ ਦਿਖਾਇਆ–

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥ਨਾਨਕ ਤਿਨਹਿ ਨਿਰੰਜਨੁ ਜਾਨਿਆ॥**

(ਪੰਨਾ–੨੮੧)

ਹੁਣ ਤਾਂ ਮੇਰਾ ਮਨ ਨਾਮ ਨਾਲ ਮਿਲ ਗਿਆ, ਨਾਮ ਨਾਲ ਮਨ ਮੇਰਾ ਗੁਰੂ ਰਾਮਦਾਸ ਨੇ ਮਿਲਾਇਆ। ਮੈਂ ਓਸ ਗੁਰੂ ਦੇ ਉੱਤੋਂ ਦੀ ਕੁਰਬਾਨ ਜਾਨਾਂ ਗਾ–

**ਹਮਰੇ ਪ੍ਰਾਨ ਗੋਪਾਲ ਗੋਬਿੰਦ॥**

ਗੋਪਾਲ ਤੇ ਗੋਬਿੰਦ, ਹਮਾਰੇ ਪ੍ਰਾਣਾਂ ਨਾਲੋਂ ਵੀ ਪਿਆਰੈ ਗਾ। **ਗੋਪਾਲ** ਨਾਉਂ ਐ, ਜਿਹੜਾ ਸਾਰੇ ਸੰਸਾਰ ਦੀ ਰਖਸ਼ਾ ਕਰੇ, ਗੋ ਦੀ। **ਗੋਬਿੰਦ** ਨਾਉਂ ਹੈ ਜਿਹੜਾ ਜਾਣਨੇ ਆਲਾ ਥੁਆਡੇ ਹਿਰਦੇ ਦੇ ਵਿੱਚ ਬੈਠੈ, ਥੁਆਡਾ ਦਾਨਾ–ਬੀਨਾ ਉਹ। ਮੈਨੂੰ ਉਹ ਪ੍ਰਾਣਾਂ ਨਾਲੋਂ ਪਿਆਰੈ। ਕਿਉਂ? ਮੇਰਾ ਆਪੈ ਗਾ। ਪ੍ਰਾਣ ਤਾਂ ਮੈਨੂੰ ਮਿਲੇ ਨੇ ਮੁਨਿਆਦ ਤੇ ਬਈ ਐਨੇ ਚਿਰ ਰਹਿਣਗੇ। ਉਹ ਤਾਂ ਮੇਰਾ ਆਪੈ ਗਾ। ਏਸ ਕਰਕੇ, ਮੈਨੂੰ ਬੜਾ ਈ ਪਿਆਰੈ ਗਾ। ਜਦ ਤੱਕ ਐਨਾਂ ਪਿਆਰ ਈਸ਼ਰ ਨਾਲ ਨਹੀਂ ਹੋਏਗਾ, ਓਨਾਂ ਚਿਰ ਥੁਆਡਾ ਸੰਸਾਰ ਦੇ ਵਿੱਚੋਂ ਮਨ ਨਿਕਲ ਕੇ ਕਦੇ ਈਸ਼ਰ ਪਰਾਇਣ ਨਹੀਂ ਹੋਏਗਾ–

**ਈਹਾ ਊਹਾ ਸਰਬ ਥੋਕ ਕੀ**

ਏਥੇ ਓਥੇ ਸਰਬ ਥੋਕ ਦੀ ਰਖਸ਼ਾ ਕਰਨੇ ਆਲਾ ਪ੍ਰਮੇਸ਼ਰ ਐ–

**ਜਿਸਹਿ ਹਮਾਰੀ ਚਿੰਦ॥੧॥ਰਹਾਉ॥**

ਜਿਸ ਨੂੰ ਸਾਡੀ ਚਿੰਤਾ ਐਗੀ, ਜਿਹੜਾ ਅੱਠ ਪਹਿਰ ਸਾਡੀ ਚਿੰਤਾ ਕਰਦੈ ਗਾ। ਖਾਣਾ ਪੀਣਾ ਸਭ ਦਿੰਦੈ, ਸਾਨੂੰ ਬਚਾਉਂਦੈ, ਸਾਨੂੰ ਸ਼ੁੱਭ ਸਿੱਖਿਆ ਦਿੰਦੈ। ਉਹ ਸਭ ਦਾ ਮਾਲਕ ਤਾਂ ਪ੍ਰਮੇਸ਼ਰ ਈ ਐਗਾ–

**ਜਾ ਕੈ ਸਿਮਰਨਿ ਸਰਬ ਨਿਧਾਨਾ**

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ–੨੯੫)

ਬਾਰੰਬਾਰ ਉਹਦਾ ਸਿਮਰਨ ਕਰ ਹੇ ਜੀਵ! ਤੇਰਾ ਉਧਾਰ ਹੋ ਜੇਗਾ। ਏਸ ਕਰਕੇ, ਉਹਦਾ ਸਿਮਰਨ ਨਾ ਕਦੇ ਛੱਡਿਉ। ਇਹ ਸਿਮਰਨ ਈ ਪ੍ਰਮੇਸ਼ਰ ਕੋਲ

ਪਹੁੰਚਾਉਣ ਆਲ਼ੈ। ਦੋਏ ਚੀਜਾਂ ਸਿੱਖ ਮੱਤ ਮੇਂ ਨੇ, ਸਿਮਰਨ ਤੇ ਸੇਵਾ। ਜਿਸਦੇ ਕੋਲ ਸਿਮਰਨ ਅਰ ਸੇਵਾ ਨਹੀਂ, ਉਹ ਆਦਮੀ ਕਿਸੇ ਕੰਮ ਦਾ ਨਹੀਂ, ਉਹ ਤਾਂ ਰੱਦੀ ਆਦਮੀ ਐ, ਉਹ ਤਾਂ ਜਾਨਵਰਾਂ ਨਾਲੋਂ ਵੀ ਬੁਰਾ ਐਗਾ। ਜਾਨਵਰ ਤਾਂ ਦੁੱਧ ਦਿੰਦੇ ਨੇ, ਕੁੱਛ ਕਰਦੇ ਨੇ, ਕੁੱਛ ਫਾਇਦਾ ਦਿੰਦੇ ਨੇ। ਉਹਦਾ ਕੀ ਫਾਇਦਾ ਬਈ? ਉਹ ਤਾਂ ਬੋਝ ਐ ਐਵੇਂ ਪ੍ਰਿਥਵੀ ਤੇ। ਏਸ ਕਰਕੇ, ਸਿਮਰਨ ਨੂੰ ਨਾ ਕਦੇ ਛੱਡਿਓ ਤੇ ਸੇਵਾ ਨਾ ਛੱਡਿਓ–

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**

(ਪੰਨਾ–੨੮੬)

ਸੇਵਾ ਤੇ ਤਾਂ ਪ੍ਰਮੇਸ਼ਰ ਮਿਲ ਜਾਂਦੈ। ਭਾਈ (ਬਹਿਲੋ) ਨੇ ਆ ਕੇ ਸੇਵਾ ਕੀਤੀ ਫਫੜਿਆਂ ਤੇ। ਉਹਨੇ ਆਖਿਆ (ਗੁਰੂ ਅਰਜਨ ਦੇਵ ਜੀ ਨੇ) 'ਭਾਈ ਬਹਿਲੋ ਸਭ ਸੇ ਪਹਿਲੋ' ਆ ਜਾ ਬਈ ਗੁਰੂ ਅਰਜਨ ਦੇਵ ਕਹਿੰਦੇ, ਮੰਗ ਕੀ ਮੰਗਦੈਂ? ਉਹ ਕਹਿੰਦਾ, ਜੀ ਮੇਰੇ ਤੇ ਕਿਰਪਾ ਹੋ ਗਈ ਆਪ ਦੀ, ਮੈਨੂੰ ਆਤਮਾ ਦੀ ਪ੍ਰਾਪਤੀ ਹੋ ਗਈ। ਅਖੇ, ਮੰਗ ਸਹੀ, ਅਸੀਂ ਹੁਣ ਕਹਿ ਬੈਠੇ ਆਂ, ਉਹਨੂੰ (ਸਿੱਖ ਨੂੰ) ਆਖਿਆ ਵਿਛਾ ਦੇ ਖੇਸ। ਉਹਨੂੰ ਕਹਿੰਦੇ ਮੰਗ? ਉਹ ਕਹਿੰਦਾ, ਜੀ ਓਸ ਦੇਸ਼ ਮੇਂ ਬਹੁਤ ਪਾਣੀ ਦੀ ਤੰਗੀ ਐ। ਜਾ, ਅਖੇ ਛੱਪੜ ਦੇ ਵਿੱਚੋਂ ਇੱਕ ਇੱਟ ਚੱਕ ਦੇਂਈ ਜਾ ਕੇ। ਹੁਣ ਓਥੇ ਲੋਕ ਨ੍ਹਾਉਂਦੇ ਨੇ, ਬੱਚਿਆਂ ਨੂੰ ਨਲ੍ਹਾਉਂਦੇ ਨੇ ਭਾਈ ਫਫੜੀਂ। ਏਸ ਕਰਕੇ, ਭਾਈ ਸੇਵਾ ਤੇ ਪ੍ਰਮੇਸ਼ਰ ਮਿਲਦੈ ਤੇ ਦੁਨੀਆਂ ਤਾਂ ਗੱਲ ਹੀ ਕੁੱਛ ਨਹੀਂ। ਏਸ ਕਰਕੇ, ਸਿਮਰਨ ਤੇ ਪ੍ਰਮੇਸ਼ਰ ਮਿਲਦੈ, ਏਸ ਕਰਕੇ, ਸਿਮਰਨ ਕਰੋ। ਚੱਲ–

**ਜਾ ਕੈ ਸਿਮਰਨਿ ਸਰਬ ਨਿਧਾਨਾ**

ਸਾਰੇ ਖਜਾਨੇ ਜੀਹਦੇ ਸਿਮਰਨ ਤੇ ਪ੍ਰਾਪਤ ਹੁੰਦੇ ਨੇ–

**ਮਾਨੁ ਮਹਤੁ ਪਤਿ ਪੂਰੀ॥**

ਇੱਕ ਇੱਕ ਪੜ੍ਹ–

**ਮਾਨੁ**

ਤੇ ਮਾਨ ਪ੍ਰਾਪਤ ਹੁੰਦੈ, ਦਰਗਾਹ ਦੇ ਵਿੱਚ–

**ਮਹਤੁ**

**ਮਹਤੁ ਮਹਿਨੇ ਬੜਾ ਭਾਰੀ ਮਹੱਤਵ ਹੁੰਦੈ। ਉਹਨੂੰ ਮੰਨਦੇ ਨੇ ਲੋਕ–**

**ਪਤਿ ਪੂਰੀ॥**

ਉਹਦੀ ਪੂਰਨ ਇੱਜਤ ਹੁੰਦੀ ਐ। ਪ੍ਰਮੇਸ਼ਰ ਦੀ ਦਰਗਾਹ ਵਿੱਚ ਉਹਦੀ ਪੂਰਨ ਇੱਜਤ ਹੋਏਗੀ–

**ਨਾਮੁ ਲੈਤ ਕੋਟਿ ਅਘ ਨਾਸੇ**

ਜੇ ਤੁਸੀਂ ਇੱਕ ਵਾਰੀ ਸਤਿਨਾਮੁ ਕਹਿ ਦਉਂ, ਕਰੋੜਾਂ ਪਾਪਾਂ ਨਾਸ ਹੋ ਜਾਏਂਗੇ। ਇੱਕ ਵਾਰੀ, ਪਰ ਕਦ? ਥੁਆਡਾ ਮਨ ਓਥੇ ਜੁੜਿਆ ਵਾ ਹੋਵੇ ਨਾਮ ਨਾਲ। ਇੱਕ ਵਾਰੀ ਕਹਿ ਦੋ ਬੱਸ ! ਬਹੁਤ ਐ। ਫੇਰ ਕੋਈ ਜਰੂਰਤ ਨਹੀਂ ਜਿਆਦਾ ਐਗੀ, ਫੇਰ ਤੁਸੀਂ ਛੱਡੋਂਗੇ ਈ ਨਹੀਂ। ਪਰ ਥੁਆਡਾ ਮਨ ਜੁੜਿਆ ਵਾ ਹੋਵੇ। ਇਹ ਨਾ ਮਨ ਥੁਆਡਾ ਹੋਰ ਕਿਤੇ ਫਿਰਦਾ ਹੋਵੇ ਤੁਸੀਂ ਮਾਲਾ ਫੇਰਦੇ ਹੋਵੋਂ, ਨਾਮ ਜਪਦੇ ਹੋਵੋਂ। ਉਹ ਤਾਂ ਗੱਲਾਂ ਨਹੀਂ, ਉਹ ਤਾਂ ਕੱਚੀ ਚਾਂਦਮਾਰੀ ਐ। ਉਹਦਾ ਕੋਈ ਫਾਇਦਾ ਨਹੀਂ ਜਿਆਦਾ। ਕੁੱਛ ਫਾਇਦਾ, ਚੱਲੋ ਲੋਕ ਤਾਂ ਚੰਗਾ ਮੰਨਦੇ ਨੇ। ਏਸ ਕਰਕੇ, ਜੇ ਤੁਸੀਂ ਇੱਕ ਵਾਰੀ ਨਾਮ ਕਹਿ ਦਿਉ ਮਨ ਨੂੰ ਜੋੜ ਕੇ ਪ੍ਰਮੇਸ਼ਰ ਦੇ ਨਾਲ, ਨਾਮ ਦੇ ਨਾਲ, ਨਾਮ–ਨਾਮੀ ਇੱਕ ਨੇ। ਨਾਮੀ ਉਦੋਂ ਹੀ ਪ੍ਰਾਪਤ ਹੋ ਜਾਂਦੈ ਪਰ ਜਦ ਵੀ ਤੁਸੀਂ ਨਾਮ ਜਪਣ ਲੱਗੋਂ, ਇੱਕ ਆਦਮੀ ਨੇ ਲਿਖਿਐ ਬੜਾ ਸੋਹਣਾ। ਉਹ ਕਹਿੰਦਾ, ਜਦ ਤੁਸੀਂ ਤੜਕੇ ਉੱਠਕੇ ਨਾਮ ਜਪਣ ਲੱਗੋ, ਪਹਿਲਾਂ ਮਨ ਨੂੰ ਜੋੜੋ ਨਾਮ ਨਾਲ, ਪਿੱਛੋਂ ਨਾਮ ਕਹੋ। ਇਉਂ ਨਾ ਤੁਸੀਂ ਨਾਮ ਸ਼ੁਰੂ ਕਰ ਦਿਉ ਤੇ ਮਨ ਕਿਤੇ ਹੋਰ ਫਿਰਦਾ ਹੋਵੇ। ਪਹਿਲਾਂ ਮਨ ਨੂੰ ਟਿਕਾਅ ਕੇ ਨਾਮ ਨਾਲ ਜੋੜੋ, ਫੇਰ ਤੁਸੀਂ ਨਾਮ ਕਹੋ। ਨਾਮ ਅਰ ਨਾਮੀ ਇੱਕ ਨੇ, ਥੁਆਨੂੰ ਨਾਮੀ ਪ੍ਰਾਪਤ ਹੋ ਜੂ, ਪ੍ਰਮੇਸ਼ਰ ਪ੍ਰਾਪਤ ਹੋ ਜੂ, ਫੇਰ ਦੂਈ ਬਾਰ ਦੀ ਥੁਆਨੂੰ ਜਰੂਰਤ ਨਹੀਂ। ਫੇਰ ਤੁਸੀਂ ਹਟਾਏ ਵੇ ਹਟੋਂਗੇ ਨਹੀਂ ਕਦੀ। ਏਸ ਕਰਕੇ, ਭਾਈ ! ਉਹਦਾ ਨਾਮ ਜਪਣੇ ਸੇ ਸਭ ਕੁੱਛ ਪ੍ਰਾਪਤ ਹੋਏਗਾ। ਹੋਰ ਕਿਤਿਉਂ ਨਹੀਂ ਪ੍ਰਾਪਤ ਹੋਣਾ। ਇਹਦਾ ਯਕੀਨ ਨਹੀਂ ਹੈ, ਇਹ ਤਾਂ ਵੀਹੀਂ (੨੦) ਥਾਈਂ ਭੱਜਿਆ ਫਿਰਦੈ। ਹਾਂ ਜੀ–

**ਨਾਮੁ ਲੈਤ ਕੋਟਿ ਅਘ ਨਾਸੇ**

ਕਰੋੜਾਂ ਪਾਪ ਨਾਸ ਹੋ ਜਾਂਦੇ ਨੇ ਜੇ ਤੁਸੀਂ ਮਨ ਨੂੰ ਜੋੜਕੇ ਇੱਕ ਵਾਰੀ ਸਤਿਨਾਮੁ ਵਾਹਿਗੁਰੂ ਕਹਿ ਦੋਂ ਤਾਂ ਬਹੁਤ ਐ–

**ਭਗਤ ਬਾਛਹਿ ਸਭਿ ਧੂਰੀ॥**

ਸਾਰੇ ਭਗਤ ਫੇਰ ਓਸ ਦੀ ਧੂਰੀ ਬਾਂਛਣਗੇ। ਭਗਤਾਂ ਦੇ ਅੰਦਰ ਚਾਨਣ ਹੁੰਦੈ, ਇਹ ਉਨ੍ਹਾਂ ਨੂੰ ਪਤੈ ਬਈ ਜੁੜ ਗਿਆ। ਇਹ ਪ੍ਰਮੇਸ਼ਰ ਨਾਲ ਜੁੜ ਗਿਆ। ਉਹਦੀ ਧੂੜੀ ਮੰਗਣਗੇ, ਉਹਦੀ ਧੂੜੀ ਨਾਲ ਉਧਾਰ ਹੋ ਜੂ–

**ਸਰਬ ਮਨੋਰਥ ਜੇ ਕੋ ਚਾਹੈ**

ਜੇ ਦੁਨੀਆਂ ਦੇ ਸਾਰੇ ਆਪਣੇ ਸੰਕਲਪ ਪੂਰੇ ਕਰਨੇ ਚਾਹੁੰਦਾ ਹੋਵੇ। ਬਈ ਮੇਰੇ ਜੀ ਸਾਰੇ ਸੰਕਲਪ ਪੂਰੇ ਹੋ ਜਾਣ, ਕੋਠੀ ਵੀ ਬਣ ਜਾਏ, ਫਲਾਨਾ ਵੀ ਹੋ ਜਾਏ, ਧਿਮਕੜਾ ਵੀ ਹੋ ਜਾਏ। ਜੇ ਚਾਹੇ ਬਈ ਮੇਰੇ (ਸੰਕਲਪ) ਪੂਰੇ ਹੋ ਜਾਣ–

**ਸੇਵੈ ਏਕੁ ਨਿਧਾਨਾ॥**

ਇੱਕ ਪ੍ਰਮੇਸ਼ਰ ਦੀ ਸੇਵਾ ਕਰ। ਇੱਕ ਪ੍ਰਮੇਸ਼ਰ ਦੀ ਨਿਸ਼ਕਾਮ ਸੇਵਾ ਕਰੇ, ਓਸੇ ਦਾ ਨਾਮ ਜਪੇ, ਇਹਦਾ ਸਾਰਾ ਕੰਮ ਆਪੇ ਬਣਜੇਗਾ ਪਰ ਜੇ ਤੂੰ ਇੱਕ ਵਾਰੀ ਪ੍ਰਮੇਸ਼ਰ ਦਾ ਦਾਸ ਹੋ ਕੇ, ਪ੍ਰਮੇਸ਼ਰ ਦੇ ਨਾਮ ਦੇ ਨਾਲ ਜੁੜ ਜਾਏਂ, ਤੇਰੇ ਸਾਰੇ ਕੰਮ ਪ੍ਰਮੇਸ਼ਰ ਪੂਰੇ ਕਰੇਗਾ–

**ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ॥**

ਉਹ ਜਿਹੜਾ ਪਾਰਬ੍ਰਹਮ ਪ੍ਰਮੇਸ਼ਰ ਐ, ਉਹ ਅਪਰੰਪਰ ਹੈ ਸਾਰੇ। ਓਸ ਨੇ ਸਾਰੀ ਦੁਨੀਆਂ ਬਣਾਈ ਤੇ ਸਾਰੀ ਦੁਨੀਆਂ ਦੀ ਰਖਸ਼ਾ ਕਰਦੈ, ਤੇ ਸਾਰਿਆਂ ਦੇ ਵਿੱਚ ਬੈਠਕੇ ਸਾਰੇ ਕੰਮ ਕਰਦੈ। ਗ੍ਰਿਹਸਥ ਦੇ ਸਾਰੇ ਕੰਮ ਨਹੀਂ ਕਰਦਾ? ਕਿਹੜਾ ਕੰਮ ਹੈ ਜਿਹੜਾ ਨਹੀਂ ਕਰਦਾ, ਹੋਰ ਉਹਤੇ ਬਿਨਾਂ ਕਰਤਾ ਪੁਰਸ਼ ਈ ਦੱਸੋ ਕੋਈ ਮੈਨੂੰ ਤੁਸੀਂ? ਇਹ ਬੜੀ ਡੂੰਘੀ ਬਾਤ ਐ। ਉਪਨਿਸ਼ਦ 'ਚ ਪੜ੍ਹੀ ਐ। ਉਪਨਿਸ਼ਦ ਅੱਜ ਈ ਪੜ੍ਹਿਐ, ਅੱਜ ਮੈਨੂੰ ਸੁਣਾਇਐ। ਸਾਡੇ ਕੋਲ ਪੜ੍ਹਦਾ ਕਿ ਨਾ ਕੋਲ ਆ ਕੇ ਦਰਸ਼ਨ, ਅੱਜ ਈ ਪ੍ਰਸੰਗ ਆਇਐ ਇਹ ਤਾਂ ਚੇਤਨ ਐ। ਸਾਰਿਆਂ ਦੇ, ਚਾਰ ਖਾਣੀਆਂ ਦੇ **ਘਟ ਘਟ ਮੈ ਹਰਿ ਜੂ ਬਸੈ** ਉਹ ਤਾਂ ਇੱਕ ਹੈ–

**ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥**

(ਪੰਨਾ–੮੩੮)

ਗੁਰੂ ਨਾਨਕ ਸਾਹਿਬ ਕਹਿੰਦੇ, ਅਸੀਂ ਸਾਰਿਆਂ ਦੇ ਹਿਰਦਿਆਂ 'ਚ ਈ ਰੱਬ ਦੇਖਿਆ, ਤੇ ਹੈ ਵੀ ਸਾਰਿਆਂ ਦੇ ਹਿਰਦੇ 'ਚ। ਜੇ ਸੋਨਾ ਨਾ ਹੋਵੇ, ਗਹਿਣਾ ਹੀ ਨਹੀਂ ਬਣਦਾ, ਜੇ ਰੱਬ ਨਾ ਹੋਵੇ ਤਾਂ ਸੰਸਾਰ ਕਿੱਥੋਂ ਬਣਾਉਂਗੇ ਤੁਸੀਂ। ਉਹ ਤਾਂ ਓਸੇ ਦਾ ਬਣਾਇਆ ਵੈ, ਓਸੇ ਦਾ ਸਾਜਿਆ ਵੈ। ਉਹ ਸਾਰਿਆਂ ਦੇ ਹਿਰਦਿਆਂ 'ਚ ਨਹੀਂ ਬੈਠਾ? ਤੁਸੀਂ ਐਂ ਦੱਸੋ , ਬੁਆਡੇ ਹਿਰਦੇ 'ਚ ਨਹੀਂ ਰੱਬ ਬੈਠਾ? ਥੋਡੇ ਖਿਆਲਾਂ ਨੂੰ ਦੇਖਦਾ ਨਹੀਂ, ਜਾਣਦਾ ਨਹੀਂ ਹੈ? ਮਨ ਥੋਡਾ ਖੌਰੂ (ਸ਼ੋਰ) ਪਾਉਂਦੈ, ਓਥੇ ਬੈਠਾ ਦੇਖੀ ਨਹੀਂ ਜਾਂਦਾ? ਪਿਛੋਂ ਦੱਸ ਦਿੰਦੈ, ਬਈ ਮਨ ਅੱਜ ਸਹੁਰਾ ਬੜਾ ਰਜੋ ਗੁਣ ਮੇਂ ਆਇਆ, ਅੱਜ ਥੋੜਾ ਸਤੋ ਗੁਣ ਮੇਂ ਆਇਆ। ਉਹ ਵੀ ਤਾਂ ਉਥੇ ਬੈਠੈ ਗਾ। ਉਹ ਸਾਰੀ ਜਾਂਚ ਨਹੀਂ ਕਰਦਾ ਬਹਿ ਕੇ? ਓਹੀ ਤਾਂ ਪ੍ਰਮੇਸ਼ਰ ਐ, ਓਹੀ ਆਤਮੈ, ਹੋਰ ਕੌਣ ਐਗਾ? ਏਸ ਕਰਕੇ, ਭਾਈ! ਜੇ ਤੁਸੀਂ ਓਸ ਪ੍ਰਮੇਸ਼ਰ ਦੇ ਹੋ ਜਾਉਂ, ਓਸਦੇ ਦਾਸ ਬਣ ਜਾਉਂ, ਸਾਰਾ ਕੰਮ ਬਣ ਜਾਵੇ-

**ਪਾਰਬ੍ਰਹਮ ਅਪਰੰਪਰ ਸੁਆਮੀ**

ਉਹ ਪਾਰਬ੍ਰਹਮ ਐ, ਅਪਰੰਪਰ ਸੁਆਮੀ, ਮਾਲਕ ਐ-

**ਸਿਮਰਤ ਪਾਰਿ ਪਰਾਨਾ॥**

ਜੇ ਤੂੰ ਉਹਦਾ ਸਿਮਰਨ ਕਰੇਂ ਸੰਸਾਰ ਤੋਂ ਪਾਰ ਚਲਿਆ ਜਾਏਂ। ਉਹ ਤੇਰੇ ਮਨ ਦਾ ਉਹਦੇ ਨਾਲ ਮੇਲ ਹੋ ਜਾਏ, ਤੂੰ ਬਖਸ਼ਿਆ ਜਾਵੇਂ। ਤੂੰ ਬ੍ਰਹਮ ਗਿਆਨੀ ਹੋ ਜਾਏਂ, ਤੈਨੂੰ ਆਤਮਾ ਦਾ ਗਿਆਨ ਪ੍ਰਾਪਤ ਹੋ ਜਾਏ-

**ਸੀਤਲ ਸਾਂਤਿ ਮਹਾ ਸੁਖੁ ਪਾਇਆ**

ਇੱਕ ਇੱਕ ਪੜ੍ਹ-

**ਸੀਤਲ**

ਸੀਤਲ, ਸਾਂਤਿ-

**ਸਾਂਤਿ ਮਹਾ ਸੁਖੁ ਪਾਇਆ**

ਸਾਂਤਿ ਮਹਾ ਸੁਖੁ ਪਾਇਆ- ਆਤਮ ਸੁੱਖ ਪਾਇਆ। ਓਥੇ ਜਾ ਕੇ ਆਤਮ ਸੁੱਖ ਪਾਇਆ ਉਹ ਹੈ ਈ ਸੁੱਖ ਸਰੂਪ। ਉਹ ਆਤਮਾ ਹੈ ਈ ਸੁੱਖ ਸਰੂਪ। ਹਾਂ ਜੀ-

**ਸੰਤਸੰਗਿ ਰਹਿਓ ਓਲ੍ਾ॥**

ਉਹ ਮੇਰਾ **ਓਲ੍ਾ** ਸੰਤ ਦੇ ਸੰਗਿ ਰਹਿ ਗਿਆ। ਗੁਰੂ ਰਾਮਦਾਸ ਸੰਤ ਦੇ ਨਾਲ ਮੇਰਾ ਓਲ੍ਾ ਰਹਿ ਗਿਆ। ਮੈਂ ਬਖਸ਼ਿਆ ਗੁਰੂ ਰਾਮਦਾਸ ਨੇ। ਹੁਣ ਮੇਰਾ, ਉਹ ਸਾਰੀ ਦੁਨੀਆਂ ਦਾ ਜਿਹੜਾ, ਮੇਰਾ ਪਾਪ ਸੀ, ਕੁੱਛ ਸੀ ਸਭ ਜੋ ਸੀ ਉਹ ਸਭ ਗਿਆ। ਮੈਂ ਹੁਣ ਉਨ੍ਹਾਂ ਨਾਲ ਮਿਲਕੇ ਇੱਕ ਹੋ ਗਿਆਂ–

**ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ**

ਹੁਣ ਮੇਰਾ **ਭੋਜਨੁ** ਵੀ ਨਾਮ ਐ, ਮੈਂ ਇਕੱਠਾ ਵੀ ਹਰੀ ਧਨ ਨੂੰ, ਨਾਮ ਨੂੰ ਕਰਦਾਂ। ਮੇਰਾ ਮਨ ਹੁਣ ਨਾਮ ਤੋਂ ਕਦੇ ਬੇਮੁੱਖ ਨਹੀਂ ਹੁੰਦਾ। ਓਹ ਹਰ ਵਕਤ ਨਾਮੀ ਦੇ ਨਾਲ ਇੱਕ ਹੋ ਗਿਆ ਹੁਣ ਤਾਂ ਨਾਮ ਦਾ ਭੰਡਾਰ ਮੇਰੇ ਕੋਲ ਐ, ਮੈਂ ਵੰਡਣ ਆਲ਼ਾ ਹੋਇਆ ਵਾਂ–

**ਇਹੁ ਨਾਨਕ ਕੀਨੋ ਚੋਲ੍ਾ॥**

ਏਹੀ **ਚੋਲ੍ਾ** ਗੁਰੂ ਸਾਹਿਬ ਨੇ ਕਿਹਾ, ਆਹ ਹੀ **ਚੋਲ੍ਾ** ਭਾਈ! ਅਸੀਂ ਕਿਹਾ ਐਗਾ। ਏਸੇ ਤੇ ਸ਼ਬਦ ਕਹਿ 'ਤਾ, ਨਾਲੇ ਓਸ (ਭੈਣੀ) ਪਿੰਡ ਦਾ ਉਧਾਰ ਕਰ 'ਤਾ। ਉਹਦਾ ਨਾਉਂ ਬਦਲ 'ਤਾ। ਏਹ ਜਿਹੜੀ ਕੱਲਰ ਧਰਤੀ ਸੀ ਜਿਹੜੇ ਸਾਨੂੰ ਪੜ੍ਹਾਉਂਦੇ ਹੁੰਦੇ ਸੇ ਗਿਆਨੀ, ਉਹ ਕਹਿੰਦੇ ਸਾਫ ਹੋ ਗਈ। ਉਹ ਤਾਂ ਕੱਲਰ ਧਰਤੀ ਸੀਗੀ ਭੈਣੀ (ਪਿੰਡ) ਕੀ, ਜੰਮਦੀ ਨਹੀਂ ਸੀਗੀ। ਉਹ ਏਹੀ ਜੰਮਣ ਲੱਗ ਪਈ, ਉਹ ਚੋਲ੍ਹੇ (ਪਿੰਡ) ਜੈਸੇ ਖੇਤ ਨਹੀਂ ਕਿਸੇ ਦੇ ਜੰਮਦੇ। ਏਸ ਕਰਕੇ, ਬਖਸ਼ਿਸ਼ ਹੋ ਗਈ ਉਹ ਗੁਰੂ ਸਾਹਿਬ ਦੀ ਬਖਸ਼ਿਸ਼ ਸੀ। ਆਹ ਗੁਰੂ ਕਾ ਸ਼ਬਦ ਸੀ, ਆਹ ਇਹਦਾ ਇਤਿਹਾਸ ਪਤੈ ਗਾ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

**ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤਸੰਗਿ ਰਹਿਓ ਓਲ੍ਾ॥**
**ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਾ॥**

❑

੧ੴ ਸਤਿਗੁਰ ਪ੍ਰਸਾਦਿ॥

**ਸਲੋਕ॥**

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**

**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥੧॥**

(ਪੰਨਾ-੨੯੩)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ!!

**ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥**

**ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥** (ਪੰਨਾ-੯੬੪)

ਪ੍ਰਮੇਸ਼ਰ ਪਰੀਪੂਰਣ-

**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** (ਪੰਨਾ-੧)

ਉਹ ਪਰੀਪੂਰਣ ਪ੍ਰਮੇਸ਼ਰ ਇੱਕ ਏਕੰਕਾਰ ਐ। ਦੁਨੀਆਂ ਦੇ ਜਿਤਨੇ ਗ੍ਰੰਥ ਨੇ, ਉਨ੍ਹਾਂ 'ਚ ਨਾਮ ਦਾ ਮੰਗਲ ਐ ਪਰ ਗੁਰੂ ਗ੍ਰੰਥ ਸਾਹਿਬ ਮੇਂ ਨਾਮੀ ਦਾ ਮੰਗਲ ਐ। ਪਹਿਲੇ ਏਕਾ (੧) ਲਿਖਿਆ ਫੇਰ ਓਅੰਕਾਰ ਫੇਰ-

**ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥** (ਪੰਨਾ-੧)

ਇਹ ਰੱਬੀ ਬਾਣੀ ਲਿਖੀ–

**ਏਕਮ ਏਕੰਕਾਰੁ ਨਿਰਾਲਾ॥ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ॥ਖੋਜਤ ਖੋਜਤ ਘਟਿ ਘਟਿ ਦੇਖਿਆ॥**

(ਪੰਨਾ–੮੩੮)

ਉਹ ਏਕਾ ਚਾਰ ਖਾਣੀਆਂ ਦੇ ਹਿਰਦਿਆਂ ਦੇ ਵਿੱਚ ਐ–

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥** (ਪੰਨਾ–੧੪੨੭)

ਜੇ ਤੈਂ ਸੰਸਾਰ ਤੇ ਪਾਰ ਹੋਣੈ, ਤਾਂ ਸਾਰਿਆਂ ਦੇ ਵਿੱਚ ਏਕੇ ਦਾ ਦਰਸ਼ਨ ਪਾ ਲੈ। ਏਕੇ ਦਾ ਦਰਸ਼ਨ ਭਾਈ ਘਨੱਈਏ ਨੂੰ ਹੋਇਆ। ਉਨ੍ਹਾਂ ਦਾ ਅੱਜ 'ਸੇਵਾ ਪੰਥੀ' ਪੰਥ ਚਲਦੈ। ਅੱਡਣ ਸ਼ਾਹੀਏ' ਵੀ ਕਹਿੰਦੇ ਨੇ, 'ਸੇਵਾ ਪੰਥੀ' ਵੀ ਕਹਿੰਦੇ ਨੇ। ਪਰ ਉਹ ਮਹਾਤਮਾ ਬਹੁਤ ਅੱਛੇ ਨੇ, ਗੁਰੂ ਘਰ ਦਾ ਕੰਮ ਉਨ੍ਹਾਂ ਨੇ ਬੜਾ ਕੀਤੈ ਗਾ। ਏਸ ਕਰਕੇ, ਜਬ ਤੱਕ ਥੁਆਨੂੰ ਅਨੇਕਾਂ ਮੇਂ ਇੱਕ ਦੇ ਦਰਸ਼ਨ ਨਹੀਂ ਹੋਣਗੇ ਏਕੇ ਦੇ, ਤਦ ਤੱਕ ਥੁਆਡਾ ਮਨ ਸਾਫ ਨਹੀਂ ਹੋ ਸਕਦਾ, ਇਸਥਿਤ ਨਹੀਂ ਹੋ ਸਕਦਾ। ਇੱਕ ਹੁੰਦੀਆਂ ਨੇ ਬਣਾਉਟੀ ਬਾਤਾਂ, ਮਿੱਥੀਆਂ ਵੀਆਂ, ਉਹ ਫਜ਼ੂਲ ਹੁੰਦੀਆਂ ਨੇ। ਇੱਕ ਹੁੰਦੀ ਐ ਇਲਹਾਮੀ ਬਾਣੀ। ਇਲਹਾਮੀ ਬਾਣੀ ਦੇ ਵਿੱਚ ਰਤਾ ਮਾਤਰ ਵੀ ਝੂਠ ਨਹੀਂ ਹੁੰਦਾ। ਉਹ ਬਿਲਕੁਲ ਦੁਨੀਆਂ ਨੂੰ ਤਾਰਨੇ ਵਾਲੀ ਹੁੰਦੀ ਐ। ਉਪਨਿਸ਼ਦ ਉੱਤਰੀ ਰਿਸ਼ੀਆਂ ਨੂੰ, ਮੁਹੰਮਦ ਨੂੰ ਇਲਹਾਮ ਹੋਇਆ, ਈਸੇ ਨੂੰ ਹੋਇਆ, ਆਹ (ਗੁਰੂ ਗ੍ਰੰਥ ਸਾਹਿਬ ਦੀ) ਬਾਣੀ ਸਾਰੀ ਇਲਹਾਮੀ ਐ। ਏਸ ਮੇਂ ਕੋਈ ਸ਼ੱਕ ਨਹੀਂ ਪਰ ਏਸ ਨੂੰ ਜਦ ਤੁਸੀਂ ਪੜ੍ਹੋਂਗੇ, ਜਦ ਏਸਦੇ ਨਾਲ ਤੁਰੋਂਗੇ, ਫਾਇਦਾ ਉਦੋਂ ਹੋਏਗਾ ਪਹਿਲਾਂ ਨਹੀਂ ਹੋਣਾ। ਏਸ ਕਰਕੇ, ਥੁਆਡੇ ਹਿਰਦੇ ਦੇ ਵਿੱਚ ਇਹਾ ਜਿਹਾ ਯੰਤਰ ਹੈ, ਇਹੀ ਜਿਹੀ ਵਸਤੂ ਐ ਜਿਹੜਾ ਸਾਰੇ ਸੰਸਾਰ ਦਾ ਕੇਂਦਰ ਐ। ਥੋਡੇ ਹਿਰਦੇ ਦੇ ਵਿੱਚ ਇੱਕ ਸਤਿ ਵਸਤੂ ਐ, ਉਹਨੂੰ ਆਤਮਾ ਕਹਿੰਦੇ ਨੇ, ਉਹਨੂੰ ਸਾਖਸ਼ੀ ਕਹਿੰਦੇ ਨੇ, ਉਹਨੂੰ **ਦਾਨਾ ਬੀਨਾ ਸਾਈ ਮੈਡਾ** ਕਹਿੰਦੇ ਨੇ, ਉਹਨੂੰ ਦ੍ਰਸ਼ਟਾ ਕਹਿੰਦੇ ਨੇ, ਉਹਨੂੰ ਸਾਖਸ਼ੀ ਕਹਿੰਦੇ ਨੇ। ਉਹ ਹੈ

ਪ੍ਰਮਾਤਮਾ ਦਾ ਨਾਮ, ਏਕਾ। ਉਹ ਇੱਕ ਦਾ ਨਾਮ ਹੈ 'ਓਮ', ਇਹ ਮੰਤਰ ਸਭ ਸੇਂ ਪਹਿਲੇ ਉਤਰਿਆ ਸੀ। ਓਸ ਤੇ ਬਾਅਦ ਸਤਿ ਤਾਂ–

**ਸਤਯੰ ਗਿਆਨ ਮਨੰਤਮ ਬ੍ਰਹਮ** (ਤੈਤਰੀਯ ਉਪਨਿਸ਼ਦ)

ਸਤਿ ਤਾਂ ਲਕਸ਼ਣ ਐ ਪ੍ਰਮੇਸ਼ਰ ਦਾ। ਇਹ ਤਾਂ ਸਰੂਪ ਲਕਸ਼ਣ ਐ। ਤਟੱਸਥ ਲਕਸ਼ਣ ਨਹੀਂ ਇਹ ਸਤਿ ਸਰੂਪ ਲਕਸ਼ਣ ਹੈ–

**ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥**

(ਪੰਨਾ–੨੮੫)

ਏਸ ਸਤਿ ਦਾ ਜੀਹਨੇ ਮੰਨਣ ਕਰ ਲੀਆ। ਏਸ ਸਤਿ ਦਾ ਜੀਹਨੇ ਸਾਖਸ਼ਾਤਕਾਰ ਕਰ ਲੀਆ, ਉਹਨੂੰ ਮੂਲ ਪ੍ਰਮੇਸ਼ਰ, ਸਾਰੀ ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਯ ਕਰਤੇ ਦਾ ਪ੍ਰਤਿਅਕਸ਼ ਹੋ ਗਿਆ। ਉਹ ਉਹਦੇ ਹਿਰਦੇ ਦੇ ਵਿੱਚ ਐ। ਇੱਕ ਮੋਟੀ ਬਾਤ ਐ, ਐਥੋਂ ਮੇਰੀ ਬਿਰਤੀ ਚੱਲੀ ਹਿਰਦੇ 'ਚੋਂ ਤੇ ਆ ਕੇ ਐਥੇ ਟਿਕ ਗਈ, ਮੈਂ ਆਖਿਆ ਆਹ ਵਸਤੂ ਐ। ਪਰ ਇਹ ਅੱਖਾਂ ਤਾਂ ਇੱਕ ਝਰੋਖੇ ਨੇ ਤੇ ਮਨ ਜੜ੍ਹ ਹੈ, ਬਿਰਤੀ ਜੜ੍ਹ ਹੈ ਤੇ ਇਹਨੂੰ ਦੇਖਣੇ ਆਲਾ ਵੀ ਤਾਂ ਕੋਈ ਅੰਦਰ ਹੈ ਬੈਠਾ, ਜਿਹੜਾ ਮਨ ਬੁੱਧੀ ਦੇ ਪਿੱਛੇ ਬੈਠੈਗਾ 'ਅਨੁਭਵ ਸਰੂਪ'। ਉਹ ਇਹਦਾ ਆਪੈ, ਪਰ ਤੁਸੀਂ ਐਥੋਂ ਵਾਪਸ ਹੋ ਜਾਉ, ਇਹਨੂੰ ਛੱਡ ਦਿਉ, ਅੱਖਾਂ ਨੂੰ ਛੱਡ ਦਿਉ, ਮਨ ਨੂੰ ਛੱਡ ਦਿਉ, ਬੁੱਧੀ ਨੂੰ ਛੱਡ ਦਿਉ। ਉਹ ਜਿਹੜਾ ਬੁੱਧੀ ਦੇ ਪਿਛਲੇ ਪਾਸੇ ਅਨੁਭਵ ਆਪਣਾ ਸਰੂਪ ਬੈਠਾ ਹੈ, ਉਹ ਤਾਂ ਥੁਆਡਾ ਆਪੈ ਗਾ। ਓਹੀ ਸਤਿ ਹੈ, ਓਹੀ ਗਿਆਨ ਹੈ, ਓਹੀ ਅਨੰਦ ਐ, ਓਹੀ ਵਿਆਪਕ ਐ। ਇਹ ਤਾਂ ਵਿਸ਼ੇਸ਼ਣ ਨੇ। ਇਹ ਹੈ ਤਾਂ ਸਤਿ ਸਰੂਪ। ਉਹ ਸਤਿ ਜਿਹੜਾ ਹੈ, ਉਹ ਉਹਦਾ ਆਪੈ, ਉਹਨੂੰ ਆਤਮਾ ਕਹਿੰਦੇ ਨੇ–

**ਕਈ ਕੋਟਿ ਪ੍ਰਭ ਕਉ ਖੋਜੰਤੇ॥ਆਤਮ ਮਹਿ ਪਾਰਬ੍ਰਹਮ ਲਹੰਤੇ॥** (ਪੰਨਾ–੨੭੬)

ਕਈ ਕਰੋੜ ਰੱਬ ਨੂੰ ਖੋਜਣ ਲੱਗੇ , ਪਰ ਆਤਮਾ 'ਚੋਂ ਪ੍ਰਮਾਤਮਾ ਮਿਲਿਆ। ਆਤਮਾ ਤੇ ਪ੍ਰਮਾਤਮਾ ਸ਼ਬਦ ਦੋ ਨੇ ਤੇ ਅਰਥ ਇੱਕ ਐ, ਇਹ ਦੋ ਨਹੀਂ ਹਨ। ਉਹ ਬ੍ਰਹਮੰਡ ਅਰ ਪਿੰਡ ਉਪਾਧੀ ਲੈ ਕੇ ਐ, ਇਹ ਤਾਂ ਉਪਾਧੀ ਐਗੀ–

**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥** (ਪੰਨਾ-੬੯੫)

**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥** (ਪੰਨਾ-੬੯੫)

ਇਹ ਤਾਂ ਸਤਿਗੁਰ ਦੁਆਰਾ ਈ ਲਖਿਆ ਜਾਏਗਾ। ਸਤਿਗੁਰ ਕਿਸੇ ਆਦਮੀ ਦਾ ਨਾਉਂ ਨਹੀਂ, ਕਿਸੇ ਭੇਖ ਦਾ ਨਾਉਂ ਨਹੀਂ, ਕਿਸੇ ਮਜ਼ਬ ਦਾ ਨਾਉਂ ਨਹੀਂ, ਰੰਗ ਦਾ ਨਾਉਂ ਨਹੀਂ-

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉਂ॥** (ਪੰਨਾ-੨੮੬)

ਜੀਹਨੇ ਅਕਾਲ ਪੁਰਖ ਨੂੰ ਆਪਣੇ ਅੰਦਰ ਸਾਖਸ਼ਾਤਕਾਰ ਕਰ ਲਿਆ, ਉਹਨੂੰ ਸੰਤ ਕਹਿੰਦੇ ਨੇ, ਉਹਨੂੰ ਗੁਰੂ ਕਹਿੰਦੇ ਨੇ, ਉਹਨੂੰ ਚਾਹੇ ਪ੍ਰਮੇਸ਼ਰ ਕਹੋ-

**ਗੁਰੁ ਪਰਮੇਸਰੁ ਏਕੋ ਜਾਣੁ ॥ਜੋ ਤਿਸੁ ਭਾਵੈ ਸੋ ਪਰਵਾਣੁ॥** (ਪੰਨਾ-੮੬੪)

ਉਹ ਗੁਰ ਪ੍ਰਮੇਸ਼ਰ ਕਦੇ ਦੋ ਨਹੀਂ ਹੋਏ। ਜੇ ਤਾਂ ਪ੍ਰਮੇਸ਼ਰ ਦੋ ਹੁੰਦੇ ਤਾਂ ਗੁਰੂ ਅਰ ਪ੍ਰਮੇਸ਼ਰ ਦੋ ਹੁੰਦੇ। ਗਿਆਨ ਇੱਕ ਐ-

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥** (ਪੰਨਾ-੨੯੩)

ਉਹ ਗਿਆਨ ਦਾ ਅੰਜਨ ਜਦ ਪੰਚਮ ਪਾਤਸ਼ਾਹ ਕੇ ਪਾਸ ਆ ਗਿਆ ਗੁਰ ਜੋਤਿ ਅਰਜੁਨੁ ਮਾਹਿ ਧਰੀ। ਜਦ ਗੁਰੂ ਰਾਮਦਾਸ ਨੇ ਜੋਤਿ ਆਪਣੀ ਉਹ ਧਰ 'ਤੀ ਗੁਰੂ ਅਰਜਨ ਦੇਵ ਦੇ ਵਿੱਚ ।ਉਹ ਗਿਆਨ ਉਹਦੇ ਕੋਲ ਆ ਗਿਆ, ਖੁੱਲ੍ਹ ਗਿਆ। ਥੁਆਨੂੰ ਮੈਂ ਇੱਕ ਬਾਤ ਦੱਸਦਾਂ , ਦੋਏ ਤਿੰਨੇ ਈ ਗਿਆਨ ਨੇ ਮੁੱਖ। ਉਹਨੇ ਤਾਂ ਬਹੁਤ ਲਿਖਿਐ, ਸ਼ੰਕਰਾਚਾਰਯਾ ਨੇ ਬਹੁਤ ਅੱਛਾ ਲਿਖਿਐ। ਇੱਕ ਐ ਆਪਰੋਕਸ਼ ਗਿਆਨ। ਇੱਕ ਐ ਪ੍ਰਤਿਅਕਸ਼ ਗਿਆਨ, ਇੱਕ ਐ ਪ੍ਰੋਕਸ਼ ਗਿਆਨ। ਪ੍ਰੋਕਸ਼ ਗਿਆਨ ਅਨੁਮਾਨ ਤੇ ਸਿੱਧ ਹੁੰਦੈ। ਪ੍ਰਤਿਆਕਸ਼ ਗਿਆਨ ਆਹ (ਸਾਮ੍ਹਣੇ) ਹੈ। ਅਸੀਂ ਐਥੋਂ ਚਲੇ ਜਾਈਏ, ਉਹ ਪ੍ਰੋਕਸ਼ ਹੋ ਜਾਊ। ਪਰ ਥੁਆਡਾ ਜਿਹੜਾ ਆਪੈ ਗਾ, ਉਹ ਤਾਂ ਕਦੇ ਪ੍ਰੋਕਸ਼ ਜਾਂ ਪ੍ਰਤਿਅਕਸ਼ ਨਹੀਂ ਹੁੰਦਾ। ਉਹ ਤਾਂ ਥੁਆਤੇ ਭਿੰਨ ਹੋਵੇ, ਤਾਂ ਹੋਵੇ-

**ਯਤਿ ਸਾਖਸ਼ਾਤ ਆਪ੍ਰੋਕਸ਼ ਪਾਰਬ੍ਰਹਮ** (ਬ੍ਰਿਹਦਾਰਣਯਕ ਉਪਨਿਸ਼ਦ)

ਇਹ ਉਪਨਿਸ਼ਦ 'ਚ ਆਉਂਦੈ, ਜੋ ਸਾਖਸ਼ਾਤ ਗਿਆਨ ਐ, ਉਹ ਵਿਆਪਕ ਐ। ਉਹ ਥੁਆਡਾ ਆਪੈ, ਓਸ ਗਿਆਨ ਨਾਲ ਤੁਸੀਂ ਸਾਰੀ ਦੁਨੀਆਂ ਨੂੰ ਦੇਖਦੇ ਹੋਂ–

**ਨ ਹੀ ਦ੍ਰਸ਼ਟੁਰ ਦ੍ਰਸ਼ਟੇਰ ਵਿਪਰਿਲੋਪੋ ਵਿਦਯਤੇ ਅਵਿਨਾਸ਼ੀ ਤਵਾਤ**

(ਬ੍ਰਿਹਦਾਰਣਯਕ ਉਪਨਿਸ਼ਦ)

ਦ੍ਰਸ਼ਟਾ ਦੀ ਦ੍ਰਿਸ਼ਟੀ ਕਦੇ ਲੋਪ ਨਹੀਂ ਹੋਈ, ਕਿਉਂ? ਅਬਿਨਾਸ਼ੀ ਹੈ। ਤੁਸੀਂ ਐਂ ਦੱਸੋ? ਥੋਡਾ ਜਿਹੜਾ ਚੇਤਨ, ਆਤਮਾ, ਆਪੈ ਇਹ ਕਦੇ ਪ੍ਰੋਕਸ਼ ਹੋਇਆ, ਪ੍ਰਤਿਅਕਸ਼ ਹੋਇਆ? ਪ੍ਰਤਿਅਕਸ਼ ਤਾਂ ਹੁੰਦਾ ਜੇ ਜੜ੍ਹ ਹੁੰਦਾ, ਸ੍ਹਾਮਣੇ ਜੜ੍ਹ ਦਿਸਦਾ ਹੁੰਦੈ। ਜਾਣਨੇ ਆਲਾ ਜੋ ਹੁੰਦੈ, ਸੰਪੂਰਣ ਹੁੰਦੈ, ਉਹ ਇਹਦਾ ਆਪੈ ਉਹ ਤਾਂ ਇਹਨੇ ਏਧਰ ਨੂੰ ਤੁਰਨੈਗਾ। ਏਧਰ ਨੂੰ ਚੱਲਣਾ ਸੰਸਾਰ ਵੱਲ ਨੂੰ। ਵਿਵਹਾਰ ਮੇਂ ਈ ਡਿਗਿਆ ਤਾਂ ਇਹ ਪਰਮਾਰਥ ਤੋਂ ਡਿੱਗ ਗਿਆ। ਜੇ ਵਿਵਹਾਰ ਸ਼ੁੱਧ ਹੋ ਗਿਆ ਤੇ ਇਹਦਾ ਪਰਮਾਰਥ ਤਾਂ ਪਹਿਲਾਂ ਹੀ ਸ਼ੁੱਧ ਹੈ। ਇੱਕ ਸੰਤ ਮੈਨੂੰ ਕਹਿੰਦੇ ਹੁੰਦੇ ਸੇ ਬਹੁਤ। ਉਹ ਕਹਿੰਦੇ, ਪਰਮਾਰਥ ਤਾਂ ਪਹਿਲਾਂ ਹੀ ਸ਼ੁੱਧ ਐ ਚੇਤਨ, ਵਿਵਹਾਰ ਸ਼ੁੱਧ ਕਰਨੈ, ਵਿਵਹਾਰ ਦੇਖੋ। (ਸੰਤ) ਗੁਰਮੁਖ ਸਿਹੁੰ ਜੀ ਕਹਿੰਦੇ ਸੇ ਤੁਸੀਂ ਵਿਵਹਾਰ ਦੇਖੋ ਸ਼ੁੱਧ ਐਗਾ, ਬਈ ਤੁਸੀਂ ਝੂਠ ਤਾਂ ਨਹੀਂ ਬੋਲਦੇ, ਬੇਈਮਾਨੀ ਤਾਂ ਨਹੀਂ ਕਰਦੇ ਜਾਂ ਕੋਈ ਹੋਰ ਬਾਤ ਤਾਂ ਨਹੀਂ ਕਰਦੇ। ਜੇ ਕਰਦੇ ਹੋਂ ਤਾਂ ਗੱਲਾਂ ਮੱਤ ਕਰੋ। ਏਸ ਕਰਕੇ, ਪਰਸੋਂ ਆਦਮੀ, ਉਹ ਗੱਲਾਂ ਕਰਦੇ ਸੇ। ਉਹ ਇੱਕ ਗੱਲਾਂ ਕਰੇ, ਹਿੰਦੁਸਤਾਨ ਦੀ ਬੇਈਮਾਨੀ ਬੜੀ ਐ। ਉਹ ਕਹਿੰਦਾ, ਇਹ ਨੀਂ ਜਾ ਸਕਦੀ, ਮੈਂ ਸਾਰੀ ਉਮਰ ਦਾ ਤਜਰਬਾ ਕਰ ਲਿਆ। ਉਹ ਸਾਰੇ ਬੈਠੈ ਸੇ ਉਹ ਕਹਿੰਦੇ, ਕਿਉਂ? ਇਹ ਤਾਂ ਅਖੇ ਲਹੂ 'ਚ ਮਿਕਸ ਹੋ ਗਈ। ਲਹੂ ਕੱਢੋਂਗੇ ਤਾਂ ਆਦਮੀ ਮਰ ਜੂ ਗਾ। ਹਿੰਦੁਸਤਾਨ ਦੇ ਲਹੂ 'ਚ ਬੇਇਮਾਨੀ ਹੋ ਗਈ ਮਿਕਸ। ਹੁਣ ਤੁਸੀਂ ਸਾਰਾ (ਲਹੂ) ਕੱਢ ਦੋਂ ਗੇ? ਤੁਸੀਂ ਜਿੰਨਾਂ ਚਿਰ ਸਾਰਾ (ਲਹੂ) ਨਹੀਂ ਕੱਢਦੇ, ਓਨਾਂ ਚਿਰ ਉਹ ਕੈਸੇ ਬੇਈਮਾਨੀ ਚਲੀ ਜਾਊ ਬਈ? ਉਹ ਮਿਕਸ ਹੋਈ ਚੀਜ ਨਹੀਂ ਜਾਂਦੀ ਹੁੰਦੀ। ਉਹਨੇ ਬੜੀ ਸੋਹਣੀ ਗੱਲ ਕਰੀ, ਉਹ ਸੀ ਤਾਂ ਜੱਟ। ਉਹਦੀਆਂ ਗੱਲਾਂ ਬੜੀਆਂ ਅੱਛੀਆਂ ਸੀਆਂ, ਇਹ ਹੁੰਦੀ ਐ ਰਹਿਣੀ। ਏਸ

ਕਰਕੇ, ਗਿਆਨ ਨਹੀਂ, ਦੱਸੋ? ਥੋਡਾ ਜਿਹੜਾ ਬਿਰਤੀ ਗਿਆਨ ਐ ਉਹ ਤਾਂ ਨਾਨਾ (ਕਈ ਪ੍ਰਕਾਰ ਦਾ) ਹੈ। ਇੱਕ ਖਿਆਲ ਆਏਗਾ ਦੂਆ ਚਲਿਆ ਜਾਏਗਾ, ਤੀਸਰਾ ਆਏਗਾ ਚੌਥਾ ਚਲਿਆ ਜਾਏਗਾ। ਪਰ ਜਿਹੜੀ ਨਿੱਤ ਦ੍ਰਿਸ਼ਟੀ ਹੈ, ਜਿਹੜਾ ਸਾਰੀਆਂ ਬਿਰਤੀਆਂ ਨੂੰ, ਸਾਰੇ ਖਿਆਲਾਂ ਨੂੰ ਅਨੁਭਵ ਕਰਦੈ ਉਹ ਚੇਤਨ ਹੈ, ਉਹ ਦ੍ਰਸ਼ਟੈ ਗਾ–

**ਮੂਈ ਸੁਰਤਿ ਬਾਦੁ ਅਹੰਕਾਰੁ॥ਓਹੁ ਨ ਮੂਆ ਜੋ ਦੇਖਣਹਾਰੁ॥** (ਪੰਨਾ–੧੫੨)

ਦ੍ਰਸ਼ਟਾ ਤਾਂ ਚੇਤਨ ਐ, ਮਨ ਤਾਂ ਜੜ੍ਹ ਹੈ, ਬੁੱਧੀ ਜੜ੍ਹ ਹੈ, ਅੱਖਾਂ ਜੜ੍ਹ ਨੇ, ਕੰਨ ਜੜ੍ਹ ਨੇ। ਇਨ੍ਹਾਂ (ਕੰਨਾਂ) ਨੂੰ ਤਾਂ ਐਂ ਵੀ ਨਹੀਂ ਪਤਾ, ਕੰਨ ਦੁਖਦਾ ਹੋਵੇ, ਬਈ ਮੈਂ ਦੁਖਦਾਂ। ਉਹ ਤਾਂ ਕੋਈ ਹੋਰ ਹੈ, ਜਿਹੜਾ ਦ੍ਰਸ਼ਟਾ, ਸਾਖਸ਼ੀ, ਚੇਤਨ। ਉਹ ਨਿਹਚਲ ਦਾਸ ਨੇ ਇੱਕ ਥਾਉਂ ਨਿਰਣਾ ਕੀਤੈ ਗਾ–

**ਏਕ ਸਮੇਂ ਹੀ ਭਾਨ ਹੋਇ ਸਾਖਸ਼ੀ ਅਰੁ ਆਭਾਸ।**
**ਦੂਜੋ ਚੇਤਨ ਕੋ ਵਿਸ਼ੈ ਸਾਖਸ਼ੀ ਸਵਯੰ ਪ੍ਰਕਾਸ਼॥** (ਵਿਚਾਰ ਸਾਗਰ ੪/੧੧੬)

ਉਹ ਕਹਿੰਦਾ, ਬਿਰਤੀ ਤੇ ਬਿਰਤੀ ਆਭਾਸ ਤਾਂ ਚੇਤਨ ਦੇ ਵਿਸ਼ੇ ਹੋ ਕੇ ਪ੍ਰਕਾਸ਼ ਹੁੰਦੈ। ਇਹ ਤਾਂ ਪਰਤਾ ਪ੍ਰਕਾਸ਼ ਐ। ਸਵਯੰ ਪ੍ਰਕਾਸ਼ ਤਾਂ ਤੇਰਾ ਆਪਾ ਸਾਖਸ਼ੀ ਐਗਾ–

**ਸਾਖਸ਼ੀ ਬ੍ਰਹਮ ਸ੍ਵਰੂਪ ਇਕ ਨਹੀਂ ਭੇਦ ਕੋ ਗੰਧ।**
**ਰਾਗ ਦਵੈਸ਼ ਮਤੀ ਕੇ ਧਰਮ ਤਾ ਮੈਂ ਮਾਨਤ ਅੰਧ॥** (ਵਿਚਾਰ ਸਾਗਰ ੨/੧੨)

ਇਹ ਤਾਂ ਬੁੱਧੀ ਦੇ ਧਰਮ ਨੇ। ਉਹ ਜਿਹੜਾ ਬੁੱਧੀ ਦੇ ਧਰਮਾਂ ਨੂੰ ਸਾਖਸ਼ੀ, ਚੇਤਨ ਮੇਂ ਮੰਨਦੈ, ਉਹ ਅਨਜਾਣ ਹੈ, ਅਗਿਆਨੀ ਹੈ। ਉਹਨੂੰ ਆਪਣੇ ਸਰੂਪ ਦੀ ਬਿਲਕੁਲ ਗਿਆਤ ਨਹੀਂ। ਦੋ ਚੀਜਾਂ ਤਾਂ ਏਹਦੇ ਵਿੱਚ ਥੋਪੀਆਂ ਜਾਂਦੀਆਂ ਨੇ ਇੱਕ ਗੇਯ ਇਕ ਗਿਯਾਤਾ ਗੇਅ ਤਾਂ ਚੇਤਨ ਮੇਂ ਨਹੀਂ। ਉਹ ਤਾਂ ਗਿਆਨ ਸਰੂਪ ਐ, ਇਹਦਾ ਆਪੈ। ਮੇਰਾ ਆਪਾ ਨਹੀਂ, ਤੇਰਾ ਆਪਾ ਨਹੀਂ, ਸਾਰਿਆਂ ਦਾ ਆਪੈ। ਤੁਸੀਂ ਦੱਸੋ ? ਜਦ ਤੁਸੀਂ ਕੋਈ ਬਾਤ ਦੇਖਦੇ ਹੋਂ, ਕਦੇ ਕਦੇ (ਯਾਦ) ਨਹੀਂ ਆਉਂਦੀ, ਫੇਰ ਤੁਸੀਂ ਅੱਖਾਂ ਮੀਟ ਕੇ ਇਕਾਗਰ ਹੋ ਕੇ ਦੇਖਦੇ ਹੋਂ, ਉਹ ਸਭ ਓਹੀ

ਕਰਦੈ। ਉਹ ਚੇਤਨ ਹੈ-

**ਜੋ ਇਹੁ ਜਾਣਹੁ ਸੋ ਇਹੁ ਨਾਹਿ॥**

**ਜਾਨਣਹਾਰੇ ਕਉ ਬਲਿ ਜਾਉ॥** (ਪੰਨਾ-੮੮੫)

ਗੁਰੂ ਸਾਹਿਬ ਕਹਿੰਦੇ ਜੋ ਜਾਣਨੇ 'ਚ ਆਉਂਦੈ, ਉਹ ਰੱਬ ਨਹੀਂ, ਉਹ ਤਾਂ ਬੁੱਤ ਪ੍ਰਸਤੀ ਐ। ਜਾਨਣਹਾਰੇ ਕਉ ਬਲਿ ਜਾਉ। ਕੋਈ ਜਾਨਣਹਾਰ ਵਸਤੂ ਵੀ ਤਾਂ ਹੈ। ਉਹ ਸਾਰਿਆਂ ਦੇ ਅੰਦਰ ਹੈ-

**ਜਾਨਨਹਾਰ ਪ੍ਰਭੂ ਪਰਬੀਨ॥ ਬਾਹਰ ਭੇਖ ਨ ਕਾਹੂ ਭੀਨ॥** (ਪੰਨਾ- ੨੬੯)

ਜਾਨਣਹਾਰ ਪ੍ਰਭੂ ਹੈ ਉਹ ਬਾਹਰਲੇ ਭੇਖਾਂ 'ਚ ਨਹੀਂ ਭਿੱਜਦਾ। ਉਹ ਥੁਆਡਾ ਆਪੈ ਗਾ, ਏਹਦੇ 'ਚ ਕੋਈ ਸ਼ੱਕ ਨਹੀਂ ਹੈ-

**ਜਿਨੀ ਆਤਮੁ ਚੀਨਿਆ ਪ੍ਰਮਾਤਮੁ ਸੋਈ॥**

**ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥** (ਪੰਨਾ-੪੨੧)

ਉਹ ਅਮਰ ਹੋਜੇਗਾ। ਉਹ ਥੁਆਡਾ ਆਤਮਾ ਪ੍ਰਮਾਤਮਾ ਵਿਆਪਕ, ਸਾਕਸ਼ੀ, ਦ੍ਰਸ਼ਟਾ ਉਹ ਇੱਕੋ ਈ ਐ, ਦੋ ਤਾਂ ਹਨ ਨਹੀਂ। ਉਹ ਏਕਾ ਐ, ਸਾਰਿਆਂ ਦੇ ਅੰਦਰ ਏਕਾ। ਉਹ ਥੁਆਡਾ ਆਪੈ ਪਰ ਤੁਸੀ ਐਥੇ ਖੜ੍ਹੇ ਨਹੀਂ ਹੁੰਦੇ। ਆਪ੍ਰੋਕਸ਼ ਅਨਭੂਤੀ ਮੇਂ ਉਹਨੇ ਬੜਾ ਨਿਰਣਾ ਕੀਤੈ (ਸ਼ੰਕਰਾਚਾਰਜ ਨੇ)। ਉਹ ਅਰਥ ਈ ਉਹਨੇ ਕੀਤੈ।

ਉਹ ਕਹਿੰਦੈ, ਆਪਣਾ ਆਪ ਆਪ੍ਰੋਕਸ਼ ਹੈ, ਬਾਕੀ ਜਿਹੜਾ ਪ੍ਰਤਿਅਕਸ਼ ਹੈ ਇਹ ਗਲਤ ਹੈ। ਪ੍ਰੋਕਸ਼ ਵੀ ਗਲਤ ਹੈ, ਇਹ ਸਾਰਾ ਗਲਤ ਐ। ਤੁਸੀਂ ਐਥੇ ਆ ਕੇ ਠਹਿਰਦੇ ਨਹੀਂ-

**ਏਕ ਚਿੱਤ ਜਿਹ ਇਕ ਛਿਨ ਧਿਆਇਓ॥**

**ਕਾਲ ਫਾਸ ਕੇ ਬੀਚ ਨ ਆਇਓ॥** (ਦਸਮ ਗ੍ਰੰਥ)

ਇੱਕ ਛਿੰਨ ਮਾਤਰ ਵੀ ਸਮਾਧੀ ਲੱਗ ਗਈ ਫੇਰ ਥੁਆਨੂੰ ਕੋਈ ਹਲਾਅ ਨਹੀਂ ਸਕਦਾ। ਰਾਮ ਤੀਰਥ, ਵਿਵੇਕਾਨੰਦ, ਪੰਡਤ ਈਸ਼ਰ ਸਿੰਘ ਮਹਾਰਾਜ ਜਿਹੜੇ ਸਾਰੇ ਪਿਛਲੇ ਹੋਏ ਨੇ, ਇਹਨਾ ਸਾਰਿਆਂ ਨੂੰ ਲਕਸ਼ ਹੋਇਆ-

**ਹਉ ਢੂਢੇਦੀ ਸਜਣਾ ਸਜਣ ਮੈਡੇ ਨਾਲਿ॥**

**ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥** (ਪੰਨਾ-੧੩੮੪)

ਬਈ ਕੋਈ ਗੁਰਮੁਖ ਹੋਕੇ ਦਿਖਾਲੇਗਾ, ਦ੍ਰਿੜ ਨਿਸ਼ਚਾ ਹੋਏਗਾ, ਨਾਲ ਈਸ਼ਰੀ ਕਿਰਪਾ ਵੀ ਹੋਏਗੀ। ਗੁਰਮੁਖ ਮਿਲੇਗਾ ਹੀ ਉਦੋਂ ਜਦ ਈਸ਼ਰੀ ਕਿਰਪਾ ਹੋਏਗੀ, ਇਹ ਤਾਂ ਪੱਕੀ ਬਾਤ ਤੁਸੀਂ ਜਾਣੋ। ਇਹ ਮਿਲੇਗਾ ਈ ਆਪਣੇ ਆਪ, ਜਦੋਂ ਥੁਆਡੀ ਮੰਗ ਠੀਕ ਹੋਏਗੀ। ਪ੍ਰਮੇਸ਼ਰ ਜਰੂਰ ਦਰਸ਼ਨ ਦਿੰਦੈ, ਚਾਹੇ ਆਪ ਰੂਪ ਧਾਰ ਕੇ ਆਵੇ ਜਾਂ ਕਿਸੇ ਮਹਾਂਪੁਰਖ ਨੂੰ ਭੇਜੇ। ਪਰ ਥੁਆਡੀ ਮੰਗ ਸਹੀ ਹੋਣੀ ਚਾਹੀਦੀ ਐ। ਏਸ ਕਰਕੇ-

**ਗਿਆਨ ਅੰਜਨੁ ਗੁਰਿ ਦੀਆ**

ਗੁਰੂ ਨੇ ਸਾਨੂੰ ਗਿਆਨ ਰੂਪੀ ਅੰਜਨ ਦਿੱਤਾ , ਗੁਰੂ ਰਾਮਦਾਸ ਨੇ-

**ਅਗਿਆਨ ਅੰਧੇਰ ਬਿਨਾਸੁ॥**

ਅਗਿਆਨ ਦਾ ਹਨੇਰਾ ਸਾਰਾ ਚੱਕਿਆ ਗਿਆ-

**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪ੍ਰਗਾਸੁ॥**

ਹਰੀ ਦੀ ਕਿਰਪਾ ਤੇ ਸੰਤ ਗੁਰੂ ਰਾਮਦਾਸ ਦਾ ਮਿਲਾਪ ਹੋਇਆ ਤੇ ਮਨ ਦੇ ਵਿੱਚ ਗਿਆਨ ਦਾ ਪ੍ਰਕਾਸ਼ ਹੋ ਗਿਆ। ਜੋਤ ਤਾਂ ਪਹਿਲਾਂ ਹੀ ਸੀ-

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰਸਾਖੀ ਜੋਤਿ ਪ੍ਰਗਟ ਹੋਇ॥** (ਪੰਨਾ-੧੩)

ਉਹ ਜੋਤ ਤਾਂ ਸਾਰਿਆਂ ਦੇ ਅੰਦਰ ਐ ਪਰ ਗੁਰੂ ਦੀ ਕਿਰਪਾ ਬਿਨਾ ਪਰਗਟ ਨਹੀਂ ਹੋਏਗੀ। ਈਸ਼ਰ ਅਰ ਗੁਰੂ ਦੀ ਕਿਰਪਾ ਨਾਲ ਹੀ ਇਹ ਕੰਮ ਬਣੇਗਾ, ਗੁਰੂ ਸੰਤ ਚਾਹੀਦੈ ਗਾ। ਬ੍ਰਹਮ ਗਿਆਨੀ ਈ ਸੰਤ ਹੁੰਦੈ ਗਾ, ਇਹ ਨਿਰਪਕਸ਼ ਬਾਤ ਐ। ਇਹਦੇ ਵਿੱਚ ਕਿਸੇ ਮੱਤ ਦਾ ਉਹਲਾ ਨਹੀਂ-

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥**

**ਨਾਨਕ ਬ੍ਰਹਮ ਗਿਆਨੀ ਆਪਿ ਪ੍ਰਮੇਸੁਰ॥**

**ਬ੍ਰਹਮ ਗਿਆਨੀ ਸਭ ਸ੍ਰਿਸਟ ਕਾ ਕਰਤਾ॥**
**ਬ੍ਰਹਮ ਗਿਆਨੀ ਸਦ ਜੀਵੈ ਨਹੀਂ ਮਰਤਾ॥**
**ਬ੍ਰਹਮ ਗਿਆਨੀ ਕਾ ਸਗਲ ਅਕਾਰ॥**
**ਨਾਨਕ ਬ੍ਰਹਮ ਗਿਆਨੀ ਆਪਿ ਨਿਰੰਕਾਰ॥** (ਪੰਨਾ-੨੭੩)

ਗਿਆਨ ਤਾਂ ਇੱਕੋ ਈ ਐ। ਜਿਹੜਾ ਥੁਆਡਾ ਗਿਆਨ ਐ, ਸਾਰੇ ਹਿਰਦਿਆਂ 'ਚ ਓਹੀ ਐ, ਪਰ ਤੁਸੀਂ ਆਪਣੇ ਗਿਆਨ ਨੂੰ ਜਗਾਅ ਲਉ, ਜਾਗਦੀ ਜੋਤ ਤਾਂ ਹੈ। ਪਰ ਉਹਦਾ ਭੁਲੇਖਾ ਪੈ ਗਿਆ। ਜੈਸੇ ਜਾਗ੍ਰਤ ਵਿੱਚ ਆਕੇ ਤੁਸੀਂ ਸਭ ਬੋਲਦੇ ਓਂ, ਚਲਦੇ ਓਂ, ਉਹ ਚੇਤਨ ਸਭ ਅੰਦਰੋਂ ਦੱਸਦਾ। ਜਦੋਂ ਕੋਈ ਸ਼ਬਦ ਗਲਤ ਨਿਕਲਦੈ ਉਹ ਉਦੋਂ ਹੀ ਅੰਦਰੋਂ ਦੱਸਦਾ ਬਈ ਇਹ ਗਲਤ ਕਹਿ ਗਿਆ। ਜਦੋਂ ਸੁਪਨੇ 'ਚ ਜਾਂਦੇ ਆਂ, ਓਥੇ ਚੰਦ੍ਰਮਾ, ਸੂਰਜ ਬਾਹਰਲੀ ਜੋਤੀ ਕੋਈ ਨਹੀਂ। ਓਸ ਜਗ੍ਹਾ ਥੁਆਨੂੰ ਸੁਪਨਾ ਆਉਂਦੈ। ਗ੍ਰੰਥਕਾਰ ਲਿਖਦੇ ਨੇ ਤਮੋ ਗੁਣ ਦਾ ਵਿਸ਼ਾ ਬਣ ਜਾਂਦੈ, ਸਤੋ ਗੁਣ ਦੀ ਬਿਰਤੀ ਬਣ ਜਾਂਦੀ ਐ, ਪਰਕਾਸ਼ਕ ਤਾਂ ਸਾਕਸ਼ੀ ਥੁਆਡਾ ਆਪਾ ਈ ਐ, ਹੋਰ ਤਾਂ ਕੋਈ ਹੈ ਨਹੀਂ। ਗਿਆਨ ਤਾਂ ਇੱਕ ਐ, ਕੋਈ ਦੋ ਚਾਰ ਗਿਆਨ ਤਾਂ ਹੈ ਨਹੀਂ, ਗਿਆਨ ਤਾਂ ਇੱਕੋ ਈ ਐ। ਜਦ ਤੁਸੀਂ ਘੋਰ ਨਿੰਦਰਾ ਮੇਂ ਜਾਨੇਂ ਓਂ ਓਥੇ ਥੁਆਡੀ ਬੁੱਧੀ ਸੁੱਤੀ ਪਈ ਹੁੰਦੀ ਐ। ਮਨ ਸੁੱਤਾ ਪਿਆ ਹੁੰਦੈ, ਇੰਦਰੀਏ ਸੁੱਤੇ ਪਏ ਹੁੰਦੇ ਨੇ। ਤੁਸੀਂ ਆਪ ਆਕੇ ਦੱਸਦੇ ਓਂ ਮੈਨੂੰ ਘੋਰ ਨਿੰਦਰਾ ਹੋਈ।

**ਸ ਯਦਾ ਤੇਜਸਾਭਿਭੂਤੋ ਭਵਤਯਤ੍ਰੈਸ਼ ਦੇਵਃ**
**ਸਵਪਨਾੱਨ ਪਸ਼ਯਤਯਖ ਤਦੈਤਸਮਿਕ ਸ਼ਰੀਰ ਏਤਤਸੁਖ ਭਵਤਿ॥**
(ਪ੍ਰਸ਼ਨੋਪਨਿਸ਼ਦ ਮੰਤ੍ਰ-੬)

ਮੈਂ ਬੜਾ ਸੁਖ ਸੇ ਸੁੱਤਾ, ਮੈਨੂੰ ਪਤਾ ਨ ਲੱਗਿਆ। ਹੁਣ ਉਹਨੂੰ ਦੇਖਣ ਆਲਾ ਓਥੇ ਸੀ ਕੋਈ, ਜਾਨਣ ਆਲਾ ਸੀ। ਓਥੇ ਤਾਂ ਦਾਨਾ ਬੀਨਾ ਜੋਤੀ ਸਰੂਪ ਚੇਤਨ ਈ ਸੀ। ਤੁਸੀਂ ਦੱਸੋਂ ? ਓਥੇ ਈਸ਼ਰੀ ਗਿਆਨ ਤੇ ਬਿਨਾ, ਓਥੇ ਨਾ ਤਾਂ ਕੋਈ ਇੰਦਰੀਆਂ ਦਾ ਗਿਆਨ ਸੀ, ਨਾ ਥੁਆਡੇ ਮਨ ਦਾ ਗਿਆਨ ਸੀ, ਨ ਬੁੱਧੀ ਦਾ ਗਿਆਨ ਸੀ, ਇਹ ਤਾਂ ਸਾਰੇ ਸੁੱਤੇ ਪਏ ਸੇ। ਉਹ ਸਖੁਪਤੀ ਦਾ ਗਿਆਨ ਕੀਹਨੇ

ਅਨੁਭਵ ਕੀਤਾ। ਤੁਸੀਂ ਆਕੇ ਕਹਿੰਨੇ ਓਂ ਮੈਂ ਕੀਤਾ ਪਰ ਥੁਆਨੂੰ ਐਂ ਨਹੀਂ ਪਤਾ 'ਮੈਂ' ਗਿਆਨ ਐ। ਗਿਆਨ ਕੌਣ ਐ? ਪਰ ਥੁਆਨੂੰ ਨਹੀਂ ਪਤਾ 'ਮੈਂ' ਗਿਆਨ ਹੈ। ਤੁਸੀਂ ਆਪ ਅਨੁਭਵ ਕੀਤਾ। ਉਹਦਾ ਨਾਂ ਈਸ਼ਰੀ ਗਿਆਨ ਹੈ। ਓਥੇ ਤਾਂ ਜੋਤੀ ਸੀ। ਇੱਕ ਜੋਤੀ ਤੇ ਬਿਨਾ ਹੋਰ ਤਾਂ ਕੋਈ ਹੈ ਨਹੀਂ ਸੀ, ਉਹ ਐ ਈਸ਼ਰੀ ਗਿਆਨ। ਉਹ ਐ ਜੋਤੀ, ਉਹ ਜੋਤੀ ਵਿਆਪਕ ਐ, ਉਹ ਥੁਆਡਾ ਆਪਾ। ਉੱਥੇ ਠਹਰਨਾ ਮੁਸ਼ਕਲ ਐ। ਐਥੇ ਈਸ਼ਰ ਦੀ ਕਿਰਪਾ ਦੀ ਜਰੂਰਤ ਪੈਂਦੀ ਐ, ਗੁਰੂ ਦੀ ਕਿਰਪਾ ਦੀ ਜਰੂਰਤ ਪੈਂਦੀ ਐ। ਤੇ ਸਾਰੀ ਪਬਲਿਕ ਮੇਂ ਇਹਦੀ ਸੇਵਾ ਦੀ ਬੁੱਧੀ ਹੋਵੇ ਤਾਂ ਇਹਦਾ ਕੰਮ ਚੱਲੇ। ਹੁਣ ਸਾਡੀ ਸੇਵਾ ਬੁੱਧੀ ਤਾਂ ਹੈ ਨਹੀਂ ਸਾਰੀ। ਅਜਾਂ ਕੋਈ ਨ ਕੋਈ ਸਹੁਰਾ ਵਿੱਚ ਸਿਆਪਾ ਖੜ੍ਹਾ ਹੋ ਜਾਂਦੈ। ਭੇਖ ਦਾ, ਮਜ਼੍ਹਬ ਦਾ, ਫਲਾਨੇ ਦਾ, ਧਿਮਕੇ ਦਾ ਇਹ ਜਭ ਨੀ ਤਾਂ ਹੋਰ ਕੀ ਐ। ਜਦ ਘਟ ਘਟ ਮੇ ਹਰਿ ਵਸਦੈ ਗਾ ਫੇਰ ਇਹਦੇ 'ਚ ਕੀ ਮਤਲਬ। ਜਦ ਸਾਰਿਆਂ ਘਟਾਂ 'ਚ ਰਾਮ ਵਸਦੈ, ਸਾਰੇ ਏਕਾ ਏਹੀ ਐ-

**ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥**

**ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥**

(ਪੰਨਾ-੮੩੮)

ਪਹਿਲੀ ਪਾਤਸ਼ਹੀ ਦਾ ਬਚਨ ਐ, ਕਹਿੰਦੇ ਅਸੀਂ ਸਾਰਿਆਂ 'ਚ ਰੱਬ ਦੇਖਿਐ। ਉਹ ਜਿਹੜਾ ਥੁਆਡਾ ਰੱਬ ਐ ਉਹ ਸਾਰਿਆਂ ਦਾ ਰੱਬ ਨਹੀਂ? ਭਗਵਾਨ ਕ੍ਰਿਸ਼ਨ ਜੀ ਜਦ ਗੀਤਾ ਦਾ ਤੇਰਵਾਂ ਅਧਿਆਏ ਉਚਾਰਣ ਲੱਗੇ ਉਹਨਾ ਨੇ ਸਾਫ ਲਿਖਿਐ-

**ਖਸ਼ੇਤ੍ਰਗਯੰ ਚਾਪਿ ਮਾਂ ਵਿਧੀ ਸਰਵ ਖਸ਼ੇਤ੍ਰਸ਼ੂਭਾਰਤ।** (ਗੀਤਾ)

ਹੇ ਅਰਜਨ ਮੈਂ ਸ਼ੇਤਰਗ ਆਂ। ਲੋਕ ਕਹਿੰਦੇ, ਕ੍ਰਿਸ਼ਨ ਨੇ ਹੰਕਾਰ ਕੀਤੈ, ਲੋਕਾਂ ਨੂੰ ਇਹ ਨਹੀਂ ਪਤਾ, ਐਥੇ ਤਾਂ ਵਿਆਪਕ ਨੂੰ ਕਹਿੰਦੈ ਗਾ-

**ਖਸ਼ੇਤ੍ਰਗਯੰ ਚਾਪਿ ਮਾਂ ਵਿਧੀ ਸਰਵ ਖਸ਼ੇਤ੍ਰਸ਼ੂਭਾਰਤ।** (ਗੀਤਾ)

ਜਿਹੜਾ ਮੇਰਾ ਖਸ਼ੇਤ੍ਰਗਯ- ਚੇਤਨ, ਖਸ਼ੇਤ੍ਰਗਯ- ਵਿਆਪਕ ਗਿਆਨ ਐ,

ਇਹ ਚਾਰੇ ਖਾਣੀਆਂ 'ਚ ਇੱਕ ਹੈ। ਅਨੇਕਾਂ 'ਚ ਇੱਕ ਦੇਖਣਾ ਇਹ ਗੁਰਮਤਿ ਹੈ ਤੇ ਇੱਕ ਮੇਂ ਅਨੇਕ ਦੇਖਣਾ ਇਹ ਦੁਰਮਤਿ ਹੈ। ਹੋਰ ਇਹਦਾ ਅਰਥ ਕੀ ਐ? ਇਹ ਖੋਟੀ ਬੁੱਧੀ ਹੈ। ਜਿਹੜਾ ਸਾਰਿਆਂ 'ਚ ਇੱਕ ਦੇਖ ਲਵੇਗਾ ਉਹ ਪੂਰਨ ਮਹਾਂਪੁਰਸ਼ ਹੈ ਭਾਈ। ਉਹ ਭਾਈ ਘਨੱਈਆ ਈ ਐ। ਇਹ ਬਾਣੀ ਬੜੀ ਬਰੀਕ ਐ, ਸਾਰੇ ਬੰਦਿਆਂ ਦੇ ਸਮਝ ਨਹੀਂ ਆਉਂਦੀ ਹੁੰਦੀ। ਹੁਣ ਤੁਸੀਂ ਐ ਦੱਸੋ ਉਹ ਜਿਹੜਾ ਪੰਜ ਸੱਤ ਸੌ ਨਾਲ ਲੈ ਕੇ ਗਿਆ ਸੀ, ਜੀਹਨੇ ਰੂਪਨਗਰ (ਰੋਪੜ) ਬਸਾਇਆ ਸੀ, ਉਹਨੇ ਜਿਹੜਾ ਕੰਮ ਕੀਤਾ ਸੀ ਤੁਸੀਂ ਇਤਿਹਾਸ 'ਚ ਪੜ੍ਹਿਆ ਹੋਣੈ। ਉਹ ਕਹਿੰਦਾ ਸੀ ਬੜਾ, ਬਈ ਮੈਂ ਐਂ ਕਰੂੰਗਾ, ਮੈਂ ਸਿਰ ਲੈ ਕੇ ਆਉਂਗਾ। ਉਹ ਐਸਾ ਜਖ਼ਮੀ ਹੋਇਆ, ਉਹਦੀਆਂ ਬਾਹਾਂ ਵੀ ਜਖ਼ਮੀ ਹੋ ਗਈਆਂ। ਉਹ ਕੀ ਕਹਿੰਦੈ? ਉਹ ਕਹਿੰਦੈ, ਪਾਣੀ-ਪਾਣੀ, ਉਹ ਤਾਂ ਪ੍ਰਣ ਕਰਕੇ ਗਿਆ ਸੀ। ਭਾਈ ਘਨੱਈਆ ਭੱਜ ਕੇ ਆਇਆ। ਉਹ ਕਹਿੰਦੈ, ਮੇਰੀਆਂ ਬਾਹਾਂ ਤਾਂ ਨਹੀਂ ਉੱਠਦੀਆਂ। ਉਹਨੇ ਇੱਕ ਹੱਥ ਲਾਇਆ ਉਹਦੇ ਮੂੰਹ ਨੂੰ, ਇੱਕ ਲਾਇਆ ਮਸ਼ਕ ਨੂੰ ਤੇ ਪਾਣੀ ਪਿਆਇਆ, ਉਹ ਕਹਿੰਦਾ ਅਨੰਦ ਹੋ ਗਿਆ। ਉਹ ਕਹਿੰਦੈ ਕਿਉਂ? ਉਹ ਕਹਿੰਦੈ, ਸਿੱਖਾ ਤੇਰਾ ਭਲਾ ਹੋਵੇ। ਏਸ ਕਰਕੇ, ਆਹ ਬੁੱਧੀ ਜਦ ਤੱਕ ਨਹੀਂ ਆਏਗੀ, ਤਦ ਤੱਕ ਗਿਆਨ ਕੈਸੇ ਆਏਗਾ? ਫੇਰ ਤਾਂ ਅਸੀਂ ਥੋੜ੍ਹਾ ਜਿਹਾ ਗਿਆਨ ਦੇਖਾਂਗੇ। ਸਿੱਖਾਂ ਦਾ ਗਿਆਨ ਸਾਨੂੰ ਚੰਗਾ ਲਗੇਗਾ ਤੇ ਮੁਸਮਲਮਾਨਾਂ ਦਾ ਗਿਆਨ ਬੁਰਾ ਲਗ ਜੇਗਾ, ਇਹ ਤਾਂ ਕੰਮ ਈ ਸਾਰਾ ਗਲਤ ਹੋਜੇਗਾ। ਫੇਰ ਇਸਾਈਆਂ ਦਾ ਗਿਆਨ ਸਾਡੇ ਕੰਮ ਨਹੀਂ ਆਉਣਾ। ਇਹ ਗਲਤ ਐ ਕੰਮ। ਤੁਸੀਂ ਜਦ ਤੱਕ ਪਬਲਿਕ ਦੇ ਵਿੱਚ ਈਸ਼ਰ ਬੁੱਧੀ ਨਹੀਂ ਕਰਦੇ, ਸਾਰੀ ਪਬਲਿਕ ਦੀ ਸੇਵਾ ਨਹੀਂ ਕਰਦੇ, ਚਾਹੇ ਮੈਂ ਆਂ, ਚਾਹੇ ਤੁਸੀਂ ਓਂ, ਉਦੋਂ ਤੱਕ ਸਵਰਿਆ ਕੁੱਛ ਨਹੀਂ। ਜਿੰਦਗੀ ਤਾਂ ਲੰਘਾਉਣੀ ਐ ਸਾਰਿਆਂ ਨੇ, ਸਭ ਦੀ ਲੰਘ ਜਾਣੀ ਐ ਚੋਰਾਂ ਦੀ, ਸਾਧਾਂ ਦੀ, ਬਦਮਾਸ਼ਾਂ ਦੀ ਵੀ ਲੰਘਣੀ ਐ, ਇਹ ਹੋਰ ਬਾਤ ਐ ਪਰ ਆਹ ਬਾਤ ਸਾਰਿਆਂ ਨਾਲੋ ਇੱਕ ਐ, ਪ੍ਰੇਮ ਦੇ ਨਾਲ ਜਿਹੜਾ ਨਾਮ ਦਾ ਜਾਪ ਐ, ਉਹ ਸਾਰੇ ਕਾਰਜ ਪੂਰਣ ਕਰ ਦਿੰਦੈ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ❑

੧ੴ ਸਤਿਗੁਰ ਪ੍ਰਸਾਦਿ॥

ਸਲੋਕ ਮਃ ੩ ॥

ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ॥

ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ॥

ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ॥

ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ॥੧॥

ਮਃ ੩॥ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ॥

ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ॥

ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ॥

ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ॥੨॥

ਪਉੜੀ॥ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ॥

ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ॥

ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ॥

ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ॥

ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ॥੨॥ (ਪੰਨਾ-੭੮੫)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਸਤਿਨਾਮੁ ਸ੍ਰੀ ਵਾਹਿਗੁਰੂ !!

**ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥**

ਤੂੰ ਸੂਹਬ ਸੁਹਾਗਣੀ ਸ਼ਾਂਤ ਠੀਕ ਤਾਂ ਹੋਵੇਂਗੀ, ਜੇ ਮਨ ਨੂੰ ਪ੍ਰਮੇਸ਼ਰ ਨਾਲ ਲਾ ਲਵੇਂ। ਤਾਂ ਤੂੰ ਐਹਾ ਜਿਹਾ ਹੋਜੇਂਗਾ ਹੇ ਜਗਿਆਸੂ ! ਤੂੰ ਫੇਰ ਜਗਿਆਸੂੀ- ਪਣੇ 'ਚ ਨਹੀਂ, ਐਥੇ ਤੱਕ ਪਹੁੰਚ ਜੇਂਗਾ। ਪਰ ਜੇ ਤੇਰਾ ਮਨ, ਫੇਰ ਪੜ੍ਹ ਅੱਧੀ ਪੰਕਤੀ-

**ਸੂਹਬ ਤਾ ਸੋਹਾਗਣੀ**

ਬੜੀ ਸ਼ੋਭਨੀਕ ਤੇ ਸੋਹਾਗਣ

**ਜਾ ਮੰਨਿ ਲੈਹਿ ਸਚੁ ਨਾਉ ॥**

ਜੇ ਸੱਚੇ ਨਾਮ ਦੇ ਨਾਲ ਤੇਰਾ ਮਨ ਜੁੜ ਜਾਏ, ਤੂੰ ਬੜੀ ਈ ਸੋਹਣੀ, ਸੁੱਚੀ ਤੇ ਗਿਆਨਵਾਨ, ਸੋਹਾਗਣ ਹੋਵੇਂਗੀ। ਸੋਹਾਗਣ ਨਾਉਂ ਹੈ ਗਿਆਨੀ ਦਾ। ਏਸ ਕਰਕੇ, ਤੂੰ ਫੇਰ ਪ੍ਰਮੇਸ਼ਰ ਆਲਾ ਹੋ ਜਾਏਂ ਪਰ ਜੇ ਤੂੰ ਆਪਣੇ ਮਨ ਨੂੰ ਨਾਮ ਨਾਲ ਜੋੜ ਦੇਵੇਂ-

**ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥**

**ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥**

ਹੁਣ ਪਹਿਲੀ ਪੰਕਤੀ ਪੜ੍ਹ-

**ਐਸਾ ਸੀਗਾਰੁ ਬਣਾਇ ਤੂ**

**ਸੀਗਾਰੁ** ਨਾਉਂ ਐ ਸਾਧਨਾ ਦਾ। ਬੈਰਾਗ, ਵਿਵੇਕ, ਖਟ ਸੰਪਤਿ, ਮਮੁਕਸ਼ਤਾ, ਸ਼ੁੱਭ ਗੁਣ ਸਤਿ ਸੰਤੋਖ ਆਦਿ ਐਸੇ ਸ਼ੁੱਭ ਗੁਣਾਂ ਵਾਲਾ-

**ਮੈਲਾ ਕਦੇ ਨ ਹੋਵਈ**

ਉਹ ਚੇਤਨ ਅੱਜ ਤੱਕ ਮੈਲਾ ਨਹੀਂ ਹੋਇਆ। ਪ੍ਰਮੇਸ਼ਰ ਕਦੇ ਮੈਲਾ ਨਹੀਂ ਹੁੰਦਾ। ਉਹ ਨਿੱਤ ਐ, ਜੋਤੀ ਸਰੂਪ ਵਿਆਪਕ ਐ। ਉਹ ਮੈਲ ਦਾ ਤਾਂ ਕਦੇ ਉਹਦੇ 'ਚ ਲੇਸ਼ ਵੀ ਨਹੀਂ ਜਾਂਦਾ। ਚੱਲੀਏ-

**ਅਹਿਨਿਸਿ ਲਾਗੈ ਭਾਉ॥**

ਪਰ ਰਾਤ੍ਰੀ ਦਿਨ ਤੇਰਾ ਪ੍ਰੇਮ ਪ੍ਰਮੇਸ਼ਰ ਨਾਲ ਲੱਗ ਜਾਵੇ। ਭਾਉ ਐਥੇ ਪ੍ਰੇਮ ਦਾ ਵਾਚਕ ਐ। ਰਾਤ੍ਰੀ ਦਿਨ ਤੇਰਾ ਪ੍ਰੇਮ, ਪ੍ਰਮੇਸ਼ਰ ਦੇ ਨਾਲ ਤੇਰੀ ਬਿਰਤੀ ਜੁੜ ਜਾਏ-

**ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ**

ਸੋਹਾਗਣਿ ਦੀ ਨਿਸ਼ਾਨੀ ਕੀ ਐ? ਗੁਰੂ ਸਾਹਿਬ ਜੀ ਕਹਿੰਦੇ, ਪ੍ਰਸ਼ਨ ਐ। ਅੱਗੇ ਚੱਲ-

**ਅੰਦਰਿ ਸਚੁ ਮੁਖੁ ਉਜਲਾ**

ਜੀਹਦੇ ਅੰਦਰ, ਅੰਤਹਕਰਣ ਦੇ ਵਿੱਚ ਜਿਹੜਾ ਸੱਚ ਐ-

**ਤਨ ਮਹਿ ਮਨੂਆ ਮਨ ਮਹਿ ਸਾਚਾ॥ਸੋ ਸਾਚਾ ਮਿਲਿ ਸਾਚੇ ਰਾਚਾ॥**

(ਪੰਨਾ-੬੮੬)

ਉਹ ਜਿਹੜਾ ਤੇਰੇ ਮਨ ਦੇ ਵਿੱਚ ਸੱਚ ਹੈ। ਉਹ ਸੱਚ ਸਾਰੇ ਵਿਆਪਕ ਐ। ਜੇ ਤੇਰੇ ਅੰਦਰ ਸੱਚ ਨਾ ਹੋਵੇ-ਚੇਤਨ ਨਾ ਹੋਵੇ ਤਾਂ ਜੜ੍ਹ ਪਦਾਰਥ ਵਾਂਗ ਹੋਵੇ। ਮਨ ਤਾਂ ਜੜ੍ਹ ਈ ਐਗਾ ਪਰ ਓਸ ਪ੍ਰਮੇਸ਼ਰ ਦਾ ਸੰਗ ਹੋਣੇ ਸੇ ਕਿੰਨਾਂ ਫਰਕ ਹੋ ਗਿਆ, ਉਹ ਮਨ ਵੀ ਸਿਆਣਾ ਹੋ ਗਿਆ। ਨਹੀਂ ਮਨ ਤਾਂ ਜੜ੍ਹ ਐ, ਪੰਜਾਂ ਤੱਤਾਂ ਦੇ ਸਤੋ ਅੰਸ਼ ਤੇ ਬਣਿਆ ਗਾ। ਪਰ ਨਹੀਂ, ਉਹ ਪ੍ਰਮੇਸ਼ਰ ਮਨ ਦੇ ਵਿੱਚ ਬੈਠੈ, ਉਹ ਸੱਚ ਐ। ਹੁਣ ਪੜ੍ਹ ਅੱਗੇ-

**ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ॥੧॥**

ਕਿਆ ਨਿਸ਼ਾਨੀ ਐ? ਚੱਲ ਅੱਗੇ-

**ਅੰਦਰਿ ਸਚੁ ਮੁਖੁ ਉਜਲਾ**

ਤੇਰੇ ਅੰਦਰ ਸੱਚ ਪ੍ਰਗਟ ਹੋ ਜਾਏ। ਉਹ ਜਿਹੜਾ ਸੱਚ ਵਿਆਪਕ ਐ, ਉਹ ਤੇਰੇ ਅੰਦਰ ਵੀ ਤਾਂ ਐ, ਤੇਰੇ ਹਿਰਦੇ 'ਚ ਐ ਘਟ ਘਟ ਮੈ ਹਰਿ ਜੂ ਬਸੈ ਉਹ ਪ੍ਰਗਟ ਹੋ ਜਾਏ ਤੇ ਮੁਖ ਤੇਰਾ ਦਰਗਾਹ 'ਚ ਉੱਜਲ ਹੋ ਜੂ। ਜੇ ਤੂੰ ਬ੍ਰਹਮ ਗਿਆਨੀ ਹੋ

ਗਿਆ, ਜੇ ਤੈਨੂੰ ਅਪਣੇ ਸਰੂਪ ਦਾ ਪਤਾ ਲੱਗ ਗਿਆ। ਪ੍ਰਮੇਸ਼ਰ ਦੀ ਦਇਆ ਹੋ ਗਈ ਤਾਂ ਤੇਰਾ ਮੁੱਖ ਰੱਬ ਦੇ ਘਰ ਉੱਜਲਾ ਹੋ ਜੇਗਾ, ਦਰਗਾਹ 'ਚ ਸਾਫ ਹੋ ਜੇਗਾ-

**ਖਸਮੈ ਮਾਹਿ ਸਮਾਇ॥੧॥**

ਕਹਿੰਦੇ, ਜਾਏਗਾ ਕਿੱਥੇ? ਕਹਿੰਦੇ ਖਸਮ ਦੇ ਵਿੱਚ ਈ ਸਮਾਏਗਾ, ਹੁਣ ਕੋਈ ਜਗ੍ਹਾ ਨਹੀਂ ਰਹੀ। ਉਹ ਜਿਹੜਾ ਚੇਤਨ ਸੀ ਕਿ ਨਾ, ਇਹਦਾ ਛੋਟਾ ਜਿਹਾ ਬਣਾਇਆ ਵਾ। ਉਹ ਤਾਂ ਪਹਿਲੇ ਹੀ ਇੱਕ ਸੀਗਾ ਪਰ ਇਹਨੂੰ ਭੁਲੇਖਾ, ਉਹ ਦਵੈਸ਼ ਸੀ। ਏਸ ਕਰਕੇ, ਉਹਨੂੰ ਪਤਾ ਲੱਗ ਗਿਆ ਬਈ ਉਹ **ਸਮਾਇ** ਆਪਣੇ ਸਰੂਪ ਮੇਂ ਈ ਆਏਗਾ। ਉਹ ਆਪਣੇ ਆਪ ਮੇਂ ਈ ਸਮਾਏਗਾ। ਉਹ ਪਰਤਾ-ਪ੍ਰਕਾਸ਼ ਨਹੀਂ, ਉਹ ਸੁਤੇ-ਪ੍ਰਕਾਸ਼ ਐ, ਸੁਤੇ-ਸਿੱਧ ਐ। ਉਹ ਨਿੱਤ-ਸਿੱਧ ਹੈ ਪ੍ਰਮੇਸ਼ਰ-

**ਮਃ ੩॥ਲੋਕਾ ਵੇ ਹਉ ਸੂਹਵੀ**

ਬੜੀ ਸੂਹੀ ਹੇ ਲੋਕੋ! ਸੂਹੀ ਏਦੂੰ ਬੜ੍ਹੀਆ ਵੇਸ ਨਹੀਂ। ਚੱਲੀਏ-

**ਸੂਹਾ ਵੇਸੁ ਕਰੀ॥**

**ਸੂਹਾ ਵੇਸੁ** ਸੋਹਣਾ ਵੇਸ, ਮੈਂ ਸੋਹਣਾ ਵੇਸ ਕਰੀ-

**ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ॥**

ਜਿੰਨੇ ਵੇਸ ਬਣਾ ਲੈ ਪਰ ਵੇਸਾਂ ਦੇ ਧਾਰਨ ਨਾਲ ਪ੍ਰਮੇਸ਼ਰ ਨਹੀਂ ਕਦੇ ਮਿਲਿਆ-

**ਜੋ ਇਹੁ ਜਾਣਹੁ ਸੋ ਇਹੁ ਨਾਹਿ॥ ਜਾਨਣਹਾਰੇ ਕਉ ਬਲਿ ਜਾਉ॥** (ਪੰਨਾ-੮੮੫)

**ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥** (ਪੰਨਾ-੨੬੯)

ਉਹ ਬਾਹਰਲੇ ਭੇਖਾਂ 'ਚ ਭਿੱਜਣ ਆਲਾ ਪ੍ਰਮੇਸ਼ਰ ਨਹੀਂ ਐ, ਉਹ ਸਰਬੱਗ ਹੈ, ਸਭ ਦੀ ਬੁੱਧੀ ਭੁੱਲਜੇਗੀ ਪਰ ਪ੍ਰਮੇਸ਼ਰ ਤਾਂ ਸਰਬੱਗ ਹੈ। ਉਹ ਸਭ ਜਾਨਣਹਾਰ ਐਗਾ-

**ਕਰਿ ਕਰਿ ਵੇਸ ਰਹੀ॥**

ਅਪਣੇ ਵੇਸਾਂ ਦੇ ਹੰਕਾਰਾਂ ਵਿੱਚ, ਆਪਣੀ ਹੰਗਤਾ ਦੇ ਵਿੱਚ, ਆਪਣੇ ਪ੍ਰਛਿੰਨ ਹੰਕਾਰ ਦੇ ਵਿੱਚ ਬਈ ਮੈਂ ਸਿਆਣਾ, ਮੈਂ ਐਸਾ। ਆਖੇ ਜੇ ਵੇਸ ਵੀ ਬਣਾਏ ਤਾਂ ਕੀ ਫਾਇਦਾ ਹੋਇਆ? ਕੁੱਛ ਫਾਇਦਾ ਨਾ ਹੋਇਆ। ਸੱਚ ਤਾਂ ਪ੍ਰਾਪਤ ਹੋਇਆ ਈ ਨਹੀਂ-

**ਨਾਨਕ ਤਿਨੀ ਸਹੁ ਪਾਇਆ**

ਸ੍ਰੀ ਗੁਰੂ ਅਮਰਦਾਸ ਮਹਾਰਾਜ ਕਹਿੰਦੇ ਸਹੁ ਮਾਲਕ ਉਨ੍ਹਾ ਨੇ ਪਾਇਆ ਭਾਈ।

**ਜਿਨੀ ਗੁਰ ਕੀ ਸਿਖ ਸੁਣੀ॥**

ਜਿਹਨਾਂ ਆਪਣੇ ਗੁਰੂ ਦੀ ਸਿੱਖਿਆ ਧਾਰਨ ਕਰ ਲਈ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

❑

ੴ ਸਤਿਗੁਰ ਪ੍ਰਸਾਦਿ ।।

**ਵਡਹੰਸੁ ਮਃ ੫ ॥**

**ਤੂ ਜਾਣਾਇਹਿ ਤਾ ਕੋਈ ਜਾਣੈ ।। ਤੇਰਾ ਦੀਆ ਨਾਮੁ ਵਖਾਣੈ ।।੧ ॥**

**ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧ ॥ਰਹਾਉ ॥**

**ਤੁਧੁ ਆਪੇ ਕਾਰਣੁ ਆਪੇ ਕਰਣਾ ।। ਹੁਕਮੇ ਜੰਮਣੁ ਹੁਕਮੇ ਮਰਣਾ ॥੨ ॥**

**ਨਾਮੁ ਤੇਰਾ ਮਨ ਤਨ ਆਧਾਰੀ ॥ਨਾਨਕ ਦਾਸੁ ਬਖਸੀਸ ਤੁਮਾਰੀ ॥੩ ॥੮ ॥**

(ਪੰਨਾ-੫੬੩)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਸਤਿਨਾਮੁ ਸ੍ਰੀ ਵਾਹਿਗੁਰੂ ! !

ਅਕਾਲ ਪੁਰਸ਼ ਵੱਲੋਂ ਸ੍ਰੀ ਗੁਰੂ ਅਰਜਨ ਦੇਵ ਦੁਆਰਾ ਜੋ ਹੁਕਮਨਾਮਾ ਆਇਐ। ਉਹ ਹੁਕਮਨਾਮੇ ਦੀ ਵਿਆਖਿਆ ਕਰਦੇ ਆਂ। ਜੈਸੇ ਗੁਰੂ ਪ੍ਰਮੇਸ਼ਰ ਦੀ ਕਿਰਪਾ ਹੋਏਗੀ-

**ਤੂ ਜਾਣਾਇਹਿ ਤਾ ਕੋਈ ਜਾਣੈ ।।**

ਹੇ ਪ੍ਰਮੇਸ਼ਰ ! ਕਿਰਪਾ ਕਰਕੇ ਜੀਹਨੂੰ ਤੂੰ ਆਤਮਾ ਜਣਾਵੈਂ। ਆਪਣਾ ਆਪ ਜਣਾਵੈਂ, ਓਹੀ ਪੁਰਸ਼ ਜਾਣ ਸਕਦੈ ਗਾ। ਤੇਰੀ ਕਿਰਪਾ ਤੇ ਈ ਆਤਮਾ ਦਾ ਪ੍ਰਕਾਸ਼ ਹੁੰਦੈ ਗਾ, ਤੇਰੀ ਕਿਰਪਾ ਦੁਆਰੇ ਈ ਆਤਮਾ ਦਾ ਲਕਸ਼ ਹੁੰਦੈ ਗਾ-

**ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥**

**ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥** (ਪੰਨਾ-੧੩੮੪)

ਪ੍ਰਮੇਸ਼ਰ ਦੀ ਕਿਰਪਾ ਤੇ ਪ੍ਰਮੇਸ਼ਰ ਦਾ ਪਿਆਰਾ, ਪ੍ਰਮੇਸ਼ਰ ਰੂਪ, ਉਹਦੇ ਦੁਆਰਾ ਓਹੀ ਜਣਾਅ ਸਕਦੈਗਾ। ਜਿਸਨੂੰ ਤੂੰ ਜਣਾਵੈਂ, ਆਤਮਾ ਦਾ ਬੋਧ ਕਰਾਵੇਂ, ਓਸੇ ਨੂੰ ਆਤਮਾ ਦਾ ਬੋਧ ਹੋਏਗਾ-

**ਤੇਰਾ ਦੀਆ ਨਾਮੁ ਵਖਾਣੈ॥**

ਜੇ ਤੇਰੀ ਕਿਰਪਾ ਤੇ ਇਹਨੂੰ ਨਾਮ ਪ੍ਰਾਪਤ ਹੋ ਜਾਏ, ਤੇਰੀ ਕਿਰਪਾ ਹੋ ਜਾਏ ਤਾਂ ਨਾਮ ਦੇ ਨਾਲ ਇਹਦੀ ਬਿਰਤੀ ਜੁੜ ਜਾਏ। ਬਿਰਤੀ ਦਾ ਸਾਖਸ਼ੀ, ਇਹ ਸਾਰੇ ਗ੍ਰੰਥਾਂ ਦਾ ਇੱਕ ਨਿਚੋੜ ਹੈ। ਅਖੀਰੀ ਏਹੀ ਨਿਚੋੜ ਐ ਬਈ ਸਾਖਸ਼ੀ ਜਿਹੜਾ ਹੈ, ਉਹ ਵਿਆਪਕ ਬ੍ਰਹਮ ਐ, ਸਾਰਿਆਂ ਦਾ ਇਹ ਨਿਚੋੜ ਐ। ਹੁਣ ਦੋਨਾਂ ਦਾ ਪ੍ਰਤਿਅਕਸ਼ ਵੀ ਏਕ ਕਾਲ ਮੇਂ ਈ ਹੁੰਦੈ-

**ਏਕ ਸਮੇਂ ਹੀ ਭਾਨ ਹੋਇ ਸਾਖਸ਼ੀ ਅਰੁ ਆਭਾਸ।**

**ਦੂਜੋ ਚੇਤਨ ਕੋ ਵਿਸ਼ੈ ਸਾਖਸ਼ੀ ਸਵਯੰ ਪ੍ਰਕਾਸ਼।** (ਵਿਚਾਰ ਸਾਗਰ ੪/੧੧੬)

ਉਹ ਇੱਕ ਸਮੇਂ ਹੀ ਬਿਰਤੀ ਦਾ ਤੇ ਬਿਰਤੀ ਨੂੰ ਜਿਹੜਾ ਚੇਤਨ ਦਾ ਆਭਾਸ ਪੈਂਦੈ ਤੇ ਉਹਦਾ ਪ੍ਰਕਾਸ਼ਕ ਜੋ ਚੇਤਨ ਐ, ਉਹ ਏਕ ਕਾਲ ਮੇਂ ਹੀ ਹੁੰਦੇ ਨੇ। ਇਉਂ ਨਹੀਂ ਬਈ ਸਾਖਸ਼ੀ ਪਹਿਲੇ ਹੋਵੇ ਤੇ ਬਿਰਤੀ ਪਿੱਛੇ ਹੋਵੇ। ਸਮਾਧੀ ਦੇ ਵਿੱਚ ਵੀ ਬਿਰਤੀ ਰਹਿੰਦੀ ਐ, ਉਹ ਪ੍ਰਵਾਹ ਰੂਪ 'ਚ ਰਹਿੰਦੀ ਹੈ। ਸ਼ੁਸ਼ੁਪਤੀ ਮੇਂ ਵੀ ਬਿਰਤੀ ਰਹਿੰਦੀ ਐ, ਉਹ ਅਵਿੱਦਿਆ ਦੀ ਬਿਰਤੀ ਹੁੰਦੀ ਐ। ਏਸ ਕਰਕੇ, ਉਹ ਦੋਨੋਂ ਉਹ ਬਿਰਤੀ ਦਾ ਜਿਹੜਾ ਦ੍ਰਿਸ਼ਟਾ ਐ, ਸਾਖਸ਼ੀ ਐ, ਬਿਰਤੀ ਨੂੰ ਦੇਖਣ ਆਲਾ, ਸੱਤਾ-ਸਫੁਰਤੀ ਦੇਣ ਆਲਾ, ਉਹ ਅਧਿਸ਼ਠਾਨ ਪ੍ਰਮੇਸ਼ਰ ਐ-

**ਸੱਤਾ ਸਫੁਰਤੀ ਪ੍ਰਦਾਨ ਆਤੰ ਅਧਿਸ਼ਠਾਨ ਆਤੰ।** (ਉਪਨਿਸ਼ਦ)

'ਅਧਿਸ਼ਠਾਨ' ਮਹਿਨੇ ਆਸਰਾ, ਅਧਾਰ । ਉਹ ਪ੍ਰਮੇਸ਼ਰ ਹਰੇਕ ਖਿਆਲ ਦਾ ਆਸਰਾ ਉਹ ਆਪ ਐ, ਉਹ ਇਹਦਾ ਆਪੈ। ਪਰ ਇਹਨੂੰ ਇਹ ਨਹੀਂ ਪਤਾ ਬਈ ਇਹ ਮੇਰਾ ਆਪੈ, ਸਵਯੰ ਪ੍ਰਕਾਸ਼ ਐ। ਬਿਰਤੀ ਤੇ ਬਿਰਤੀ ਦੇ ਵਿੱਚ ਜਿਹੜਾ

ਆਭਾਸ ਪੈਂਦੈ, ਉਹ ਪਰਤਾ-ਪ੍ਰਕਾਸ਼ ਐ। ਪੰਡਿਤ ਰਾਮ ਸਿਹੁੰ ਜੀ ਐਥੇ ਬਹੁਤ ਕਹਿੰਦੇ ਸੇ, ਉਹ ਪਰਤਾ ਪ੍ਰਕਾਸ਼ ਐ, ਉਹ ਤਾਂ ਸਾਨੂੰ ਦਿਸਦੈ। ਉਹ ਜਿਹੜਾ ਸਾਖਸ਼ੀ ਸਵਯੰ ਪ੍ਰਕਾਸ਼ ਐ, ਉਹ ਦ੍ਰਸ਼ਟਾ ਹੈ। ਉਹ (ਦੂਜਾ) ਦ੍ਰਿਸ਼ ਹੈ। ਦ੍ਰਿਸ਼ ਓਸਦਾ ਨਾਮ ਹੁੰਦੈ ਜੋ ਦਿਸਣ 'ਚ ਆਵੇ। ਦ੍ਰਸ਼ਟਾ ਉਹਦਾ ਨਾਮ ਹੁੰਦੈ, ਜੋ ਦੇਖਣ ਆਲਾ ਹੋਵੇ ਪਰ ਹੋਣਗੇ ਏਕ ਕਾਲ ਮੇਂ ਈ ਦੋਨੋਂ। ਤੇ ਦ੍ਰਿਸ਼ ਜੋ ਐ, ਉਹ ਪਰਤਾ ਪ੍ਰਕਾਸ਼ ਹੈ, ਮਿੱਥਿਆ ਹੈ, ਪ੍ਰਕ੍ਰਿਤੀ ਹੈ। ਤੇ ਦ੍ਰਸ਼ਟਾ ਜੋ ਹੈ ਉਹ ਸਤਿ ਹੈ, ਸਾਖਸ਼ੀ ਹੈ, ਓਹੀ ਵਿਆਪਕ ਹੈ-

**ਸਾਖਸ਼ੀ ਬ੍ਰਹਮਸ੍ਵਰੂਪ ਇਕ ਨਹੀਂ ਭੇਦ ਕੋ ਗੰਧ।**
**ਰਾਗ ਦਵੈਸ਼ ਮਤੀ ਕੇ ਧਰਮ ਤਾ ਮੈਂ ਮਾਨਤ ਅੰਧ।** (ਵਿਚਾਰ ਸਾਗਰ ੨/੧੨)

ਉਹ ਜਿਹੜਾ ਸਾਖਸ਼ੀ ਐ, ਓਹੀ ਵਿਆਪਕ ਐ-

**ਖਸ਼ੇਤ੍ਰਗਯੰ ਚਾਪਿ ਮਾਂ ਵਿਧਿ ਸਰਵ ਖਸ਼ੇਤ੍ਰ ਸ਼ੂ ਭਾਰਤ।**
**ਖਸ਼ੇਤ੍ਰ ਖਸ਼ੇਤ੍ਰਗਯੰ ਯੋਰ ਗਯਾਨੰ ਯਤੋਜ ਗਯਾਨੰ ਮਤੰ ਮਮ।** (ਗੀਤਾ ੧੩/੨)

ਖਸ਼ੇਤ੍ਰਗਯ ਤੂੰ ਮੈਨੂੰ ਜਾਣ ਅਰਜੁਨ। ਉਹ 'ਸਰਵ ਖਸ਼ੇਤ੍ਰ ਸ਼ੂ ਭਾਰਤ', ਮੈਂ ਸਾਰੇ ਸ਼ਰੀਰਾਂ ਦਾ ਸਾਖਸ਼ੀ ਆਂ, ਸਾਰੇ ਮਨਾਂ ਦਾ ਸਾਖਸ਼ੀ ਆਂ। ਸਾਰਿਆਂ ਦੀਆਂ ਬਿਰਤੀਆਂ ਦੀਆਂ ਸਾਖਸ਼ੀਆਂ, ਸਾਰਿਆਂ ਦੀਆਂ ਬੁੱਧੀਆਂ ਦਾ ਸਾਖਸ਼ੀ ਆਂ ਪਰ ਹਾਂ ਵਿਆਪਕ। ਮੈਂ ਭਗਵਾਨ ਹਾਂ। ਏਸ ਕਰਕੇ, ਮੈਂ ਆਪ ਨੂੰ ਭਗਵਾਨ 'ਭਗਵਾਨੋ ਵਾਚ' ਏਸ ਕਰਕੇ, ਮੈਂ ਕਹਿੰਨਾਂ ਐਗਾ, ਮੈਂ ਉਹ ਵਸਤੂ ਆਂ ਸ੍ਵਯੰ ਪ੍ਰਕਾਸ਼। ਤੇ ਬਿਰਤੀ ਆਭਾਸ ਇਹ ਪਰਤਾ ਪ੍ਰਕਾਸ਼ ਨੇ। ਜਿੰਨੇ ਵਿੱਚ ਸੰਸਕਾਰ ਨੇ ਦੁਨੀਆਂ ਦੇ ਹਰਖ, ਸ਼ੋਕ, ਰਾਗ-ਦਵੈਸ਼, ਭਲੇ-ਬੁਰੇ ਉਹ ਸਭ ਬਿਰਤੀ 'ਚ ਨੇ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

❑

ੴ ਸਤਿਗੁਰ ਪ੍ਰਸਾਦਿ।।

---

**ਸੋਰਠਿ ਮਹਲਾ ੫ ।।**

**ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ।।**

**ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ।।੧ ।।**

**ਸਤਿਗੁਰੁ ਪੂਰਾ ਮੇਰੈ ਨਾਲਿ।।ਪਾਰਬ੍ਰਹਮੁ ਜਪਿ ਸਦਾ ਨਿਹਾਲ।।ਰਹਾਉ।।**

**ਅੰਤਰਿ ਬਾਹਰਿ ਥਾਨ ਥਨੰਤਰਿ ਜਤ ਕਤ ਪੇਖਉ ਸੋਈ।।**

**ਨਾਨਕ ਗੁਰੁ ਪਾਇਓ ਵਡਭਾਗੀ ਤਿਸੁ ਜੇਵਡੁ ਅਵਰੁ ਨ ਕੋਈ ।।੨ ।।੧੧ ।।੩੯।।** (ਪੰਨਾ-੬੧੮)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !ਸਤਿਨਾਮੁ ਸ੍ਰੀ ਵਾਹਿਗੁਰੂ !!

ਰੱਬੀ ਬਾਣੀ ਦਾ ਸ਼ਬਦ ਧੁਰੋਂ ਪ੍ਰਮੇਸ਼ਰ ਵੱਲੋਂ, ਸ੍ਰੀ ਗੁਰੂ ਅਰਜਨ ਦੇਵ ਦੁਆਰਾ ਆਇਐ।ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਪੰਚਮ ਗੁਰੂ, ਪੰਚਮ ਨਾਨਕ ਸੇ-

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।।**

**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ।।** (ਪੰਨਾ-੧੪੦੯)

ਜੋਤੀ ਸਰੂਪ ਗੁਰੂ ਨਾਨਕ ਦੇਵ ਆਪ ਧੁਰੋਂ ਆ ਕੇ, ਜਗਤ ਗੁਰੂ ਬਣਕੇ, ਦੁਨੀਆਂ ਦੇ ਸਾਰੇ ਕਾਰਜ ਸਿੱਧ ਕਰੇ ਪਰ ਅਵਤਾਰ, ਕਲਾ ਅਵਤਾਰ, ਅੰਸ਼ਾ

ਅਵਤਾਰ, ਪੂਰਨ ਅਵਤਾਰ ਬਹੁਤ ਆਉਂਦੇ ਨੇ ਪਰ ਗੁਰੂ ਅਵਤਾਰ ਉਦੋਂ ਆਉਂਦੈ ਜਦ ਦੁਨੀਆਂ ਦੇ ਵਿੱਚ ਹਨੇਰ ਮਚ ਜਾਂਦੈ। ਏਸ ਕਰਕੇ, ਗੁਰੂ ਨਾਨਕ ਦੇਵ ਜੀ ਜੋਤੀ ਸਰੂਪ, ਨਾਨਕ ਕਹਾ ਕੇ ਦੁਨੀਆਂ ਦੇ ਵਿੱਚ ਆਏ। ਚਾਰ ਉਦਾਸੀਆਂ ਕੀਤੀਆਂ, ਸਭ ਦੇ ਕਾਰਜ ਸਿੱਧ ਕੀਤੇ। ਉਹ ਪੰਚਮ ਪਾਤਸ਼ਾਹ ਹੁਣ ਕਥਨ ਕਰਦੇ ਨੇ-

**ਸੋਰਠਿ ਮਹਲਾ ੫ ॥**

ਪੰਚਮ ਪਾਤਸ਼ਾਹ, ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ-

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ੍ਯ ਹਰਿ॥** (ਪੰਨਾ-੧੪੦੯)

ਭੱਟ ਸਰਾਪੇ ਗਏ ਦਰਗਾਹ 'ਚੋਂ। ਉਨ੍ਹਾਂ ਨੇ ਭਗਵਾਨ ਦਾ ਤ੍ਰਿਸਕਾਰ ਕਰ 'ਤਾ ਸੀ, ਭਗਵਾਨ ਦੇ ਪਿਆਰਿਆਂ ਦਾ, ਸਨਕ-ਸਨੰਦਨ ਆਦੀਆਂ ਦਾ। ਉਨ੍ਹਾਂ ਨੇ ਸਰਾਪ ਦੇ 'ਤਾ, ਤੁਸੀਂ ਮਾਤ ਲੋਕ 'ਚ ਆ ਕੇ ਧੱਕੇ ਖਾਂਦੇ ਫਿਰੋਂਗੇ। ਉਨ੍ਹਾਂ ਨੇ ਬੇਨਤੀ ਭਗਵਾਨ ਅੱਗੇ ਕੀਤੀ ਹੇ ਪ੍ਰਮੇਸ਼ਰ! ਬਖਸ਼ੇ ਵੀ ਜਾਵਾਂਗੇ? ਉਨ੍ਹਾਂ ਨੇ ਆਖਿਆ ਕਲਯੁਗ ਦੇ ਵਿੱਚ ਪੰਚਮ ਗੱਦੀ ਤੇ ਸ੍ਰੀ ਗੁਰੂ ਅਰਜਨ ਦੇਵ ਜਦ ਆਏਂਗੇ, ਉਦੋਂ ਬਖਸ਼ੇ ਜਾਉਂਗੇ। ਇਹ ਇੱਕ ਸਾਲ ਏਸ ਬਾਤ ਨੂੰ ਭਾਲਦੇ ਰਹੇ। ਕਾਸ਼ੀ ਦੇ ਵਿੱਚ ਇਨ੍ਹਾਂ ਦੇ ਜਨਮ ਹੋਏ ਸੇ ਤੇ ਸਾਲ ਮਗਰੋਂ ਸ੍ਰੀ ਗੁਰੂ ਅਰਜਨ ਦੇਵ ਦੇ ਦਰਵਾਜੇ ਤੇ ਗਏ, ਉਨ੍ਹਾਂ ਨੇ ਬਖਸ਼ਿਆ। ਉਹ ਮਥਰਾ ਭੱਟ ਸਾਫ ਕਹਿੰਦੈ-

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥** (ਪੰਨਾ-੧੪੦੯)

ਉਹ ਧਰਨਿ ਗਗਨ ਆਕਾਸ਼ ਦੇ ਵਿੱਚ ਜੋਤੀ ਸਰੂਪ ਪ੍ਰਮੇਸ਼ਰ ਸਾਰੇ ਭਰਿਆ ਵੈਗਾ-

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ੍ਯ ਹਰਿ॥** (ਪੰਨਾ-੧੪੦੯)

ਏਹੀ ਪ੍ਰਮੇਸ਼ਰ ਉਹ ਗੁਰੂ ਅਰਜਨ ਅਬ ਓਸ ਗੱਦੀ ਤੇ ਬੈਠੈ। ਦੇਖਿਓ ਕਿਤੇ ਹੁਣ ਅਸ਼ਰਧਾ ਨਾ ਕਰ ਲਿਉ। ਇਨ੍ਹਾਂ ਦੇ ਉੱਤੇ ਸ਼ਰਧਾ ਰੱਖੋ, ਇਨ੍ਹਾਂ ਨੇ ਸਾਨੂੰ ਬਖਸ਼ 'ਤਾ। ਬਖਸ਼ੇ ਸੇ ਤੇ ਬਾਣੀ ਉਚਾਰਨ ਕੀਤੀ, ਉਨ੍ਹਾਂ ਨੂੰ ਭੱਟਾਂ ਦੀ (ਬਾਣੀ)

ਕਹਿੰਦੇ ਨੇ। ਏਸ ਕਰਕੇ, ਉਹ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਆਇਐ ਗਾ। ਗੁਰੂ ਦੀ ਜਦ ਕਿਰਪਾ ਹੁੰਦੀ ਐ, ਸਾਰੇ ਕਾਰਜ ਸਿੱਧ ਹੋ ਜਾਂਦੇ ਨੇ–

**ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥** (ਪੰਨਾ–੮੬੪)

ਜਿੰਨਾਂ ਚਿਰ ਇਹ ਗੁਰੂ, ਪ੍ਰਮੇਸ਼ਰ ਦੋ ਸਮਝਦੈ ਗਾ, ਇਹਦਾ ਕਾਰਜ ਸਿੱਧ ਨਹੀਂ ਹੋਣੈ ਗਾ–

**ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਦਾ ਲਾਗਾ ਮੀਠਾ ॥**(ਪੰਨਾ–੨੯੩)

ਮੈਂ ਓਸ ਸੰਤ ਗੁਰੂ ਰਾਮਦਾਸ ਦੇ ਸੰਗ ਦੇ ਨਾਲ ਆਪਣੇ ਅੰਦਰ ਰੱਬ ਦੇਖਿਐ, ਗੁਰੂ ਅਰਜਨ ਦੇਵ ਜੀ ਕਹਿੰਦੇ। ਹੁਣ ਨਾਮ ਮੈਨੂੰ ਕਦੇ ਭੁੱਲਦਾ ਨਹੀਂ ਹੈਗਾ। ਕਿਉਂ? ਗੁਰੂ ਰਾਮਦਾਸ, ਸੰਤ ਸੇ ! ਸੰਤ, ਬ੍ਰਹਮ ਗਿਆਨੀ ਦਾ ਨਾਮ ਐ, ਸਿੱਧੀ ਬਾਤ ਐ। ਬ੍ਰਹਮ ਗਿਆਨੀ ਨੂੰ ਸੰਤ ਕਹਿੰਦੇ ਨੇ, ਚਾਹੇ ਉਹ ਹਿੰਦੂ ਹੋਵੇ, ਚਾਹੇ ਮੁਸਲਮਾਨ ਹੋਵੇ, ਚਾਹੇ ਸਿੱਖ ਹੋਵੇ, ਕਿਸੇ ਕੌਮ ਮੇਂ, ਚਾਹੇ ਬਾਮਣ ਹੋਵੇ, ਚਾਹੇ ਖੱਤਰੀ ਹੋਵੇ ਜੋ ਬ੍ਰਹਮ ਗਿਆਨੀ ਹੋਏਗਾ, ਉਹ ਸੰਤ ਹੈ–

**ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥**

(ਪੰਨਾ–੧੩੮੮)

ਜਦ ਇਹਦਾ ਮਨ ਪ੍ਰੇਮਾ ਭਗਤੀ ਦੇ ਵਿੱਚ ਇੱਕ ਹੋ ਜਾਂਦੈ, ਪ੍ਰਮੇਸ਼ਰ ਕਿਰਪਾ ਕਰਕੇ ਇਹਨੂੰ ਸੰਤ ਬਣਾ ਦਿੰਦੈ। ਸੰਤ ਪ੍ਰਮੇਸ਼ਰ ਦੀ ਕਿਰਪਾ ਤੇ ਬਿਨਾ ਨਹੀਂ ਬਣਦੈਗਾ–

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** (ਪੰਨਾ–੨੭੩)

**ਬ੍ਰਹਮ ਗਿਆਨੀ ਸੇ ਜਨ ਭਏ ॥ ਨਾਨਕ ਜਿਨ ਪ੍ਰਭੁ ਆਪਿ ਕਰੇਇ ॥**

(ਪੰਨਾ–੨੭੨)

ਗੁਰੂ ਅਰਜਨ ਦੇਵ ਕਹਿੰਦੇ, ਬ੍ਰਹਮ ਗਿਆਨੀ ਉਹ ਹੁੰਦੈ ਜੀਹਨੂੰ ਪ੍ਰਮੇਸ਼ਰ ਕਰਦੈ। ਜੀਵ ਦੇ ਕੀਤੇ ਜਾਂ ਕਿਸੇ ਹੋਰ ਦੇ, ਪੰਚਾਇਤ ਦੇ ਕੀਤੇ, ਬ੍ਰਹਮ ਗਿਆਨੀ ਨਹੀਂ ਹੁੰਦੇ। ਪ੍ਰਮੇਸ਼ਰ ਦੀ ਕਿਰਪਾ ਦੇ ਨਾਲ ਬ੍ਰਹਮ ਗਿਆਨੀ ਹੁੰਦੈਗਾ। ਗੁਰੂ ਅਰ

ਸੰਤ ਇੱਕ ਹੁੰਦੇ ਨੇ ਗੇ। ਉਹ ਗੁਰੂ ਰਾਮਦਾਸ ਦੀ ਕਿਰਪਾ ਤੇ ਮੈਂ ਆਪਣੇ ਅੰਦਰ ਸਾਖਸ਼ਾਤ ਪ੍ਰਮੇਸ਼ਰ ਦਾ ਕੀਤਾ, ਹੁਣ ਮੈਨੂੰ ਨਾਮ ਮਿੱਠਾ ਲਗਦੈ, ਹੁਣ ਤੇਰਾ ਭਾਣਾ ਮਿੱਠਾ ਲਗਦੈ–

**ਜੋ ਤੁਧੁ ਭਾਵੈ ਸਾਈ ਭਲੀ ਕਾਰ॥ਤੂ ਸਦਾ ਸਲਾਮਤਿ ਨਿਰੰਕਾਰ॥** (ਪੰਨਾ–੩)

ਜੇ ਗਿਆਨ ਦੀ ਇੱਛਾ ਹੋਵੇ, ਪ੍ਰਛਿੰਨ ਹੰਕਾਰ ਨੂੰ ਤਿਆਗ ਦੋ। ਜੇ ਭਗਤੀ ਦੀ ਇੱਛਿਆ ਹੋਵੇ ਤਾਂ ਮਮਤਾ ਨੂੰ ਤਿਆਗ ਦੋ। ਜੇ ਤੁਸੀਂ ਭਗਤ ਬਣਨੈ ਤਾਂ ਮਮਤਾ ਨੂੰ ਤਿਆਗ ਦੋ। ਜੇ ਤੁਸੀਂ ਗਿਆਨੀ ਬਣਨੈ, ਆਹ ਜਿਹੜਾ ਥੁਆਨੂੰ ਪ੍ਰਛਿੰਨ ਹੰਕਾਰ ਐ ਜਾਤੀ ਦਾ, ਮਜ਼ਬ ਦਾ, ਪੰਥ ਦਾ, ਫਲਾਨਾ–ਧਿਮਕਾ ਇਹਨੂੰ ਪਰੇ ਕਰ ਦਿਉ, ਥੁਆਨੂੰ ਪ੍ਰਮੇਸ਼ਰ ਪ੍ਰਾਪਤ ਹੋ ਜੇਗਾ। ਇਹ ਓਸ ਗੁਰੂ ਦਾ ਸ਼ਬਦ ਆਇਐ, ਜਿਸ ਗੁਰੂ ਨੇ ਕੁਰਬਾਨੀ ਦਿੱਤੀ ਤੇ ਆਪਣੇ ਸਰੀਰ ਦੀ ਪ੍ਰਵਾਹ ਨਹੀਂ ਕੀਤੀ ਪਰ ਸੱਚ ਤੋਂ ਨਹੀਂ ਟਲੇ। ਜਹਾਂਗੀਰ ਲਿਖਦੈ ਅਪਣੀ ਤੁਜ਼ਕ (ਡਾਇਰੀ) ਮੇਂ। ਕਹਿੰਦੈ, ਮੈਂ ਏਸ ਵਾਸਤੇ ਹੁਕਮ ਦੇ ਕੇ ਆਇਆ ਸੀ ਚੰਦੂ ਨੂੰ ਬਈ ਇਹ ਦੁਕਾਨ ਬੰਦ ਕਰਨੀ ਐ। ਕਿਤੇ ਇਹ ਦੁਕਾਨ ਵਧਦੀ–ਵਧਦੀ ਇਸਲਾਮ ਨੂੰ ਧੱਕਾ ਨਾ ਮਾਰ ਜਾਏ ਤੇ ਮੈਂ ਕਸ਼ਮੀਰ ਨੂੰ ਚਲਿਆ ਗਿਆ। ਲੋਕ, ਦੋਸ਼ ਉਹਨਾਂ ਨੂੰ ਦਿੰਦੇ ਨੇ ਜਿਹੜੇ ਮਾਇਆ ਦੇ ਅਧੀਨ ਵਿਚਾਰੇ ਸੇ, ਉਨ੍ਹਾਂ ਦਾ ਕਾਹਦਾ ਦੋਸ਼ ਐ। ਦੋਸ਼ ਤਾਂ ਬਾਦਸ਼ਾਹ ਦਾ ਸੀ, ਉਹਨੂੰ ਫਿਕਰ ਸੀ ਏਹ ਜਿਹੜੀ ਨਵੀਂ ਦੁਕਾਨ ਐ, ਉਹਨੇ 'ਦੁਕਾਨ' ਲਿਖੀ ਐ, ਬਈ ਇਹ ਕਿਤੇ ਸਾਰੇ ਇਸਲਾਮ ਨੂੰ ਧੱਕਾ ਨਾ ਮਾਰ ਜਾਏ। ਇਹਨੂੰ ਕਿਵੇਂ ਖਤਮ ਕਰਦੇ ਪਰ ਉਹ ਖਤਮ ਹੋਣ ਆਲੀ ਨਹੀਂ ਸੀ। ਗੁਰੂ ਅਰਜਨ ਦੇਵ ਨੂੰ ਜੋ ਕੁੱਛ ਤਸੀਹੇ ਦਿੱਤੇ ਪਰ ਉਨ੍ਹਾਂ ਦੇ ਕੋਈ ਯਾਦ–ਚੇਤੇ ਨਹੀਂ ਪਰ ਉਹ ਤਾਂ ਬ੍ਰਹਮ ਗਿਆਨੀ ਸੇ, ਨਿਰਲੇਪ ਸੇ, ਉਹ ਤਾਂ ਲੇਪ ਤੇ ਰਹਿਤ ਸੇ। ਉਹ ਤਾਂ–

**ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥**
**ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥** (ਪੰਨਾ–੬੩੨)

ਉਹ ਤਾਂ ਦੁੱਖ–ਸੁੱਖ ਤੇ ਪਰੇ ਸੇ, ਉਹ ਤਾਂ ਰਾਗ–ਦਵੈਸ਼ ਤੇ ਪਰੇ ਸੇ, ਉਹ ਤਾਂ

ਭਲੇ-ਬੁਰੇ ਤੇ ਪਰੇ ਸੇ। ਏਸ ਕਰਕੇ, ਉਹ ਤਾਂ ਪਾਰਬ੍ਰਹਮ ਪ੍ਰਮੇਸ਼ਰ ਸੇ, ਉਨ੍ਹਾਂ ਨੂੰ ਲੇਪ-ਸ਼ੇਪ ਕੀ ਲੱਗਣਾ ਸੀ। ਇਹ ਉਨ੍ਹਾਂ ਦੁਆਰੇ ਰੱਬੀ ਬਾਣੀ ਦਾ ਸ਼ਬਦ ਆਇਐ।ਹੁਣ ਸੁਣੋਂ-

**ਗੁਰਿ ਪੂਰੈ ਅਪਨੀ ਕਲ ਧਾਰੀ**

ਪੂਰਨ ਗੁਰੂ ਰਾਮਦਾਸ ਮਹਾਰਾਜ ਨੇ, ਮੇਰੇ ਉੱਤੇ ਆਪਣੀ ਸ਼ਕਤੀ ਧਾਰਨ ਕੀਤੀ। ਥੁਆਨੂੰ ਪਤੈਗਾ? ਜਦ ਉਹ ਗਏ (ਸੱਚ ਖੰਡ)-

**ਗੁਰ ਜੋਤਿ ਅਰਜੁਨ ਮਾਹਿ ਧਰੀ॥** (ਪੰਨਾ-੧੪੦੯)

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ ਜੋਤਿ ਪਰਗਟੁ ਹੋਇ॥** (ਪੰਨਾ-੧੩)

ਤੁਸੀਂ ਆਪਣੇ ਅੰਦਰ ਵੇਖੋ ਵਿਚਾਰ ਕਰਕੇ, ਤੁਸੀਂ ਆਪਣੇ ਖਿਆਲਾਂ, ਬਿਰਤੀਆਂ ਨੂੰ ਕਾਹਦੇ ਨਾਲ ਦੇਖਦੇ ਹੋਂ? ਥੁਆਡੇ ਅੰਦਰ ਕੋਈ ਦੀਵਾ ਨਹੀਂ, ਲਾਲਟੈਣ ਨਹੀਂ, ਕੁੱਛ ਨਹੀਂ ਹੈ। ਉਹ ਜੋਤ ਐ ਥੁਆਡੇ ਹਿਰਦੇ 'ਚ। ਉਹ ਸਭ ਦੇ ਵਿੱਚ ਜੋਤ ਹੈ ਪਰ ਉਹ ਜੋਤ ਢਕੀ ਵੀ ਐ, ਢਕੀ ਵੀ ਜੋਤ ਐ। ਤਿੰਨ ਦੋਸ਼ ਨੇ ਮਲ, ਵਿਖਸ਼ੇਪ, ਅਵਰਨ। ਇੱਕ ਤਾਂ ਪਾਪਾਂ ਦੀ ਮੈਲ ਦੋਸ਼ ਐ। ਇੱਕ ਵਿਖਸ਼ੇਪ ਐ, ਮਨ ਟਿਕਦਾ ਨਹੀਂ ਹੈ। ਇੱਕ ਅਵਰਨ ਹੈ ਬਈ ਰੱਬ ਹੈ ਕਿ ਨਹੀਂ ਹੈ। ਕੀ ਲੋਕ ਗੱਲਾਂ ਕਰਦੇ ਨੇ। ਇਹ ਤਿੰਨਾਂ ਦੋਸ਼ਾਂ ਨੂੰ ਪਰੇ ਕਰਕੇ ਦੇਖੋ, ਥੁਆਨੂੰ ਰੱਬ ਆਪਣੇ ਆਪ ਈ ਦਿਸਪੇਗਾ। ਏਸ ਕਰਕੇ, ਉਹ ਪ੍ਰਮੇਸ਼ਰ-ਗੁਰੂ ਦਾ ਸ਼ਬਦ ਹੈ। ਗੁਰੂ ਰਾਮਦਾਸ ਨੇ ਸਾਡੇ ਉੱਤੇ ਆਪਣੀ ਸ਼ਕਤੀ ਧਾਰਨ ਕੀਤੀ, ਸਾਨੂੰ ਉਹ ਜੋਤ ਪ੍ਰਾਪਤ ਹੋਈ। ਉਹ ਜੋਤ, ਹੁਣ ਗੁਰੂ ਅਰਜਨ ਦੇਵ 'ਚ ਆ ਗੀ। ਹੁਣ ਐਂ ਸੋਚੋ, ਬੜਾ ਤਾਂ ਪਿਰਥੀਆ ਸੀ ਉਹਨੂੰ ਨਾ ਆ ਗੀ ਜੋਤ? ਓਦੂੰ ਛੋਟਾ ਮਹਾਂਦੇਵ ਸੀ, ਉਹਨੂੰ ਨਾ ਜੋਤ ਆ ਗੀ? ਦੁਨਿਆਵੀ ਹੱਕ ਤਾਂ ਉਨ੍ਹਾਂ ਦਾ ਸੀ ਪਰ ਇਹ ਤਾਂ ਈਸ਼ਰੀ ਨਿਆਂਏ ਸੀਗਾ। ਉਹ ਜੋਤ ਗੁਰੂ ਅਰਜਨ ਦੇਵ ਦੇ ਵਿੱਚ ਆ ਗੀ ਤੇ ਗੁਰੂ ਅਰਜਨ ਦੇਵ ਦੇ ਵਿੱਚ ਚਾਨਣ ਹੋਇਆ ਤੇ ਬਾਣੀ ਵੀ ਆ ਗੀ। ਏਸ ਕਰਕੇ, ਉਹ **ਧੁਰ ਕੀ ਬਾਣੀ ਆਈ** ਜੋ ਗੁਰੂ ਅਰਜਨ ਦੇਵ ਨੂੰ ਆਈ, ਉਹਦਾ ਹੁਣ

ਵਰਨਣ ਕਰਦੇ ਆਂ। ਉਹ ਕਹਿੰਦੇ, ਪੂਰੇ ਗੁਰੂ ਰਾਮਦਾਸ ਨੇ ਮੇਰੇ ਉੱਤੇ ਸ਼ਕਤੀ ਧਾਰਨ ਕਰ 'ਤੀ ਮੈਨੂੰ ਉਹ ਸ਼ਕਤੀ ਦੇ 'ਤੀ ਜਿਹੜੀ ਕਿਸੇ 'ਚ ਨਹੀਂ ਹੈ। ਉਹ ਈਸ਼ਰੀ ਸ਼ਕਤੀ ਮੇਰੇ ਵਿੱਚ ਆ ਗੀ। ਮੈਂ ਥੋੜੀ ਜਿਹੀ ਇੱਕ ਬਾਤ ਸੁਣਾਉਂਨਾ-

ਗੁਰੂ ਅਮਰ ਦੇਵ ਜੀ ਜਦ ਗੁਰੂ ਅੰਗਦ ਦੇਵ ਦੇ ਚਰਨਾਂ 'ਚ ਆਏ। ਉਹਨਾ ਨੇ ਆਖਿਆ ਕੈਸੇ ਆਇਐਂ? ਉਹ ਕਹਿੰਦਾ, ਨਾ ਜੀ। ਮੇਰਾ ਕੋਈ ਸੰਬੰਧ ਨਹੀਂ ਕੁੜਮਾਚਾਰੀ ਨਹੀਂ, ਕੁੱਛ ਨਹੀਂ, ਮੈਂ ਤਾਂ ਮੋਖਸ਼ ਵਾਸਤੇ ਆਪਦੇ ਚਰਨਾਂ ਤੇ ਡਿਗਿਆਂ। ਪੈ ਕੇ ਡੰਡਉਤ ਕੀਤੀ, ਮੇਰਾ ਜਨਮ-ਮਰਨ ਕੱਟ ਦਿਉ। ਉਹਨਾ ਨੇ ਆਖਿਆ, ਇਹ ਹੈ? ਅਖੇ, ਹਾਂ ਜੀ। ਆਹ ਗਾਗਰ ਪਈ ਐ। ਹਾਂ ਜੀ ! ਇਹਨੂੰ ਸਵਾ ਪਹਿਰ ਦੇ ਤੜਕਿਉਂ ਭਰਕੇ ਲਿਆਉਣੈ। ਬਾਰ੍ਹਾਂ (੧੨) ਸਾਲ ਲਿਆਇਆ, ਇਤਿਹਾਸ ਪੜ੍ਹ ਕੇ ਦੇਖ ਲਉ। ਇੱਕ ਦਿਨ ਦਾ ਵੀ ਨਾਗਾ ਨਹੀਂ ਹੈ। ਉਨ੍ਹਾਂ ਦੇ ਪੁੱਤਰ ਵੀ ਸੇ, ਧੀਆਂ ਵੀ ਸੀਆਂ। ਮੋਹਣ ਸੀ, ਮੋਹਰੀ ਸੀ, ਦਾਨੀ ਸੀ, ਭਾਨੀ ਸੀ ਸਭ ਉਨ੍ਹਾਂ ਦਾ ਸੀ ਪਰ ਤੁਸੀਂ ਐਂ ਦੱਸੋ, ਉਨ੍ਹਾਂ ਨੇਂ ਕਦੇ ਦੇਖਿਆ ਪਿੱਛਾ? ਗਾਗਰ ਭਰਕੇ ਲਿਆ ਕੇ ਇਸ਼ਨਾਨ ਕਰਾਉਣਾ, ਝਾੜੂ ਮਾਰਨਾ, ਭਾਂਡੇ ਮਾਂਜਣੇ। ਦਮਦਮੇ ਸਾਹਿਬ ਐਤਕੀਂ ਅਸੀਂ ਗਏ ਸੇ, ਸੰਗਤ ਦੇ ਨਾਲ। ਇਹਨਾਂ ਨੂੰ ਮੈਂ ਦਿਖਾਲਿਐ, ਆਹ ਕਰੀਰ ਐ ਜਿੱਥੇ ਉਹ ਗਾਗਰ ਰੱਖਕੇ ਦਮ ਲੈਂਦੇ ਸੇ। ਮੈਂ ਉਹ ਪਹਿਲੇ ਵੀ ਦੇਖਿਐ। ਓਥੇ ਇੱਕ ਹਠ ਜੋਗੀ ਦੀ ਹੱਡੀ ਪਈ ਸੀ। ਅੰਗੂਠਾ ਉਨ੍ਹਾਂ ਦਾ ਹਮੇਸ਼ਾਂ ਲੱਗਦਾ ਸੀ। ਜਦ ਬਾਰ੍ਹਾਂ ਸਾਲ ਪੂਰੇ ਹੋ ਗੇ ਜਦ ਅੰਗੂਠਾ ਲੱਗਿਆ, ਉਹ ਉੱਠ ਕੇ ਖੜ੍ਹਾ ਹੋ ਗਿਆ। ਕਹਿੰਦਾ, ਆਪ ਦਾ ਚਰਨ ਲੱਗ ਕੇ ਮੇਰਾ ਉਧਾਰ ਹੋ ਗਿਆ। ਉਹ ਕਹਿੰਦੇ, ਮੈਂ ਤਾਂ ਬਾਰ੍ਹਾਂ ਸਾਲ ਦੀ ਈ ਐਥੇ ਖੜ੍ਹਦਾ ਸੀਗਾ। ਉਹ ਕਹਿੰਦਾ, ਆਪ ਨੂੰ ਪਤਾ ਨਹੀਂ, ਅੱਜ ਈਸ਼ਰੀ ਸ਼ਕਤੀ ਆਪ ਦੇ ਵਿੱਚ ਆ ਗੀ, ਆਪ ਨੂੰ ਅੱਜ ਈ ਪਤਾ ਲੱਗ ਜੂ। ਜਦ ਉਹ ਗਾਹਾਂ (ਅਗਾਂਹ) ਗਏ, ਥੋੜੀ ਜਿਹੀ ਠੋਕਰ ਲੱਗੀ, ਗਾਗਰ ਨਹੀਂ ਡੁੱਲਣ ਦਿੱਤੀ। ਉਹ ਜੁਲਾਹਾ, ਜੁਲਾਹੀ ਨੂੰ ਪੁੱਛਦੈ, ਇਹ ਕੌਣ ਹੈ? ਅਖੇ, ਨਿਮਾਣਾ ਅਮਰੂ ਹੈ, ਨਿਤਾਣਾ। ਕੁੜਮਾਂ ਦੇ ਰੋਟੀ ਖਾਂਦੈ, ਐਸ ਵਕਤ ਗਾਗਰ ਭਰਕੇ ਲਿਆਉਂਦੈ, ਬਹੱਤਰ (੭੨) ਸਾਲ ਦੀ ਉਮਰ ਹੈ ਇਹਦੀ। ਇਹ ਜਿਹੜਾ, ਫੇਰ ਝਾੜੂ ਦਿੰਦੈ, ਭਾਂਡੇ ਮਾਂਜਦੈ ਪਰ

ਕੁੱਛ ਨਹੀਂ। ਹੁਣ ਦੋ ਰੋਟੀਆਂ, ਸਾਲ ਮਗਰੋਂ ਇੱਕ ਪਰਨਾ ਦਿੰਦੇ ਨੇ, ਸਿਰ ਤੇ ਬੰਨ੍ਹ ਲੈਂਦੈ। ਜੁਲਾਹਾ ਕਹਿੰਦਾ, ਬੜਾ ਧੱਕੈ ਬਿਰਧ ਨਾਲ ਐਨਾਂ, ਨਾਲੇ ਅਖੇ ਕੁੜਮ ਲਗਦੈ। ਉਹ ਬਾਤ ਚੱਲ ਹੋ ਗੀ, ਚਲੇ ਗਏ। ਜਦ ਓਥੇ ਗਏ ਤਾਂ ਐਂ ਦੀਵਾਨ ਸਜਿਆ ਵਾ। ਬਾਬੇ ਬੁੱਢੇ ਨੂੰ ਦੂਸਰੇ ਪਾਤਸ਼ਾਹ ਨੇ ਪਹਿਲੇ ਈ ਕਹਿ 'ਤਾ ਸੀ, ਬਾਬਾ ਦੀਵਾਨ ਸਜਾਅ ਲੈਣੈ, ਕੇਸਰ ਚੰਦਨ ਰਗੜ ਲੈਣੈ ਗਾ ਤੇ ਸਾਰੀ ਗੁਰਿਆਈ ਦੀ ਤਿਆਰੀ ਰੱਖਣੀ ਐਂ, ਤੇ ਵਿਛਾ 'ਤੀ ਗੱਦੀ। ਅੱਧੀ ਗਾਗਰ ਨਾਲ ਇਸ਼ਨਾਨ ਸ੍ਰੀ ਗੁਰੂ ਅੰਗਦ ਦੇਵ ਨੇ ਕੀਤਾ। ਅੱਧੀ ਨਾਲ ਅਖੇ, ਕਰ ਲੈ ਪੁਰਸ਼ਾ, ਉਹਨੇ ਕਰ ਲਿਆ। ਜਦ ਆਇਆ ਅਖੇ ਬਹਿ ਜਾ ਗੱਦੀ ਤੇ, ਗੱਦੀ ਤੇ ਬਹਿ ਗਿਆ। ਉਹ ਤਾਂ ਸਤਿ ਬਚਨੀ ਸੇ। ਜੁਲਾਹੇ-ਜੁਲਾਹੀ ਨੂੰ ਬੁਲਾਇਆ, ਦੱਸ ਬਈ! ਉਹਨੇ ਓਹੀ ਕਹਾਣੀ ਸੁਣਾਈ, ਉਹ ਡਰ ਗਿਆ। ਕਹਿੰਦੇ, ਨਾ। ਸੱਚ ਸੁਣਾ ਦੇ, ਸੱਚ ਨੂੰ ਆਂਚ ਨਹੀਂ ਹੁੰਦੀ, ਸੱਚ ਤਾ ਪ੍ਰਮੇਸ਼ਰ ਹੁੰਦੈ ਗਾ। ਸੱਚ ਤਾਂ-

**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** (ਪੰਨਾ-੧)

**ਸਚੁ** ਨਾਉਂ ਰੱਬ ਦਾ ਹੈਗਾ। ਉਹ ਹੱਕ ਕਹੋ, ਸੱਚ ਕਹੋ, ਪ੍ਰਮੇਸ਼ਰ ਦਾ ਨਾਮ ਐਗਾ, ਉਹ ਪ੍ਰਮੇਸ਼ਰ ਈ ਸੱਚ ਸਰੂਪ ਐ। ਉਹਨਾ ਨੇ ਆਖਿਆ ਬਾਬੇ ਬੁੱਢੇ ਨੂੰ, ਤਿਲਕ ਦੇ ਦੇ। ਉਨ੍ਹਾਂ ਨੇ ਤਿਲਕ ਦੇ ਤਾ। ਬਾਈ (੨੨) ਬਰ ਦਿੱਤੇ, ਇਹ ਨਿਮਾਣਿਆਂ ਦਾ ਮਾਣ ਐ, ਇਹ ਨਿਧਿਰਿਆਂ ਦੀ ਧਿਰ ਐ, ਜਿਨ੍ਹਾਂ ਦਾ ਕੋਈ ਟਿਕਾਣਾ ਨਹੀਂ ਉਨ੍ਹਾਂ ਦਾ ਆਸਰਾ, ਬਾਈ ਬਰ ਦਿੱਤੇ, ਬਾਈ ਬਰ ਬਖਸ਼ੇ ਗੁਰੂ ਅਮਰਦਾਸ ਨੂੰ। ਏਸ ਕਰਕੇ, ਭਾਈ ਇਹ ਪ੍ਰਮੇਸ਼ਰੀ ਬਾਤ ਐਗੀ। ਉਹ ਕਹਿੰਦੇ, ਗੁਰੂ ਪੂਰੇ ਨੇ ਮੇਰੇ ਉੱਤੇ ਸ਼ਕਤੀ ਧਾਰਨ ਕਰ 'ਤੀ ਗੁਰੂ ਅਰਜਨ ਦੇਵ ਜੀ ਕਹਿੰਦੇ। ਉਹ ਜਿਹੜੀ ਸ਼ਕਤੀ ਸੀ ਉਹ ਆ ਗੀ ਸੀ ਪਰ ਓਸ ਜੋਗੀ ਨੂੰ ਪਤਾ ਸੀਗਾ, ਹੱਠ ਜੋਗੀ ਨੂੰ। ਜਦ ਉਹ ਈਸ਼ਰ ਨਾਲ ਇੱਕ ਹੋ ਗਿਆ, ਉਹ ਈਸ਼ਰੀ ਸ਼ਕਤੀ ਉਹਦੇ ਕੋਲ ਆ ਗੀ ਸੀ। ਉਹ ਈਸ਼ਰੀ ਸ਼ਕਤੀ ਗੁਰੂ ਰਾਮਦਾਸ ਨੇ, ਗੁਰੂ ਅਰਜਨ ਦੇਵ ਦੇ ਉੱਤੇ ਧਾਰਨ ਕੀਤੀ। ਉਹ ਆਪ ਈ ਦੱਸਦੇ ਨੇ, ਉਹ ਪੂਰਨ ਗੁਰੂ ਨੇ ਆਪਣੀ ਸ਼ਕਤੀ ਮੇਰੇ ਉੱਤੇ ਧਾਰਨ ਕੀਤੀ, ਸ਼ਕਤੀ ਮਹਿਨੇ ਉਹ ਤਾਕਤ ਮੈਨੂੰ ਦੇ 'ਤੀ। ਚੱਲ-

**ਸਭ ਘਟ ਉਪਜੀ ਦਇਆ॥**

ਸਾਰੇ ਹਿਰਦਿਆਂ 'ਚ ਦਇਆ ਪੈਦਾ ਹੋ ਗੀ। ਸਾਰੇ ਗੁਰੂ ਅਰਜਨ ਦੇਵ ਜੀ ਨੂੰ ਮੱਥਾ ਟੇਕਣ ਲੱਗ ਗੇ, ਜਦ ਗੁਰਿਆਈ ਦੇ 'ਤੀ। ਗੁਰੂ ਅਮਰ ਦੇਵ ਆਪ ਲਿਖਦੇ ਨੇ-

**ਨਾਨਕ ਗੁਰ ਤੇ ਗੁਰ ਹੋਇਆ ਵੇਖਹੁ ਤਿਸ ਕੀ ਰਜਾਇ॥** (ਪੰਨਾ-੪੯੦)

ਉਹ ਕਹਿੰਦੇ ਰੱਬ ਦੀ ਰਜਾ ਦੇਖੋ, ਮੈਂ ਗੁਰੂ ਦੀ ਸੇਵਾ ਕਰਕੇ ਅੱਜ ਗੁਰੂ ਹੋ ਗਿਆ। ਮੈਂ ਗੱਦੀ ਤੇ ਬੈਠਾਂ, ਮੈਨੂੰ ਉਹ ਸ਼ਕਤੀ ਪ੍ਰਾਪਤ ਹੋ ਗੀ ਐ। ਸਾਰਿਆਂ ਦੇ ਹਿਰਦਿਆਂ 'ਚ ਦਇਆ ਪੈਦਾ ਹੋਈ। ਗੁਰੂ ਅੰਗਦ ਦੇਵ ਨੇ ਸਾਰਿਆਂ ਤੇ ਦਇਆ ਕੀਤੀ-

**ਆਪੇ ਮੇਲਿ ਵਡਾਈ ਕੀਨੀ**

ਆਪੇ ਈ ਮੈਨੂੰ ਮੇਲ ਕੇ ਮੇਰੀ ਦੁਨੀਆਂ ਦੇ ਵਿੱਚ ਵਡਿਆਈ ਕਰ 'ਤੀ। ਕਿਉਂ?

**ਸੇਵਕ ਕਉ ਸੇਵਾ ਬਨਿ ਆਈ॥** (ਪੰਨਾ-੨੯੨)

ਅੱਗੇ ਕੀ ਹੁੰਦੈ?

**ਹੁਕਮੁ ਬੂਝਿ ਪਰਮ ਪਦੁ ਪਾਈ॥** (ਪੰਨਾ-੨੯੨)

ਜਦ ਇਹ ਹੁਕਮ 'ਚ ਖੜ੍ਹਾ ਹੋ ਗਿਆ ਤਾਂ ਇਹਨੂੰ ਪਰਮ ਪਦ ਪ੍ਰਾਪਤ ਹੋ ਜੇ ਗਾ। ਉਹ ਗੁਰੂ ਦੀ ਅੱਜ ਬਾਣੀ ਹੈ। ਏਸ ਕਰਕੇ, ਗੁਰੂ ਅਰਜਨ ਦੇਵ ਕਹਿੰਦੇ, ਮੇਰੇ ਉੱਤੇ ਸਾਰੀ, ਮੇਰੇ ਗੁਰੂ ਰਾਮਦਾਸ ਦੀ ਮਿਹਰਬਾਨੀ ਹੈ, ਕਿਰਪੈ-

**ਕੁਸਲ ਖੇਮ ਸਭ ਭਇਆ॥੧॥**

ਇਹ ਪ੍ਰਮੇਸ਼ਰ ਨੂੰ ਭੁੱਲਕੇ ਦੁੱਖ ਪਾਉਂਦੈ। ਪ੍ਰਮੇਸ਼ਰ ਇਹਨੂੰ ਭੁੱਲ ਜਾਂਦੈ। ਇਹਦੀਆਂ ਨਾਨਾ ਪ੍ਰਕਾਰ ਦੀਆਂ ਵਾਸ਼ਨਾਵਾਂ ਭਰੀਆਂ ਵੀਆਂ ਨੇ। ਉਹ ਫੁਰਨੇ ਆਕੇ ਇਹਦੇ, ਪ੍ਰਮੇਸ਼ਰ ਦੇ ਨਾਲ ਜੁੜੇ ਵੇ ਫੁਰਨੇ ਨੂੰ, ਆ ਕੇ ਤੋੜ ਦਿੰਦੇ ਨੇ। ਇਹ ਤੁਸੀਂ ਖਬਰਦਾਰ ਰਹਿਣਾ। ਤੁਸੀਂ ਐਂ ਦੱਸੋ, ਥੁਆਡਾ ਮਨ ਥੁਆਡੇ ਸਾਮ੍ਹਣੇ ਐ,

ਤੁਸੀਂ ਇਹ ਕਹਿੰਦੇ ਹੋਂ ਅੱਜ ਮੇਰਾ (ਮਨ) ਠੀਕ ਨਹੀਂ, ਅੱਜ ਠੀਕ ਐ, ਦੇਖਕੇ ਕਹਿੰਨੇ ਓਂ ਤੇ ਮਨ ਵਿੱਚ ਜੋ ਹੈ ਥੁਆਡੇ, ਉਹ ਵੀ ਤੁਸੀਂ ਦੇਖਦੇ ਹੋਂ। ਮਨ 'ਚ ਥੁਆਡੇ ਜੋ ਕੂੜ ਕਬਾੜ ਭਰਿਆ ਵਿਐ, ਉਹ ਤੁਸੀਂ ਭਰਿਆ। ਚਾਹੇ ਐਸ ਜਨਮ 'ਚ ਭਰਿਆ, ਚਾਹੇ ਪਿਛਲੇ ਜਨਮ 'ਚ ਭਰਿਆ। ਉਹ ਕਬਾੜ ਵੀ ਤਾਂ ਥੁਆਨੂੰ ਦਿਸਦੈ ਜੇ ਥੁਆਡਾ ਮਨ ਨਾਮ ਦੇ ਨਾਲ ਜੁੜ ਜੇਗਾ ਸਾਰੇ ਕਬਾੜ ਰੁੜ ਜੇਂ ਗੇ, ਥੁਆਡਾ ਮਨ ਸਾਫ ਹੋ ਜੂ, ਪ੍ਰਮੇਸ਼ਰ ਪ੍ਰਾਪਤ ਹੋ ਜੂ ਗਾ ਪਰ ਨਾਮ ਨਾ ਕਦੇ ਛੱਡਿਓ–

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ਨਾਨਕ ਜੀਅ ਕਾ ਇਹੈ ਅਧਾਰ॥**
(ਪੰਨਾ–੨੯੫)

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥** (ਪੰਨਾ–੭੧੪)
**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥** (ਪੰਨਾ–੬੩੨)

ਅਜਾਮਲ ਕਿੰਨਾਂ ਪਾਪੀ ਸੀ। ਉਹ ਪੰਡਤ ਸੀ ਬੜਾ ਭਾਰੀ। ਉਹ ਗੁਰੂ ਕੋਲ ਜਾਂਦਾ ਹੁੰਦਾ ਸੀ। ਗੁਰੂ ਨੇ ਉਹਨੂੰ ਆਖਿਆ ਬਈ ਐਸ ਰਸਤੇ ਨਹੀਂ ਤੈਂ ਜਾਣਾ, ਐਸ ਰਸਤੇ ਜਾਣਾ। ਉਹ ਰਸਤਾ ਕਿਹੜਾ ਸੀ? ਉਹ ਵੇਸਵਾ ਦਾ। ਏਥੋਂ ਦੀ ਨਹੀਂ ਲੰਘਣਾ। ਉਹਨੇ ਇੱਕ ਦਿਨ ਆਖਿਆ ਓਏ ਗੁਰੂ ਮੀਲ ਵਾਟ ਪਾਉਂਦੈ, ਏਥੋਂ ਦੀ ਸਿੱਧਾ ਕਿਉਂ ਨਾ ਲੰਘ ਜਾਂ। ਉਹਨੇ ਗੁਰੂ ਦਾ ਬਚਨ ਉਲੰਘਣ ਕਰ 'ਤਾ। ਓਸੇ ਦਿਨ ਉਹਦਾ ਸੰਸਕਾਰ ਫਸ ਗਿਆ। ਉਹ ਫੇਰ ਓਥੋਂ ਹਟਿਆ ਨਹੀਂ। ਰਾਜੇ ਦਾ ਉਹ ਪਰੋਹਤ ਸੀਗਾ, ਰਾਜ ਪੰਡਤ ਸੀ। ਉਹਦਾ ਪਿਤਾ ਉਹਨੂੰ ਪੜ੍ਹਾਅ–ਲਿਖਾਅ ਕੇ, ਯੋਗ ਬਣਾਕੇ, ਓਥੇ ਬਹਾਲ ਕੇ ਗਿਆ ਸੀ, ਗੱਦੀ ਤੇ। ਰਾਜੇ ਨੇ ਉਹਨੂੰ ਆਖਿਆ, ਇੱਕ ਗੱਲ ਕਰ ਬਈ ਜਾਂ ਤਾਂ ਇਹਨੂੰ ਛੱਡ ਦੇ, ਨਹੀਂ ਉੱਠ ਖੜ੍ਹ। ਉਹ ਕਹਿੰਦਾ, ਮੈਂ ਸਵੇਰੇ ਦੱਸੂੰ। ਸਵੇਰੇ ਆ ਕੇ ਕਹਿੰਦਾ ਬਈ ਮੈਂ ਓਥੋਂ ਤਾਂ ਹਟ ਨਹੀਂ ਸਕਦਾ, ਤੁਸੀਂ ਮੈਨੂੰ ਕੱਢ ਦੋ। ਕਹਿੰਦੇ ਚਲਿਆ ਜਾ। ਉਹ ਜੰਗਲ 'ਚ ਰਹਿਣ ਲੱਗ ਗਿਆ। ਓਥੇ ਉਰਾ–ਪਰਾ ਜੋ ਕੁੱਛ ਉਹਨੂੰ ਮਿਲੇ ਖਾਣ ਲੱਗ ਗਿਆ, ਜੋ

ਉਹਦੀ ਖ਼ੁਸ਼ੀ ਐ। ਵੇਸਵਾ ਤੇ ਉਹ ਦੋਨੋ ਚਲੇ ਗਏ। ਐਨੇ 'ਚ ਇੱਕ ਸੰਤ ਆ ਗਿਆ ਸਬੱਬੀਂ, ਉਹਦਾ ਬੜਾ ਪੁੰਨ ਸੀ–

**ਪੁੰਨਯ ਪੁੰਜ ਬਿਨੁ ਮਿਲਹਿੰ ਨਾ ਸੰਤਾ। ਸਤ ਸੰਗਤਿ ਸੰਸ੍ਰਿਤਿ ਕਰਿ ਅੰਤਾ।**

(ਸ੍ਰੀ ਰਾਮਚਰਿਤ ਮਾਨਸ)

ਜਦ ਇਹਦੇ ਪੁੰਨ ਪੈਦਾ ਹੁੰਦੇ ਨੇ ਤਾਂ ਇਹਨੂੰ ਰੱਬ, ਸੰਤ ਨੂੰ ਮਿਲਾਉਂਦੈ, ਬ੍ਰਹਮ ਗਿਆਨੀ ਨੂੰ। ਉਹ ਬ੍ਰਹਮ ਗਿਆਨੀ ਇਹਨੂੰ ਪ੍ਰਮੇਸ਼ਰ ਨੂੰ ਮਿਲਾਅ ਦਿੰਦੈ–

**ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥**
**ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥** (ਪੰਨਾ–੯੬੪)

ਹੇ ਪ੍ਰਮੇਸ਼ਰ ! ਤੇਰੇ ਜਿੱਡਾ ਵੱਡਾ ਕੋਈ ਨਹੀਂ, ਤੇਰੇ ਬਰਾਬਰ ਦਾ ਕੋਈ ਨਹੀਂ। ਤੂੰ ਸਭਦਾ ਮਾਲਕ ਹੈਂ, ਅੰਤਰਜਾਮੀ ਹੈਂ, ਵਿਆਪਕ ਹੈਂ, ਬਖਸ਼ਿੰਦ ਹੈਂ, ਪਰ ਮੈਂ ਉਹਦੇ ਤੋਂ ਵੀ ਕੁਰਬਾਨ ਜਾਨਾਂ ਜੀਹਦੇ ਨਾਲ ਮਿਲਕੇ ਮੈਂ ਤੈਨੂੰ ਮਿਲਿਆਂ। ਮੈਂ ਗੁਰੂ ਰਾਮਦਾਸ ਨਾਲ ਮਿਲਕੇ ਆਪ ਨਾਲ ਮਿਲਿਆ। ਉਹਦੇ ਉੱਤੋਂ ਦੀ ਵੀ ਮੈਂ ਕੁਰਬਾਨ ਜਾਨਾਂ। ਉਹ ਸੰਤ ਨੇ ਪੁੱਛਿਆ, ਕੋਈ ਏਹੀ ਜਿਹੀ ਜਗ੍ਹਾ ਦੱਸੋ ਮੈਂ ਰਾਤ ਕੱਟਣੀ ਐ, ਬੜੀ ਇਕਾਂਤ ਹੋਵੇ, ਭਗਤ ਹੋਣ, ਬੜੀ ਸੋਹਣੀ ਮੇਰੀ ਰਾਤ ਨਿੱਕਲ ਜੈ ਭਜਨ ਕਰਦੇ ਦੀ। ਉਹਦੇ ਪੁੰਨ ਸੀ ਕੋਈ। ਉਨ੍ਹਾਂ ਨੇ ਮਖੌਲ ਕੀਤਾ ਬਈ ਇੱਕ ਐਥੇ ਅਜਾਮਲ ਭਗਤ, ਬੜਾ ਭਾਰੀ ਭਗਤ ਐ, ਜੰਗਲ 'ਚ ਰਹਿੰਦੈ ਓਥੇ ਚਲਿਆ ਜਾ, ਬੜੀ ਸੋਹਣੀ ਤੇਰੀ ਰਾਤ ਨਿਕਲੇਗੀ। ਜਦ ਉਹ ਗਿਆ, ਉਹ ਲੜਕੀ ਬੈਠੀ ਸੀ। ਉਹ ਸ਼ਿਕਾਰ ਵਗੈਰਾ, ਲੱਕੜਾਂ ਨੂੰ ਗਿਆ 'ਵਾ ਸੀ। ਉਹ ਲੜਕੀ ਨੇ ਦੇਖਿਆ ਜਦ ਉਹ ਸੰਤ ਨੂੰ, ਜਾ ਖੜ੍ਹਿਆ। ਉਹਨੇ ਆਖਿਆ, ਭਾਈ ਮੈਨੂੰ ਇਉਂ ਦੱਸਿਐ ਬਈ ਇਹ ਸਤਿਸੰਗ ਦੀ ਜਗ੍ਹਾ ਐਗੀ, ਅਜਾਮਲ ਐਥੇ ਇੱਕ ਭਗਤ ਐਗਾ। ਮੈਂ ਰਾਤ ਕੱਟਣੀ ਐਂ ਨਾਲੇ ਸਤਿਸੰਗ ਹੋਏਗਾ ਨਾਲੇ ਮੇਰੀ ਰਾਤ ਨਿਕਲ ਜੂ, ਭਜਨ ਕਰਦੇ ਦੀ। ਉਹ ਲੜਕੀ ਪੈਰਾਂ ਤੇ ਪੈ ਕੇ ਬੜੀ ਰੋਈ। ਉਹਨੇ ਆਖਿਆ, ਮਹਾਰਾਜ ਥੁਆਨੂੰ ਮਖੌਲ ਕੀਤੈ। ਅਸੀਂ ਤਾਂ ਮਹਾਂ ਪਾਪੀ ਆਂ–

**ਅਜਾਮਲੁ ਪਾਪੀ ਜਗੁ ਜਾਨੇ** (ਪੰਨਾ–੬੩੨)

ਤੇ ਆ ਬੈਠੋ, ਉਨ੍ਹਾਂ ਦਾ ਬੜਾ ਆਦਰ ਕੀਤਾ, ਸੰਤ ਨੂੰ ਬਹਾਲ 'ਤਾ। ਸੰਤ ਆਂਹਦਾ ਭਾਈ ਰਾਤ ਤਾਂ ਹੁਣ ਐਥੇ ਈ ਕੱਟਾਂਗੇ। ਉਹ ਐਨੇ ਨੂੰ ਅਜਾਮਲ ਕੋਲ ਗਈ ਤੇ ਕਹਿੰਦੀ ਬਈ ਸਭ ਕੁੱਛ ਸਿੱਟ ਦੇ। ਹੱਥ ਪੈਰ ਧੋ ਕੇ ਸੰਤਾਂ ਦੇ ਚਰਨਾਂ ਤੇ ਡਿਗ ਪੈ। ਉਹ ਆ ਕੇ ਡਿਗ ਪਿਆ। ਉਹ ਦੋਨੋ ਜਣੇ ਜਦ ਰੋਏ ਬੜੇ, ਸੰਤ ਕਹਿੰਦਾ ਐਥੇ ਈ ਰਹੋ। ਓਸ ਨੇ ਉਨ੍ਹਾਂ ਨੂੰ ਰਾਤ ਨੂੰ ਉਪਦੇਸ਼ ਕੀਤਾ ਮੰਤਰ ਦੱਸ 'ਤਾ 'ਨਾਰਾਇਣ' ਬਈ ਅੰਤ ਦੇ ਸਵਾਸ ਤੱਕ ਨਾ ਇਹ ਛੱਡੀਂ। ਤੇਰੇ ਕੋਲ ਕੋਈ ਨਹੀਂ ਆਉਂਦਾ, ਜਮ ਕੋਈ ਨਹੀਂ ਆਏਗਾ। ਉਹਨੇ ਉਹ ਧਾਰਨ ਕਰ ਲਿਆ। ਭਗਤ ਦੋ ਵਧੀਆ ਹੁੰਦੇ ਨੇ। ਮੈਨੂੰ ਉਹ ਗਿਆਨੀ ਦੱਸਦੇ ਹੁੰਦੇ ਸੇ, ਜਾਂ ਤਾਂ ਹੋਏ ਮਹਾਂ ਪਾਪੀ ਤੁਰੇ ਐਂ ਨੂੰ ਜਾਂ ਚੱਕਰਵਰਤੀ ਰਾਜਾ ਹੋਵੇ। ਇਹ ਜਦ ਦੁਨੀਆਂ ਨੂੰ ਛੱਡਣਗੇ, ਇੱਕ ਦਮ ਛੱਡ ਦੇਣਗੇ, ਹੁਣ ਥੁਆਤੇ ਤਾਂ ਛੇਤੀ ਛੁੱਟਣੀ ਨੀਂ। ਏਸ ਕਰਕੇ, ਇਹ ਛੱਡ ਦੇਣਗੇ। ਬਾਲਮੀਕ ਕਿੱਥੇ ਪਹੁੰਚਿਆ? ਉਹ ਜਿਉਂ ਲੱਗਿਆ ਨਾਮ ਜਪਣ। ਤੇ ਸੰਤ ਚਲਿਆ ਗਿਆ ਤੇ ਜਦ ਅੰਤ ਕਾਲ ਆਇਆ ਤਾਂ ਉਹ ਨਾਰਾਇਣ ਨਾਮ ਜਪਦਾ ਸੀ। ਉਹਨੇ ਆਖਿਆ, ਥੁਆਡੇ ਇੱਕ ਬੱਚਾ ਹੋਰ ਹੋਣੈ, ਉਹਦਾ ਨਾਉਂ ਈ ਨਾਰਾਇਣ ਰੱਖਿਉ ਤੇ ਜੇ ਨਾਉਂ ਲੈਣਾ ਹੋਊ, ਥੁਆਡੇ ਮੁੱਖੋਂ ਨਾਰਾਇਣ ਈ ਨਿਕਲੇ। ਨਾਰਾਇਣ ਉਹਦਾ ਨਾਉਂ ਐ, ਜਿਹੜਾ ਸਾਰੇ ਨਰਾਂ ਦਾ ਆਇਣ, ਮਾਲਕ, ਆਸਰਾ, ਪ੍ਰਮੇਸ਼ਰ ਐ। ਉਹਦਾ ਨਾਉਂ ਪ੍ਰਮੇਸ਼ਰ ਹੈ, ਨਾਰਾਇਣ ਐ। ਉਹ ਜਪਦਾ ਸੀ ਤੇ ਐਨੇ ਨੂੰ ਜਮਦੂਤ ਆ ਗੇ ਤੇ ਰਾਮ ਗਣ ਵੀ ਆ ਗੇ। ਉਹ (ਰਾਮਗਣ) ਕਹਿੰਦੇ, ਤੁਸੀਂ ਕਿਉਂ ਆਏਂ ਹੋਂ? ਕਹਿੰਦੇ, ਪਾਪੀ ਐ। ਉਹ ਇਹ ਕਹਿੰਦੇ, ਇਹ ਕਹਿੰਦਾ ਕੀ ਐ? ਅਖੇ, ਕਹਿੰਦਾ ਤਾਂ ਇਹ ਨਾਮ ਜਪਦੈ, ਅਖੇ ਨਾਮ ਜਪਣ ਆਲਾ ਕਦੇ ਪਾਪੀ ਹੁੰਦੈ–

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥**
**ਪਤਿਤ ਪਵਿਤ ਭਏ ਰਾਮੁ ਕਹਤ ਹੀ॥** (ਪੰਨਾ–੭੧੮)

ਕਹਿੰਦੇ, ਨਾਮ ਜਪਣ ਆਲੇ ਨੂੰ ਕੋਈ ਕਲੰਕ ਰਿਹੈ? ਉਹ ਬਾਲਮੀਕ ਦੇ ਕਲੰਕ ਕਿੱਥੇ ਚਲੇ ਗਏ? ਸਧਨੇ ਦੇ ਕਲੰਕ ਕਿੱਥੇ ਚਲੇ ਗਏ? ਰਵਿਦਾਸ ਦੇ ਕਿੱਥੇ ਚਲੇ ਗਏ? ਵੇਸਵਾ ਦੇ ਕਿੱਥੇ ਚਲੇ ਗਏ? ਨਾਮ 'ਚ ਐਨੀਂ ਤਾਕਤ ਹੈ। ਉਹਨੇ

ਜਮਦੂਤਾਂ (ਨੂੰ) ਕੱਢ 'ਤਾ ਨਿਕਲ ਜੋ ਐਥੋਂ। ਰਾਮਗਣ ਆ ਗੇ ਫੇਰ ਉਹ ਸਿੱਧਾ ਬੈਕੁੰਠ ਨੂੰ ਗਿਆ। ਨਾਮ 'ਚ ਐਨੀਂ ਤਾਕਤ ਐ ਪਰ ਨਾਮ ਛੱਡਿਓ ਨਾ ਕਦੇ-

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥** (ਪੰਨਾ-੧੩੭੬)

ਫਕੀਰ ਥਲ੍ਹਾਂ ਤੇ ਚੱਲ ਕੇ ਆਇਆ। ਜਦ ਉਹਨੇ ਆ ਕੇ ਪੁੱਛਿਆ, ਉਹ ਗੁਰੂ ਕਿਹੜੈਗਾ, ਜੀਹਦੇ ਦਰਸ਼ਨਾਂ ਨਾਲ ਉਧਾਰ ਹੋ ਜਾਂਦੈ? ਗੁਰੂ ਅਰਜਨ ਦੇਵ ਜੀ ਇਲੈਚੀ ਬੇਰੀ ਦੇ ਹੇਠਾਂ ਖੜ੍ਹੇ ਸੇ, ਛਿਟੀ ਹੱਥ 'ਚ ਸੀ। ਉਹ ਕਹਿੰਦੇ ਸੇ ਵਾਹ ਬਈ ਵਾਹ, ਬੜਾ ਟੋਕਰਾ ਚੱਕਿਆ ਸ਼ਾਬਾਸ਼! ਉਹ ਕਹਿੰਦਾ, ਦੋ ਸੌ (੨੦੦) ਕੋਹ ਵਾਟ ਪਾ 'ਤੀ, ਐਸੇ ਮੂਰਖ ਲੋਕ ਨੇ। ਇਹ ਤਾਂ ਸੰਸਾਰੀ ਆਦਮੀ ਐਗਾ, ਓਥੋਂ ਈਂ ਮੁੜ ਪਿਆ। ਗੁਰੂ ਅਰਜਨ ਦੇਵ ਨੇ ਬਾਬੇ ਬੁੱਢੇ ਨੂੰ ਬੁਲਾਇਆ ਬਈ ਇਹ ਫਕੀਰ ਤੁਰਕੇ ਆਇਆ, ਐਸ ਵਾਸਤੇ ਆਇਆ, ਇਹਨੂੰ ਜਲੋਧਰ ਰੋਗ ਹੈ, ਤੂੰ ਜਾ ਕੇ ਅਗਿਉਂ ਦੀ, ਉਹਨੇ ਟੋਕਰਾ ਸੀ ਨਾ ਚੱਕਿਆ 'ਵਾ, ਇਹਦੇ ਮਾਰੀਂ ਪੇਟ 'ਚ, ਸਤਿਨਾਮੁ ਕਹਿ ਕੇ ਮਾਰੀਂ। ਉਹਨੇ ਮਾਰਿਆ, ਉਹਦਾ ਜਲੋਧਰ ਉੱਠ ਗਿਆ। ਉਹ ਬਾਬੇ ਬੁੱਢੇ ਦੇ ਚਰਨਾਂ ਨੂੰ ਪਿਆ, ਉਹ ਕਹਿੰਦਾ ਨਾ ਨਾ ਨਾ। ਜਿੱਥੋਂ ਮੁੜਿਐਂ, ਓਥੋਂ ਈ ਇਹ ਚੀਜ ਮਿਲੀ ਵੀ ਐ ਮੈਨੂੰ । ਓਹੀ ਐ। ਫੇਰ ਉਹ ਫਕੀਰ ਆ ਕੇ ਗੁਰੂ ਦੇ ਚਰਨਾਂ ਤੇ ਪਿਆ। ਉਹਨੇ ਆਖਿਆ ਏ ਕੀ? ਕਹਿੰਦੇ-

**ਸਾਚਿ ਨਾਮਿ ਮੇਰਾ ਮਨੁ ਲਾਗਾ॥**
**ਲੋਗਨ ਸਿਉ ਮੇਰਾ ਠਾਠਾ ਬਾਗਾ॥** (ਪੰਨਾ-੩੮੪)

ਮੇਰਾ ਮਨ ਸੱਚੇ ਨਾਮ ਨਾਲ ਫਕੀਰ! ਜੁੜਿਆ 'ਵਾ, ਇਹ ਮੇਰਾ ਠਾਠਾ-ਬਾਗੈ। ਐਥੇ ਅਸੀਂ ਸਰੋਵਰ ਬਣਾਵਾਂਗੇ, ਕੀਰਤਨ ਹੋਇਆ ਕਰੇਗਾ, ਲੋਕ ਮੱਥਾ ਟੇਕਿਆ ਕਰਨਗੇ, ਕੀਰਤਨ ਸੁਣਿਆ ਕਰਨਗੇ, ਨ੍ਹਾਇਆ ਕਰਨਗੇ-

**ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥** (ਪੰਨਾ-੬੨੫)

ਏਸ ਕਰਕੇ, ਭਾਈ! ਜਬ ਤੱਕ ਇਹ ਜੀਵ ਗੁਰੂ ਪ੍ਰਮੇਸ਼ਰ ਦੇ ਨਾਲ ਨਹੀਂ ਜੁੜਦਾ, ਉਦੋਂ ਤੱਕ ਇਹਨੂੰ ਇਹਦਾ ਬੈਕੁੰਠ ਵਗੈਰਾ ਇਹਨੂੰ ਨਹੀਂ ਮਿਲੇਗਾ, ਇਹਦਾ ਪ੍ਰਮਾਰਥ ਨਹੀਂ ਸਿੱਧ ਹੋਏਗਾ। ਏਸ ਕਰਕੇ, ਭਾਈ ਉਹ ਹੈਗਾ ਗੁਰੂ

ਰਾਮਦਾਸ, ਉਨ੍ਹਾਂ ਨੇ ਸਾਡੇ ਤੇ ਕਿਰਪਾ ਕੀਤੀ, ਗੁਰੂ ਰਾਮਦਾਸ ਮਹਾਰਾਜ ਨੇ–

**ਸਤਿਗੁਰੁ ਪੂਰਾ ਮੇਰੈ ਨਾਲਿ॥**

ਉਹ ਮੇਰੇ ਨਾਲ ਐ ਮੇਰਾ ਗੁਰੂ–

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ॥**

(ਪੰਨਾ–੩੯੪)

ਉਹ ਸਦਾ ਈ ਸਮਾਲ੍ਹੇਗਾ ਪਰ ਸਿਮਰਨ ਨਾ ਛੱਡਿਓ–

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**

**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥**

(ਪੰਨਾ–੭੧੪)

ਥੁਆਨੂੰ ਜਿਹੜਾ ਨਾਮ ਮਿਲਿਐ। ਚਾਹੇ ਥੁਆਨੂੰ ਪੰਜਾਂ ਪਿਆਰਿਆਂ ਤੇ ਮਿਲਿਐ, ਚਾਹੇ ਸੰਤ ਤੇ ਮਿਲਿਐ, ਜੋ ਵੀ ਥੁਆਨੂੰ ਨਾਮ ਮਿਲਿਆ, ਉਹ ਛੱਡਿਉ ਨਾ ਕਦੇ। ਨਾਮ ਥੁਆਨੂੰ ਬੈਕੁੰਠ ਮੇਂ ਲੈ ਕੇ ਜਾਏਗਾ, ਥੁਆਡੀ ਮੁਕਤੀ ਕਰਕੇ ਜਾਏਗਾ। ਨਾਮ, ਨਾਮੀ ਨੂੰ ਪ੍ਰਾਪਤ ਕਰਕੇ ਹਟੇਗਾ। ਏਸ ਕਰਕੇ, ਜਬ ਤੱਕ ਥੁਆਡੇ ਕੋਲ ਨਾਮ ਨਹੀਂ ਹੋਊਗਾ ਥੁਆਡਾ ਆਸਰਾ ਕੋਈ ਨਹੀਂ–

**ਪਾਰਬ੍ਰਹਮ ਜਪਿ ਸਦਾ ਨਿਹਾਲ ॥ ਰਹਾਉ॥**

ਉਹ ਪਾਰਬ੍ਰਹਮ ਪ੍ਰਮੇਸ਼ਰ ਦਾ ਜਾਪ ਕਰਿਆ ਕਰ। ਗੁਰੂ ਸਾਹਿਬ ਕਹਿੰਦੇ, ਤੂੰ ਸਦਾ ਹੀ ਨਿਹਾਲ ਹੋ ਜੇਂਗਾ, ਦੁੱਖਾਂ ਤੇ ਰਹਿਤ ਹੋ ਜੇਂਗਾ, ਤੇਰੀ ਮੋਕਸ਼ ਹੋ ਜੂ। ਪੰਚਮ ਪਾਤਸ਼ਾਹ ਕਹਿੰਦੇ ਨੇ, ਤੂੰ ਨਿਹਾਲ ਹੋ ਜੇਂਗਾ ਪਰ ਪਾਰਬ੍ਰਹਮ ਦਾ ਜਾਪ ਨਾ ਛੱਡੀਂ ਕਦੇ–

**ਗੁਰ ਪ੍ਰਸਾਦਿ ਨਾਮੁ ਜਪੁ ਲਇਆ॥** (ਪੰਨਾ–੨੯੦)

ਗੁਰੂ ਦੀ ਕਿਰਪਾ ਤੇ ਜਪ–

**ਪਾਰਬ੍ਰਹਮ ਜਪਿ ਸਦਾ ਨਿਹਾਲ ॥ ਰਹਾਉ॥**

ਗੁਰੂ ਦੀ ਕਿਰਪਾ ਤੇ ਜਪ। ਕਬੀਰ ਨੇ ਤਾਂ ਐਥੇ ਤੱਕ ਲਿਖਿਐ–

**ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ॥**
**ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ॥** (ਪੰਨਾ-੬੯੨)

ਕਹਿੰਦਾ, ਛੱਡ ਦੇ ਓਏ ਸਾਰੇ ਧਰਮ-ਕਰਮ, ਵਿਧੀ ਨਿਸ਼ੇਧ ਪਰੇ ਸਿੱਟ-

**ਰਾਮ ਨਾਮੁ ਲੇਹੀ॥**
**ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ॥** (ਪੰਨਾ-੬੯੨)

ਗੁਰੂ ਕਿਰਪਾ ਤੇ, ਗੁਰੂ ਦੇ ਪ੍ਰਸਾਦ ਦੁਆਰੇ ਨਾਮ ਜਪ। ਸੰਤ ਇਕੱਲਾ ਨਾਮ ਦੇ ਦੇਂਦਾ ਤੇ ਜੇ ਤੁਸੀਂ ਮਰਿਆਦਾ 'ਚ ਨਾਮ ਲਵੋਂ ਤਾਂ ਪੰਜਾਂ ਤੇ ਲੈਣਾ ਪਊ ਥੁਆਨੂੰ, ਹੋਰ ਕੋਈ ਇਕੱਲਾ ਨਾਮ ਨਹੀਂ ਦੇ ਸਕਦਾ। ਸੰਤ ਤਾਂ ਪਹਿਲਾਂ ਤੇ ਹੀ ਇਕੱਲੇ ਨਾਮ ਦੇ ਦਿੰਦੇ ਐ। ਮੈਂ ਲੋਹ ਸਿੰਬਲੀ ਰਹਿੰਦਾ ਸੀ, ਓਥੇ ਇੱਕ ਸੰਤ ਆ ਗਿਆ, ਚਿੱਟੇ ਲੀੜ੍ਹਿਆਂ ਆਲਾ, ਪੰਜਾਂ ਕੱਕਿਆਂ ਆਲਾ, ਉਹਨੇ ਨਾਮ ਦੇ 'ਤਾ। ਉਹ ਗੁਰਬਖਸ਼ ਸਿਹੁੰ ਜਿਹੜਾ ਰਣਧੀਰ ਸਿੰਘ ਦਾ ਚੇਲਾ, ਉਹ ਬੇਲਣਾ ਚੱਕੀ ਫਿਰੇ। ਅਖੇ ਕਿਉਂ ਓਏ? ਮਾਰਨੈ ਇਹਨੂੰ, ਉਹ ਵਿਚਾਰਾ ਭੱਜਿਆ ਫਿਰੇ। ਕਹਿੰਦਾ ਕਿਉਂ? ਇਹਨੇ ਇਕੱਲੇ ਨੇ ਨਾਮ ਕਿਉਂ ਦਿੱਤਾ? ਸੰਤ ਇਕੱਲਾ ਦੇ ਸਕਦਾ, ਬ੍ਰਹਮ ਗਿਆਨੀ। ਇਹਨੇ ਕਿੱਥੋਂ ਦਿੱਤਾ, ਇਕੱਲੇ ਨੇ ਕਿਉਂ ਦਿੱਤਾ? ਸੰਤ ਵਿਚਾਰਾ ਭੱਜ ਗਿਆ। ਉਹ ਮਾਈਆਂ ਵੀ ਵਿਚਾਰੀਆਂ ਰੋਣ ਬਈ ਸਾਡੇ ਗੁਰੂ ਨਾਲ ਕੀ ਹੋਇਐਗਾ। ਐਨੇ ਨੂੰ ਮੇਰੇ ਕੋਲ ਆ ਗੇ ਤੇ ਮੈਨੂੰ ਉਹ ਕਹਿੰਦਾ ਗੁਰਬਖਸ਼ ਸਿਹੁੰ, ਕਹਿੰਦਾ ਜੀ, ਸੰਤ ਇਕੱਲਾ ਨਾਮ ਦੇ ਸਕਦੈ। ਇਹਨੇ ਇਕੱਲੇ ਨੇ ਕਿਉਂ ਦਿੱਤੈ? ਇਹ ਤਾਂ ਪੰਜਾਂ ਕੱਕਿਆਂ ਆਲਾ ਸਿੱਖ ਸੀ, ਇਹਨੇ ਪੰਜ ਇਕੱਠੇ ਕਰਨੇ ਸੀਗੇ। ਉਹ ਵਿਚਾਰਾ ਭੱਜ ਗਿਆ। ਸੰਤ ਇਕੱਲਾ ਦੇ ਸਕਦੈ। ਮੈਂ ਕਿਹਾ ਤੈਨੂੰ ਇਹ ਗੱਲ ਕਿੱਥੋਂ (ਪਤਾ) ਲੱਗੀ? ਮੈਨੂੰ ਇਹ ਅਸਚਰਜ ਸੀ ਬਈ ਹਰੇਕ ਨੂੰ ਪਤਾ ਨਹੀਂ ਹੁੰਦਾ। ਉਹ ਕਹਿੰਦਾ, ਰਣਧੀਰ ਸਿਹੁੰ ਤੇ ਪਤਾ ਲੱਗਿਐ ਬਈ ਸੰਤ ਇਕੱਲਾ (ਨਾਮ ਦੇ ਸਕਦੈ)। ਕਬੀਰ ਇਕੱਲਾ ਦਿੰਦਾ ਰਿਹੈ, ਗੁਰੂ ਨਾਨਕ ਇਕੱਲੇ ਦਿੰਦੇ ਰਹੇ, ਦਾਦੂ ਇਕੱਲਾ ਦਿੰਦਾ ਰਿਹਾ, ਗਰੀਬ ਦਾਸ ਇਕੱਲਾ ਦਿੰਦਾ ਰਿਹੈ, ਕਦੇ ਕਿਸੇ ਨੂੰ ਬੁਲਾਇਆ ਉਨ੍ਹਾਂ ਨੇ? ਨਾਮ ਹੁੰਦੈ ਸੰਤ ਕੋਲ, ਬ੍ਰਹਤ ਗਿਆਨੀ ਕੋਲ ਨਾਮ ਹੁੰਦੈ। ਤੁਸੀਂ ਪਾਰਬ੍ਰਹਮ ਪ੍ਰਮੇਸ਼ਰ ਦਾ ਨਾਮ ਜਪੋ, ਨਿਹਾਲ ਹੋ ਜੋਂਗੇ, ਦੁੱਖਾਂ ਸੇ

ਰਹਿਤ ਹੋ ਜੇਂਗੇ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਥੁਆਡੇ ਸਾਹਮਣੇ ਕਹਿੰਦੇ ਨੇ। ਪੜ੍ਹ ਦੇ ਏਹੀ ਪੰਕਤੀ–

**ਪਾਰਬ੍ਰਹਮ ਜਪਿ ਸਦਾ ਨਿਹਾਲ॥ਰਹਾਉ॥**

ਉਹ, ਪਾਰਬ੍ਰਹਮ ਪ੍ਰਮੇਸ਼ਰ ਦਾ ਜਾਪ ਕਰਿਆ ਕਰ। ਗੁਰੂ ਸਾਹਿਬ ਕਹਿੰਦੇ, ਤੂੰ ਸਦਾ ਹੀ ਨਿਹਾਲ ਹੋ ਜੇਂਗਾ, ਦੁੱਖਾਂ ਤੇ ਰਹਿਤ ਹੋ ਜੇਂਗਾ, ਤੇਰੀ ਮੋਕਸ਼ ਹੋ ਜੂ। ਪੰਚਮ ਪਾਤਸ਼ਾਹ ਕਹਿੰਦੇ ਨੇ ਤੂੰ ਨਿਹਾਲ ਹੋ ਜੇਂਗਾ ਪਰ ਪਾਰਬ੍ਰਹਮ ਦਾ ਜਾਪ ਨਾ ਛੱਡੀਂ ਕਦੇ–

**ਰਹਾਉ॥**

ਰਹਾਉ ਹੁੰਦੈ ਰਾਗੀਆਂ ਵਾਸਤੇ। ਇਹ ਤੁੱਕ ਦੋ ਵਾਰ ਪੜ੍ਹਨ ਵਾਸਤੇ, ਹਾਂ ਜੀ–

**ਅੰਤਰਿ ਬਾਹਰਿ ਥਾਨ ਥਨੰਤਰਿ**

ਉਹ ਪ੍ਰਮੇਸ਼ਰ ਕਿੱਥੇ ਐ? ਤੇਰੇ ਅੰਦਰ ਵੀ ਹੈ ਤੇ ਬਾਹਰ ਵੀ ਹੈ। **ਥਾਨ ਥਨੰਤਰ** ਸਰੀਰਾਂ 'ਚ ਵੀ ਹੈ ਤੇ ਸਰੀਰਾਂ ਵਾਲਿਆਂ 'ਚ ਵੀ ਹੈ, ਇਹ ਸਾਰੇ ਪਰੀਪੂਰਨ ਐ ਉਹ ਪਾਰਬ੍ਰਹਮ। ਕੋਈ ਐਹੀ-ਜਿਹੀ ਜਗ੍ਹਾ ਨਹੀਂ ਜਿੱਥੇ ਪ੍ਰਮੇਸ਼ਰ ਨਾ ਹੋਵੇ। ਉਹ ਰਾਮ ਜੀ ਪੁੱਛਦੇ ਬਾਲਮੀਕ ਨੂੰ ਕੋਈ ਐਹੀ ਜਿਹੀ ਜਗ੍ਹਾ, ਇਕਾਂਤ ਜਗ੍ਹਾ ਦੱਸ, ਬਾਲਮੀਕ? ਅਸੀਂ ਤਪ ਕਰਨੈ, ਜਾਪ ਕਰਨੈ। ਉਹ ਰਿਸ਼ੀ ਬਾਲਮੀਕ ਆਂਹਦਾ, ਮੈਂ ਦੱਸੂੰ ਰਾਮ ਜੀ ਪਰ ਤੁਸੀਂ ਮੈਨੂੰ ਐਂ ਦੱਸ ਦੋ, ਜਿੱਥੇ ਤੁਸੀਂ ਨਹੀਂ ਹੋਂ, ਉਹ ਮੈਨੂੰ ਦੱਸ ਦਿਉ, ਫੇਰ ਮੈਂ ਜਗ੍ਹਾ ਦੱਸ ਦੂੰ। ਹੁਣ ਕੈਸੇ ਦੱਸਣ ਰਾਮ ਜੀ ਬਈ ਜਿੱਥੇ ਨਹੀਂ ਪ੍ਰਮੇਸ਼ਰ, ਪ੍ਰਮੇਸ਼ਰ ਤਾਂ ਵਿਆਪਕ ਐ। ਏਸ ਕਰਕੇ, ਭਾਈ! ਉਹ ਪਾਰਬ੍ਰਹਮ ਸਾਰੇ ਵਿਆਪਕ ਐ, ਪਰੀਪੂਰਨ ਐ, ਸਾਰਿਆਂ ਦੀ ਬੁੱਧੀ ਦਾ ਦ੍ਰਸ਼ਟੈਗਾ, ਸਾਖਸ਼ੀ ਹੈ–

**ਮੂਈ ਸੁਰਤਿ ਬਾਦੁ ਅਹੰਕਾਰੁ॥ਓਹੁ ਨ ਮੂਆ ਜੋ ਦੇਖਣਹਾਰੁ॥੨॥**

**ਜੈ ਕਾਰਣਿ ਤਟਿ ਤੀਰਥ ਜਾਹੀ॥ਰਤਨ ਪਦਾਰਥ ਘਟ ਹੀ ਮਾਹੀ॥**

**ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ਭੀਤਰਿ ਹੋਦੀ ਵਸਤੁ ਨ ਜਾਣੈ॥**

(ਪੰਨਾ-੧੫੨)

ਉਹ ਪੰਡਤ ਸਾਸ਼ਤ੍ਰੀ ਕਹਿੰਦੈ ਗੁਰੂ ਨਾਨਕ ਨੂੰ, ਤੁਸੀਂ ਜੀ ਨਹੀਂ ਮਰੋਂਗੇ?

**ਹਉ ਨ ਮੂਆ ਮੇਰੀ ਮੁਈ ਬਲਾਇ॥ ਓਹੁ ਨ ਮੂਆ ਜੋ ਰਹਿਆ ਸਮਾਇ॥**
**ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ ਮਰਤਾ ਜਾਤਾ ਨਦਰਿ ਨ ਆਇਆ॥**

(ਪੰਨਾ-੧੫੨)

ਫੇਰ ਜੰਮਣਾ ਮਰਨਾ ਗੁਰੂ ਸਾਹਿਬ ਕਹਿੰਦੇ ਕਿੱਥੇ? ਉਹ ਕਹਿੰਦੇ, ਮੇਰੀ ਤਾਂ ਭੁੱਲ ਨਿਕਲੀ ਵੀ ਐ, ਗੁਰੂ ਨਾਨਕ ਆਂਹਦੇ, ਪੰਡਤ! ਤੈਨੂੰ ਪਤੈ ਗਾ, ਖਟਸ਼ਾਸਤ੍ਰੀ ਨੂੰ? ਤੇਰੀ ਭੁੱਲ ਨਹੀਂ ਨਿਕਲੀ, ਤੇਰੀ ਅਵਿੱਦਿਆ ਦੂਰ ਨਹੀਂ ਹੋਈ। ਮੈਂ ਜਨਮ-ਮਰਨ ਵਾਲਾ ਨਹੀਂ ਹਾਂ। ਮੈਂ ਤਾਂ ਵਿਆਪਕ ਦੇ ਨਾਲ ਇੱਕ ਹਾਂਗਾ-

**ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥**

(ਪੰਨਾ-੧੨੩੬)

ਨਾਨਕ ਦਾ ਪ੍ਰਭੂ ਤਾਂ ਪਰੀਪੂਰਨ, ਵਿਆਪਕ ਐ। ਹਾਂ ਜੀ-

**ਜਤ ਕਤ ਪੇਖਉ ਸੋਈ॥**

ਜਿੱਥੇ ਦੇਖਦੇ ਆਂ, ਪ੍ਰਮੇਸ਼ਰ ਦਿਸਦੈ, ਜਿੱਥੇ-ਕਿੱਥੇ ਵੀ ਹੁਣ ਦੇਖਦੇ ਆਂ, ਪ੍ਰਮੇਸ਼ਰ ਦਿਸਦੈ। ਗੁਰੂ ਅਮਰਦੇਵ ਜੀ ਨੇ ਆਖਿਆ-

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**

(ਪੰਨਾ-੯੨੨)

ਕਹਿੰਦੇ, ਸਾਨੂੰ ਤਾਂ ਇਹ ਪ੍ਰਮੇਸ਼ਰ ਦਿਸਦੈ। ਥੁਆਨੂੰ ਦਿਸਦੈ ਗਹਿਣਾ, ਸਾਨੂੰ ਸੋਨਾ ਦਿਸਦੈ। ਥੁਆਨੂੰ ਦਿਸਦੈ ਸ਼ਸਤ੍ਰ, ਤੇ ਸਾਨੂੰ ਦਿਸਦੈ ਲੋਹਾ। ਥੁਆਨੂੰ ਦਿਸਦੈ ਘੜਾ ਤੇ ਸਾਨੂੰ ਤਾਂ ਮਿੱਟੀ ਦਿਸਦੀ ਐ। ਏਸ ਕਰਕੇ, ਉਹ ਸਾਰੇ ਪਰੀਪੂਰਨ ਪ੍ਰਮੇਸ਼ਰ ਹੈ, ਕੋਈ ਜਗ੍ਹਾ ਨਹੀਂ ਜਿੱਥੇ ਨਾ ਹੋਵੇ-

**ਨਾਨਕ ਗੁਰੁ ਪਾਇਓ ਵਡਭਾਗੀ**

ਕਹਿੰਦੇ, ਬੜੇ ਭਾਗ ਸੇ, ਗੁਰੂ ਰਾਮਦਾਸ ਦਾ ਮਿਲਾਪ ਹੋ ਗਿਆ, ਮੇਰੇ ਬੜੇ ਕੋਈ ਪੁੰਨ ਸੀਗੇ। ਗੁਰੂ ਅਰਜਨ ਦੇਵ ਕਹਿੰਦੇ, ਮੈਨੂੰ ਗੁਰੂ ਰਾਮਦਾਸ, ਗੁਰੂ ਮਿਲ ਗੇ-

**ਤਿਸੁ ਜੇਵਡੁ ਅਵਰੁ ਨ ਕੋਈ॥**

ਐਡਾ ਵੱਡਾ ਕੋਈ ਨਹੀਂ ਦੁਨੀਆਂ ਦੇ ਵਿੱਚ, ਗੁਰੁ ਸਭ ਸੇ ਬੜਾ ਹੁੰਦੈਗਾ–

**ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥** (ਪੰਨਾ–੮੬੪)

ਉਹ ਗੁਰੂ ਚਾਨਣ ਹੁੰਦੈ, ਗੁਰੂ ਦੇ ਕੋਲ ਅੰਧੇਰਾ ਨਹੀਂ ਹੁੰਦਾ। ਸੂਰਜ ਦੇ ਵਿੱਚ ਕਦੇ ਅੰਧੇਰਾ ਦੇਖਿਐ ਤੁਸੀਂ? ਪਰ ਉੱਲੂ ਨੂੰ ਪੁੱਛੋ? ਉਹਨੂੰ ਅੰਧੇਰਾ ਦਿਸੇਗਾ। ਉਹ ਉੱਲੂ ਦੀਆਂ ਅੱਖਾਂ 'ਚ ਕਸਰ ਐ, ਅੰਧਕਾਰ ਦੋਸ਼ ਐ। ਹੁਣ ਉਹਦੇ ਅੰਧਕਾਰ ਦੇ ਦੋਸ਼ ਪਿੱਛੇ ਸੂਰਜ ਦਾ ਪ੍ਰਕਾਸ਼ ਤਾਂ ਨਹੀਂ ਕਮਜੋਰ ਹੋ ਜਾਣਾ? ਇਵੇਂ ਜਿੱਕਣ ਜੀਵ ਦਾ ਜਿਹੜਾ ਮਨ ਹੈ, ਇਹਦੇ ਵਿੱਚ ਵਿਸ਼ੇ ਵਿਕਾਰ ਭਰੇ ਪਏ ਨੇ, ਇਹ ਉਹਦੇ ਈ ਮਗਰ ਚਲਦੈ ਗਾ। ਜੇ ਇਹਨੂੰ ਇੱਕ ਵਾਰੀ ਵੀ ਪ੍ਰਮੇਸ਼ਰ ਦੇ ਦਰਸ਼ਨ ਹੋ ਜਾਣ, ਦਸਵੇਂ ਪਾਤਸ਼ਾਹ ਜੀ ਨੇ ਲਿਖਿਐ–

**ਏਕ ਚਿੱਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥**

(ਦਸਮ ਗ੍ਰੰਥ)

ਇੱਕ ਛਿੰਨ ਮਾਤਰ ਵੀ ਇਹਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜੈ ਫੇਰ ਤਾਂ ਕਬੀਰ ਬਣ ਜੇਗਾ, ਨਾਮਦੇਵ ਬਣ ਜੇਗਾ, ਧੰਨਾ ਬਣ ਜੇਗਾ। ਫੇਰ ਇਹ ਦੁਨੀਆਂ ਦਾ ਆਦਮੀ ਨਹੀਂ ਰਹੇਗਾ, ਬਖਸ਼ਿਆ ਜਾਏਗਾ–

**ਜਾ ਕਉ ਅਪੁਨੀ ਕਰੈ ਬਖਸੀਸ॥ ਤਾ ਕਾ ਲੇਖਾ ਨ ਗਨੈ ਜਗਦੀਸ॥**

(ਪੰਨਾ–੨੭੭)

ਇਹਦਾ ਤਾਂ ਲੇਖਾ ਹੀ ਮੁੱਕ ਜੂ ਸਾਰਾ। ਹੁਣ ਫੇਰ ਪੜ੍ਹਦੇ ਪਿਛਲੀ ਪੰਕਤੀ–

ਅੰਤਰਿ ਬਾਹਰਿ ਥਾਨ ਥਨੰਤਰਿ ਜਤ ਕਤ ਪੇਖਉ ਸੋਈ॥

ਨਾਨਕ ਗੁਰੁ ਪਾਇਓ ਵਡਭਾਗੀ ਤਿਸੁ ਜੇਵਡੁ ਅਵਰੁ ਨ ਕੋਈ॥

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

❑

ੴ ਸਤਿਗੁਰ ਪ੍ਰਸਾਦਿ॥

**ਧਨਾਸਰੀ ਮਹਲਾ ੫ ॥**

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥**

**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥੧ ॥**

**ਠਾਕੁਰੁ ਗਾਈਐ ਆਤਮ ਰੰਗਿ॥**

**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ਰਹਾਉ॥**

**ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥**

**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥੨ ॥੪ ॥੩੫॥**

(ਪੰਨਾ-੬੭੯)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !ਸਤਿਨਾਮੁ ਸ੍ਰੀ ਵਾਹਿਗੁਰੂ !!

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥** (ਪੰਨਾ-੧੪੦੯)

ਇਹ ਸ੍ਰੀ ਗੁਰੂ ਪੰਚਮ ਪਾਤਸ਼ਾਹ ਦੁਆਰੇ ਰੱਬੀ ਬਾਣੀ ਦਾ ਸ਼ਬਦ ਆਇਐ ਗਾ। ਜੈਸਾ ਪ੍ਰਮੇਸ਼ਰ ਪ੍ਰੇਰਨਾ ਕਰੇਗਾ, ਉਹਦੀ ਵਿਆਖਿਆ ਕਰਾਂਗੇ। ਪਰ ਇਹ ਰੱਬੀ ਬਾਣੀ ਐ, ਰੱਬੀ ਬਾਣੀ ਦੀ ਵਿਆਖਿਆ ਰੱਬ ਦੀ ਕਿਰਪਾ ਤੇ ਈ ਹੋ ਸਕਦੀ

ਐ। ਕਿਉਂ? ਪੂਰਨ ਸਤੋਗੁਣ ਦੀ ਬਾਣੀ ਐ। ਅੰਤਹਕਰਣ ਵਿੱਚ ਪੂਰਨ ਸਤੋਗੁਣ ਹੋਵੇ ਤਾਂ ਇਹ ਬਾਣੀ ਦੀ ਵਿਆਖਿਆ ਹੋ ਸਕਦੀ ਐ। ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਚੱਲ–

**ਧਨਾਸਰੀ ਮਹਲਾ ੫ ॥**

ਧਨਾਸਰੀ ਰਾਗ ਦੇ ਵਿੱਚ, ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਕਥਨ ਕਰਦੇ ਨੇ–

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ**

ਏਸ ਯੁਗ ਮੇਂ, ਕਲਯੁਗ ਮੇਂ, ਜੀਹਨੂੰ ਹਰੀ ਦਾ ਰੰਗੁ ਮਹਿਨੇ ਪ੍ਰੇਮ ਲੱਗ ਗਿਆ–

**ਜਿਨ ਪ੍ਰੇਮ ਕੀਉ ਤਿਨਹੀ ਪ੍ਰਭੁ ਪਾਇਉ ॥** (ਦਸਮ ਗ੍ਰੰਥ)

ਏਸ ਯੁਗ ਦੇ ਵਿੱਚ ਰੰਗੁ ਨਾਉਂ ਐ ਪ੍ਰੇਮ ਦਾ, ਰੰਗੁ ਨਾਉਂ ਐ ਅਨੰਦ ਦਾ ਤੇ ਅਨੰਦ ਪ੍ਰਮੇਸ਼ਰ ਦਿੰਦੈ। ਏਥੇ ਰੰਗੁ ਪ੍ਰੇਮ ਦਾ ਵਾਚਕ ਹੈ। ਜਿਸਨੂੰ ਕਲਯੁਗ ਦੇ ਵਿੱਚ ਪ੍ਰਮੇਸ਼ਰ ਦੇ ਨਾਲ ਇਹਦੇ ਮਨ ਦਾ ਪ੍ਰੇਮ ਲੱਗ ਗਿਆ–

**ਸੋ ਕਹੀਅਤ ਹੈ ਸੂਰਾ ॥**

ਉਹ ਬੜਾ ਸੂਰਮਾ ਆਦਮੀ ਐਂ। ਪ੍ਰੇਮ ਉਦੋਂ ਲੱਗਦੈ ਗਾ ਜਦ ਇਹਨੂੰ ਸੰਸਾਰ ਦੇ ਵਿੱਚ ਮਿੱਥਿਅਤਵ ਨਿਸਚਾ ਹੋ ਜੈ। ਜਦ ਸੰਸਾਰ ਇਹਨੂੰ ਉਤਪਤੀ, ਨਾਸ਼, ਪਰਲੋ ਵਾਲਾ ਲੱਗ ਜਾਏ ਬਈ ਇਹ ਉਤਪਤੀ ਆਲੀ, ਪਾਲਣਾ, ਨਾਸ਼ ਆਲੀ ਵਸਤੂ ਐ। ਇਹ ਵਸਤੂਆਂ ਉਤਪਨ ਵੀ ਹੋਣੀਆਂ ਨੇ ਤੇ ਨਾਸ਼ ਵੀ ਹੋਣੀਆਂ ਨੇ ਪਰ ਇੱਕ ਪ੍ਰਮੇਸ਼ਰ ਹੈ ਜਿਹੜਾ ਉਤਪਤੀ, ਨਾਸ਼ ਤੇ ਰਹਿਤ ਹੈ, ਓਸ ਦੀ ਅੱਜ ਤੱਕ ਉਤਪਤੀ ਨਹੀਂ ਹੋਈ, ਕਦੇ ਨਾਸ਼ ਨਹੀਂ ਹੋਇਆ। ਕਿਉਂ? ਉਹ ਸਤਿ ਹੈ–

**ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥**
**ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥** (ਪੰਨਾ–੨੮੫)

ਉਹ ਸਤਿ ਚਿੱਤ ਅਨੰਦ ਜੋ ਪ੍ਰਮੇਸ਼ਰ ਹੈ, ਵਿਆਪਕ, ਪਰੀਪੂਰਨ ਹੈ,

ਨਿਯੰਤਾ, ਸਭ ਦਾ ਮਾਲਕ। ਓਸ ਦੇ ਨਾਲ ਜੀਹਦਾ ਪ੍ਰੇਮ ਕਲਯੁਗ ਦੇ ਵਿੱਚ ਲੱਗ ਗਿਆ, ਉਹ ਈਸ਼ਰੀ ਕਿਰਪਾ ਦੁਆਰੇ–

**ਆਤਮ ਜਿਣੈ ਸਗਲ ਵਸਿ ਤਾ ਕੈ**

**ਆਤਮ ਜਿਣੈ**– ਆਤਮਾ ਨਾਉਂ ਸਾਖਸ਼ੀ, ਚੇਤਨ ਦਾ ਐ, ਇਹਦੇ ਆਪੇ ਦਾ ਐ। ਇਹਨੂੰ ਉਹਦੀ ਜਿੱਤ-ਹਾਰ ਨਹੀਂ ਪੜੇਗੀ। ਓਥੇ ਜਿੱਤ ਹਾਰ ਨਹੀਂ ਹੈ, ਆਤਮਾ 'ਚ, ਓਹਦੇ 'ਚ ਕੋਈ ਜੁੜਦਾ ਈ ਨੀਂ। ਏਥੇ ਆਤਮਾ ਵਾਚਕ ਐ, ਮਨ ਦਾ। ਜੀਹਨੇ ਮਨ ਨੂੰ ਜਿੱਤ ਲਿਆ। ਹੁਣ ਫੇਰ ਪੜ੍ਹ–

**ਆਤਮ ਜਿਣੈ ਸਗਲ ਵਸਿ ਤਾ ਕੈ**

**ਮਨਿ ਜੀਤੈ ਜਗੁ ਜੀਤੁ ॥** (ਪੰਨਾ-੬)

ਜੀਹਨੇ ਮਨ ਨੂੰ ਜਿੱਤ ਲਿਆ, ਓਹਨੇ ਸਾਰੇ ਜਗਤ ਨੂੰ ਜਿੱਤ ਲਿਆ। ਮਨ ਈ ਇੱਕ ਐਹੀ ਜਿਹੀ ਬਲਾਅ ਐ, ਇਹਦਾ ਮਨ ਨਹੀਂ ਜਿੱਤਿਆ ਜਾਂਦਾ। ਜਬ ਤੱਕ ਮਨ ਇਹਦਾ ਨਾਮ ਨਾਲ ਨਹੀਂ ਜੁੜਦਾ ਤਬ ਤੱਕ ਮਨ ਨਹੀਂ ਜਿੱਤਿਆ ਜਾਂਦਾ। ਮਨ ਜਿੱਤਣ ਦਾ ਇੱਕੋ ਈ ਤਰੀਕੈ ਗਾ। ਜਦ ਪ੍ਰੇਮਾ ਭਗਤੀ ਦੇ ਵਿੱਚ ਆ ਜੈ, ਪ੍ਰਮੇਸ਼ਰ ਦੇ ਨਾਮ ਦੇ ਨਾਲ ਮਨ ਜੁੜ ਜੈ, ਮਨ ਜਿੱਤਿਆ ਜਾਏਗਾ। ਉਹਦੇ ਸਭ ਵੱਸ 'ਚ ਐ ਪ੍ਰਮੇਸ਼ਰ ਦੇ, ਪਰ ਜੇ ਮਨ ਨੂੰ ਜਿੱਤ ਲਵੇ ਤਾਂ

ਇਹਦਾ ਕਾਰਜ ਸਿੱਧ ਹੋ ਜਾਵੇ–

**ਜਾ ਕਾ ਸਤਿਗੁਰੁ ਪੂਰਾ ॥੧॥**

ਜਿਸ ਦਾ ਪੂਰਨ ਸਤਿਗੁਰੂ ਐ, ਉਹ ਮਨ ਨੂੰ ਜਿੱਤ ਲਵੇ। ਬਾਬੇ ਬੁੱਢੇ ਨੇ ਮਨ ਨੂੰ ਜਿੱਤ ਲਿਆ, (ਅਜਿੱਤੇ) ਰੰਧਾਵੇ ਨੇ ਮਨ ਜਿੱਤ ਲਿਆ, ਕਬੀਰ ਨੇ ਮਨ ਜਿੱਤਿਆ, ਧੰਨੇ ਨੇ ਮਨ ਜਿੱਤਿਆ। ਜੋ ਬ੍ਰਹਮ ਗਿਆਨੀ ਹੋਏਗਾ, ਉਹਦਾ ਮਨ ਉਹਦੇ ਵੱਸ 'ਚ ਹੋਏਗਾ। ਮਨ ਦੀ ਸੱਤਾ ਤਾਂ ਕੋਈ ਨਹੀਂ ਹੈ। ਸੰਕਲਪ-ਵਿਕਲਪ ਹੀ ਮਨ ਐ, ਸੰਕਲਪ-ਵਿਕਲਪ ਨੂੰ ਮਨ ਕਹਿੰਦੇ ਨੇ। ਨਿਸ਼ਚੇ ਆਤਮਕ ਦ੍ਰਿਸ਼ਟੀ ਨੂੰ ਬੁੱਧੀ ਕਹਿੰਦੇ ਨੇ, ਹੰਗਤਾ ਆਲੀ ਬਿਰਤੀ ਨੂੰ ਹੰਗ ਕਹਿੰਦੇ ਨੇ ਤੇ ਚਿੰਤਨ ਆਲੀ ਬਿਰਤੀ ਨੂੰ ਚਿੱਤ ਕਹਿੰਦੇ ਨੇ, ਚਾਹੇ ਦੁਨੀਆਂ ਦਾ ਚਿੰਤਨ ਕਰੇ, ਚਾਹੇ ਰੱਬ

ਦਾ ਚਿੰਤਨ ਕਰੇ। ਏਸ ਕਰਕੇ, ਜਿੱਤ ਹਾਰ ਮਨ ਕਰਦੈ। ਆਤਮਾ ਅਜਿੱਤ ਹੈ, ਉਹ ਸਾਹਿਬ ਹੈ, ਮਾਲਕ ਹੈ–

**ਠਾਕੁਰੁ ਗਾਈਐ ਆਤਮ ਰੰਗਿ॥**

ਪ੍ਰੇਮ ਦੇ ਨਾਲ ਠਾਕੁਰ ਦਾ ਨਾਮ ਜਪੀਏ, ਨਿਧਿਆਸਨ ਕਰੀਏ, ਸਿਮਰਨ ਕਰੀਏ। ਇੱਕ ਠਾਕੁਰਾਂ ਦਾ ਉਪਾਸ਼ਕ ਗੁਰੂ ਅਰਜਨ ਦੇਵ ਦੇ ਪਾਸ ਆਇਆ। ਕਹਿੰਦਾ, ਜੀ ਤੁਸੀਂ ਠਾਕੁਰਾਂ ਨੂੰ ਨਹੀਂ ਮੰਨਦੇ? ਗੁਰੂ ਸਾਹਿਬ ਕਹਿੰਦੇ–

**ਭਰਮੇ ਭੂਲਾ ਸਾਕਤੁ ਫਿਰਤਾ॥ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧ ॥ਰਹਾਉ॥**
**ਜਿਸੁ ਪਾਹਣ ਕਉ ਠਾਕੁਰੁ ਕਹਤਾ॥ਓਹੁ ਪਾਹਣੁ ਲੈ ਉਸ ਕਉ ਡੁਬਤਾ॥੨ ॥**
**ਗੁਨਹਗਾਰ ਲੂਣ ਹਰਾਮੀ॥ਪਾਹਣ ਨਾਵ ਨ ਪਾਰਗਿਰਾਮੀ॥** (ਪੰਨਾ–੭੩੯)

ਪੱਥਰ ਦੀ ਬੇੜੀ ਤੇ ਚੜ੍ਹਕੇ ਕੋਈ ਪਾਰ ਨਹੀਂ ਹੋਇਆ। ਏਸ ਕਰਕੇ, ਇਹ ਜਿਹੜਾ ਠਾਕੁਰ ਹੈ, ਇਹ ਤਾਂ ਪ੍ਰਤੀਕ ਉਪਾਸ਼ਨੈ, ਇਹ ਹੰਗਰੈ ਉਪਾਸ਼ਨਾ ਨਹੀਂ ਹੈ। ਗੁਰੂ ਸਾਹਿਬ ਨੂੰ ਉਹ ਬੈਰਾਗੀ ਸੰਤ ਕਹਿੰਦਾ, ਜੀ ਤੁਸੀਂ ਠਾਕੁਰ ਨੂੰ ਨਹੀਂ ਮੰਨਦੇ?

**ਗੁਰ ਮਿਲਿ ਨਾਨਕ ਠਾਕੁਰੁ ਜਾਤਾ॥**
**ਜਲਿ ਥਲਿ ਮਹੀਅਲਿ ਪੂਰਨ ਬਿਧਾਤਾ॥** (ਪੰਨਾ–੭੩੯)

ਸਾਡਾ ਤਾਂ ਪਰੀਪੂਰਨ ਠਾਕੁਰ ਐ। ਉਹ ਜਦ ਅਸੀਂ ਗੁਰੂ ਨੂੰ ਮਿਲ ਗੇ, ਇਹ ਪੂਰਾ ਪਤਾ ਲੱਗ ਗਿਆ। ਇਹ ਦ੍ਰਸ਼ਟਾ, ਦ੍ਰਿਸ਼ਯ ਆਦਿ ਸਭ ਕੁੱਛ ਆਪ ਹੈ–

**ਮੂਈ ਸੁਰਤਿ ਬਾਦੁ ਅਹੰਕਾਰੁ॥ਓਹੁ ਨ ਮੂਆ ਜੋ ਦੇਖਣਹਾਰੁ॥੨ ॥**
**ਜੈ ਕਾਰਣਿ ਤਟਿ ਤੀਰਥ ਜਾਹੀ॥ਰਤਨ ਪਦਾਰਥ ਘਟ ਹੀ ਮਾਹੀ॥**
**ਪੜਿ ਪੜਿ ਪੰਡਿਤੁ ਬਾਦੁ ਵਖਾਣੈ।ਭੀਤਰਿ ਹੋਦੀ ਵਸਤੁ ਨ ਜਾਣੈ॥੩ ॥**
(ਪੰਨਾ– ੧੫੨)

ਐਥੇ ਤੱਕ ਜਾ ਕੇ ਉਹ ਗੁਰੂ ਸਾਹਿਬ ਨੇ ਬਖਸ਼ਿਆ ਸੀ। ਉਹ ਕਹਿੰਦਾ, ਜੀ ਤੁਸੀਂ ਨਹੀਂ ਮਰੋਂਗੇ? ਮੇਰਾ ਲੜਕਾ ਮਰ ਗਿਆ, ਮੈਨੂੰ ਸੋਗ ਐ। ਤੁਸੀਂ ਨਹੀਂ ਮਰੋਂਗੇ?

**ਹਉ ਨ ਮੂਆ ਮੇਰੀ ਮੁਈ ਬਲਾਇ॥ਓਹੁ ਨ ਮੂਆ ਜੋ ਰਹਿਆ ਸਮਾਇ॥**
**ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ਮਰਤਾ ਜਾਤਾ ਨਦਰਿ ਨ ਆਇਆ॥**
(ਪੰਨਾ–੧੫੨)

ਜਿਹੜਾ ਦ੍ਰਿਸ਼ਟਾ ਸੀ, ਓਹੀ ਵਿਆਪਕ ਐ। ਦ੍ਰਸ਼ਟਾ ਤੱਕ ਇਹਨੂੰ ਗੁਰੂ ਪੁਚਾਅ ਸਕਦੈ, ਸਾਖਸ਼ੀ ਤੱਕ ਇਹਨੂੰ ਗੁਰੂ ਪੁਚਾਅ ਸਕਦੈ, ਪਾਰਖ ਤੱਕ ਇਹਨੂੰ ਗੁਰੂ ਪੁਚਾਅ ਸਕਦੈ। ਕਬੀਰ ਸਾਹਿਬ ਨੇ ਆਪਣੇ ਬੀਜਕ (ਗ੍ਰੰਥ) ਦੇ ਵਿੱਚ ਪਾਰਖ ਦੇ ਅੱਗੇ ਪੁਚਾਅ 'ਤਾ ਤੇ ਗੁਰੂ ਸਾਹਿਬ ਨੇ ਵੀ ਸਾਫ ਲਿਖਿਐ–

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥** (ਪੰਨਾ–੧੪੪)

ਪਾਰਖੁ ਤਾਂ ਇਹਦਾ ਆਪਾ ਆਤਮਾ ਹੈਗਾ, ਜਿਹੜਾ ਖੋਟੇ ਖਰੇ ਨੂੰ ਪਛਾਨਣ ਵਾਲੈ ਗਾ। ਖੋਟਾ ਕੌਣ ਐ? ਮਨ। ਮਨ ਹਰ ਵਕਤ ਸ਼ੁੱਧ ਨਹੀਂ ਹੁੰਦਾ ਉਹੋ ਜਿਹਾ। ਖੋਟੇ ਖਰੇ ਸੰਕਲਪਾਂ ਨੂੰ, ਖਿਆਲਾਂ ਨੂੰ ਪਛਾਨਣ ਆਲਾ,

ਉਹ ਪਾਰਖ ਹੈ। ਵਿਆਪਕ ਤਾਂ ਇਹਦੀ ਦ੍ਰਿਸ਼ਟੀ 'ਚ ਆਉਂਣੈ ਜੇ ਅਖੰਡਾਕਾਰ, ਬ੍ਰਹਮਾਕਾਰ ਬਿਰਤੀ ਹੋਏਗੀ ਤਾਂ ਇਹ ਵਿਆਪਕ ਮੇਂ ਪਹੁੰਚੇਗਾ, ਇਹਦੀ ਦਸ਼ਾ ਵੀ ਬਦਲ ਜੂ। ਏਸ ਕਰਕੇ, ਜੀਹਨੇ, ਮਨ ਨੂੰ ਜਿੱਤ ਲਿਆ, ਸਾਰਾ ਸੰਸਾਰ ਜਿੱਤ ਲਿਆ–

**ਸਰਣੀ ਪਾਵਨ ਨਾਮ ਧਿਆਵਨ**

ਉਹ ਗੁਰੂ ਸਾਹਿਬ ਜੀ ਮਹਾਰਾਜ ਕਹਿੰਦੇ–

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**
(ਪੰਨਾ–੫੪੪)

ਸਰਣੀ ਪੈਣੈ ਗਾ ਤੇ ਨਾਮ ਨੂੰ ਧਿਆਉਣੈ ਗਾ। ਨਾਮ ਦਾ ਸਿਮਰਨ ਕਰਨੈ। ਪ੍ਰਮੇਸ਼ਰ ਦੀ ਸਰਣਾਗਤੀ ਅਖੀਰੀ–

**ਸਰਵ ਧਰਮਾਨ ਪਰਿਤਯਜਯ ਮਾਮੇਕੰ ਸਰਣੰ ਵ੍ਰਜ।**

**ਅਹੰ ਤਵਾ ਸਰਵ ਪਾਪੇਭਯੋ ਮੋਖਸ਼ਯ ਸ਼ਿਯਾਮਿ ਮਾ ਸੁਚ:।** (ਗੀਤਾ ੧੮/੬੬)

ਅਖੀਰੀ ਦਾ ਸਲੋਕ ਗੀਤਾ ਦਾ ਏਹੀ ਹੈ। ਐਥੇ ਗੀਤਾ ਸਮਾਪਤ ਕੀਤੀ,

ਸ਼ਰਣਾਗਤੀ ਮੇ ਗੀਤਾ ਸਮਾਪਤ ਕੀਤੀ। ਦੁਨੀਆਂ ਦੀਆਂ ਜਿਤਨੀਆਂ ਭਗਤੀਆਂ ਨੇ ਪਹਿਲੀਆਂ, ਉਹ ਸ਼ਰਣਾਗਤੀ ਦੇ ਵਿੱਚ ਜਾ ਕੇ ਸਮਾਪਤ ਹੋਈਆਂ। ਉਹ ਪੂਰਨ ਪ੍ਰੇਮਾ ਭਗਤੀ ਤੇ–

**ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥**

(ਪੰਨਾ–੧੩੮੮)

ਪ੍ਰੇਮਾ ਭਗਤੀ ਜਦ ਇਹਦੇ ਹਿਰਦੇ 'ਚ ਆ ਗੀ ਤਾਂ ਇਹ ਸੰਤ ਬਣਜੇਗਾ। ਪ੍ਰਮੇਸ਼ਰ ਦੀ ਕਿਰਪਾ ਦੁਆਰੇ ਇਹ ਸੰਤ ਬਣਜੇਗਾ। ਸੰਤ ਕੀ ਕੰਮ ਕਰਦੈ? ਸੰਤ, ਰੱਬ ਦਿਖਾਲ ਦਿੰਦੈ। ਗੁਰੂ ਸਾਹਿਬ ਨੇ ਲਿਖਿਐ ਪੰਚਮ ਪਾਤਸ਼ਾਹ ਨੇ–

**ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥** (ਪੰਨਾ– ੨੯੩)

ਸੰਤ ਦੇ ਸੰਗ ਨਾਲ ਏਸਨੂੰ ਬੋਧ ਹੋ ਜਾਂਦੈ, ਮੇਰਾ ਸਾਕਸ਼ੀ, ਚੇਤਨ (ਉਹ) ਵਿਆਪਕ ਹੈ। ਉਹ ਭਾਈ ਵੀਰ ਸਿਹੁੰ ਨੇ ਏਹਦੇ ਤੇ ਬਹੁਤ ਸੁਹਣਾ ਲਿਖਿਐ। ਉਹ ਕਹਿੰਦਾ, ਉਹ ਕੀ ਐ? ਉਹ ਸਾਕਸ਼ੀ ਰੂਪੇਣ ਸਭ ਦੇ ਅੰਦਰ ਬਿਰਾਜਮਾਨ ਐ। ਉਹ ਗੁਰੂ ਸਾਹਿਬ ਨੇ ਵੀ ਲਿਖਿਐਗਾ–

**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥** (ਪੰਨਾ–੫੨੦)

ਉਹ **ਦਾਨਾ ਬੀਨਾ** ਸਾਈਂ ਐ। ਥੁਆਡੇ ਅੰਦਰ ਜੋ ਦਾਨਾ ਤੇ ਬੀਨਾ ਐ, ਬੀਨਾ ਨਾਉਂ ਐ ਦੇਖਣੇ ਆਲੇ ਦਾ, ਦਾਨਾ ਨਾਉਂ ਐ ਜਾਨਣੇ ਆਲੇ ਦਾ। ਜਾਨਣ, ਦੇਖਣ ਆਲਾ ਇੱਕ ਚੇਤਨ ਐ। ਦੁਨੀਆਂ ਦਾ ਕੋਈ ਜੜ੍ਹ ਪਦਾਰਥ ਨਾ ਜਾਨਣੇ ਆਲਾ ਤੇ ਨਾ ਦੇਖਣੇ ਆਲਾ, ਐਥੇ ਸਮਾਪਤੀ ਹੋ ਜਾਂਦੀ ਐ। ਉਹ ਸਾਈਂ ਐ, ਉਹ ਮਾਲਕ ਐ। ਉਹ ਕਹਿੰਦਾ, ਜੀ ਉਹ ਸਾਈਂ ਕੈਸੇ ਹੈ? ਉਹ ਕਹਿੰਦਾ, ਉਹ ਸਾਰਿਆਂ ਦੇ ਅੰਦਰ ਸਾਕਸ਼ੀ ਰੂਪੇਣ ਬਿਰਾਜਮਾਨ ਐ। ਉਹ ਸਾਈਂ ਸਾਰਿਆਂ ਦੇ ਅੰਦਰ ਦ੍ਰਸ਼ਟਾ ਰੂਪੇਣ ਬਿਰਾਜਮਾਨ ਹੈ, ਉਹ ਪਾਰਖ ਰੂਪੇਣ ਬਿਰਾਜਮਾਨ ਹੈ। ਏਸ ਕਰਕੇ, ਭਾਈ ! ਜੋ ਪ੍ਰਮੇਸ਼ਰ ਹੈ, ਉਹਦਾ ਭਾਈ ! ਸਿਮਰਨ ਕਰਨਾ ਤੇ ਸ਼ਰਣ ਪੈਣਾ ਤੇ ਨਾਮ ਦਾ ਧਿਆਉਣਾ। ਨਾਮ ਦਾ ਹੀ ਜਪਣਾ, ਨਾਮ ਦਾ ਹੀ ਸਿਮਰਨ ਕਰਨਾ–

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ- ੨੯੫)

ਇਹਦਾ ਅਧਾਰ ਸਿਮਰਨ ਤੇ ਹੈ। ਜਦ ਤੱਕ ਪ੍ਰਮੇਸ਼ਰ ਗੁਰੂ ਦੀ ਕਿਰਪਾ ਤੇ, ਇਹਨੂੰ ਸਿਮਰਨ ਨਹੀਂ ਪ੍ਰਾਪਤ ਹੋਇਆ ਤਬ ਤੱਕ ਅਧਾਰ ਨਹੀਂ ਹੋਏਗਾ-

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ- ੨੯੫)

ਸਿਮਰਨ ਕੀਹਦਾ ਕਰਨੈ? ਨਾਮ ਦਾ-

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥**
**ਨਾਨਕ ਤਿਨਹਿ ਨਿਰੰਜਨੁ ਜਾਨਿਆ॥** (ਪੰਨਾ-੨੮੧)

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥** (ਪੰਨਾ-੭੧੪)

ਜੇ ਤੂੰ ਅਬਿਨਾਸੀ ਪਦ ਦੀ ਪ੍ਰਾਪਤੀ ਚਾਹੁੰਨੈ ਤਾਂ ਸਦਾ ਸਿਮਰਨ ਕਰ, ਕੁੱਛ ਹੋਰ ਨਹੀਂ। ਸਿਮਰਨ ਤੇ ਪ੍ਰਮੇਸ਼ਰ ਪ੍ਰਾਪਤ ਹੋਣੈ, ਸਿਮਰਨ ਓਸ ਪ੍ਰਮੇਸ਼ਰ ਦੇ ਨਾਮ ਦਾ ਕਰਨੈ। ਨਾਮ-ਨਾਮੀ ਦਾ ਅਭੇਦ ਹੈ ਜਦ ਤੇਰਾ ਮਨ ਨਾਮ ਨਾਲ ਜੁੜ ਗਿਆ, ਤੈਨੂੰ ਨਾਮੀ ਪ੍ਰਾਪਤ ਹੋ ਜੂ। ਤੇਰਾ ਜਿੰਨਾਂ ਵੀ ਆਉਣਾ ਜਾਣਾ ਐ, ਸਾਰਾ ਮੁੱਕ ਜੇਗਾ-

**ਸੇਵਾ ਕਰਤ ਹੋਇ ਨਿਹਕਾਮੀ॥ਤਿਸ ਕਉ ਹੋਤ ਪਰਾਪਤਿ ਸੁਆਮੀ॥**

(ਪੰਨਾ-੨੮੬)

ਸੇਵਾ ਤੇ ਅੰਤਹਕਰਨ ਸ਼ੁੱਧ ਹੋਣੈ, ਸੇਵਾ ਤੇ ਈ ਪ੍ਰਮੇਸ਼ਰ ਪ੍ਰਾਪਤ ਲਿਖਿਆ ਵੈ-

**ਭਈ ਪਰਾਪਤਿ ਮਾਨੁਖ ਦੇਹੁਰੀਆ॥ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

(ਪੰਨਾ-੧੨)

ਇਹ ਤੇਰੀ ਬਰੀਆ ਗੋਬਿੰਦ ਮਿਲਣ ਦੀ ਸਫਲ ਹੋਜੇਗੀ। ਏਸ ਕਰਕੇ, ਭਾਈ! ਪ੍ਰਮੇਸ਼ਰ ਦਾ ਸਿਮਰਨ ਕਰੋ ਤੇ ਉਹਦਾ ਧਿਆਨ ਕਰੋ-

**ਸਹਜਿ ਸਮਾਵਨ ਸੰਗਿ॥੧॥ਰਹਾਉ॥**

ਸਹਜਿ ਸਰੂਪ ਦੇ ਵਿੱਚ ਮਨ ਤੇਰਾ ਸਮਾਅ ਜਾਏ। ਮਨ ਸਮਾਅ ਗਿਆ ਤੇ ਸੰਸਾਰ ਮੁੱਕ ਜਾਣੈ ਗਾ, ਪ੍ਰਮਾਤਮਾ ਦੀ ਪ੍ਰਾਪਤੀ ਹੋ ਜੂ। ਏਸੇ ਕਰਕੇ, ਗੁਰੂ ਸਾਹਿਬ ਨੇ ਲਿਖਿਐ-

**ਇਸ ਤੇ ਊਪਰਿ ਨਹੀ ਬੀਚਾਰੁ॥ ਜਾ ਕੈ ਮਨਿ ਬਸਿਆ ਨਿਰੰਕਾਰੁ॥**

(ਪੰਨਾ-੨੯੨)

ਐਦੂੰ ਅੱਗੇ ਕੋਈ ਵਿਚਾਰ ਨਹੀਂ ਹੈ। ਪ੍ਰਮਾਤਮਾ ਦੀ ਪ੍ਰਾਪਤੀ ਤੱਕ ਅਖੀਰੀ ਅਖੰਡਾਕਾਰ, ਬ੍ਰਹਮਾਕਾਰ ਬਿਰਤੀ ਜੀਹਨੂੰ ਲਿਵ ਕਹਿੰਦੇ ਨੇ, ਉਹ ਲਿਵ ਤੇ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਣੀ ਐ-

**ਰਹਾਉ॥**

ਹਾਂ ਜੀ-

**ਜਨ ਕੇ ਚਰਨ ਵਸਹਿ ਮੇਰੈ ਹੀਅਰੈ**

ਜਨ ਦੇ ਚਰਨ ਮੇਰੇ ਹਿਰਦੇ 'ਚ ਵਸਦੇ ਨੇ। **ਚਰਨ** ਨਾਉਂ ਨਾਮ ਦਾ ਵੀ ਹੈ। ਉਹ ਨਾਮ ਜਿਹੜਾ ਮੈਨੂੰ ਗੁਰੂ ਨੇ ਦਿੱਤੈ, ਉਹ ਮੇਰੇ ਰਿਹਦੇ 'ਚ ਵਸਦੈ। ਉਹ ਨਾਮ ਨੇ ਨਾਮੀ ਲੈ ਆਂਦਾ-

**ਗੁਰੁ ਜੋਤਿ ਅਰਜੁਨ ਮਾਹਿ ਧਰੀ॥** (ਪੰਨਾ-੧੪੦੯)

ਗੁਰੂ ਰਾਮਦਾਸ ਜੀ ਨੇ ਉਹ ਜੋਤਿ ਗੁਰੂ ਅਰਜਨ ਦੇ ਵਿੱਚ ਧਰ 'ਤੀ, ਉਹ ਗੁਰੂ ਹੋ ਗਿਆ, ਉਹ ਪੂਰਨ ਗੁਰੂ ਹੋ ਗਿਆ। ਜਦੋਂ ਜੋਤਿ ਰਿਹਦੇ 'ਚ ਪ੍ਰਗਟ ਹੋ ਜੈ, ਉਹ ਗੁਰੂ ਹੋ ਜਾਂਦੈ ਪਰ ਨਾਲ ਇਹ ਵੀ ਲਿਖਿਆ ਵੈ-

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

ਚਾਨਣ ਤਾਂ **ਜੋਤਿ** ਮੇਂ ਹੁੰਦੈ। **ਜੋਤਿ** ਤਾਂ ਹਰੇਕ ਦੇ ਹਿਰਦੇ 'ਚ ਐ। ਜੇ **ਜੋਤਿ** ਨ ਹੋਵੇ ਤਾਂ ਆਪਣੇ ਖਿਆਲਾਂ ਨੂੰ ਕਾਹਦੇ ਨਾਲ ਪਛਾਣੇ, ਬਿਰਤੀਆਂ ਨੂੰ ਕਾਹਦੇ ਨਾਲ ਪਛਾਣੇ। ਹੋਰ ਏਸਦੇ ਕੋਈ ਪਛਾਣ ਆਲੀ ਗੱਲ ਈ ਨਹੀਂ ਹੈਗੀ। ਉਹ **ਜੋਤਿ** ਤਾਂ ਹੈ ਪਰ ਉਹ ਪ੍ਰਗਟ ਨਹੀਂ ਹੈ। ਉਹ ਪੂਰਨ ਗੁਰੂ ਦੀ ਕਿਰਪਾ ਤੇ ਈ

ਪ੍ਰਾਪਤ ਹੋਊ। ਉਹ ਜੋਤੀ ਸਰੂਪ ਪ੍ਰਮੇਸ਼ਰ ਆਪ ਦੁਨੀਆਂ 'ਚ ਆਇਆ–

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥** (ਪੰਨਾ–੧੪੦੮)

ਏਸ ਕਰਕੇ, ਜੋਤੀ ਸਰੂਪ ਜਗਤ ਗੁਰੂ ਬਣਕੇ ਦੁਨੀਆਂ ਦੇ ਵਿੱਚ ਆਇਆ। ਉਹ ਜਗਤ ਗੁਰੂ ਨੇ ਦੁਨੀਆਂ ਦੇ ਵਿੱਚ ਚਾਰ ਉਦਾਸੀਆਂ ਕਰਕੇ, ਜਿਤਨੇ ਵੀ ਪ੍ਰਮੇਸ਼ਰ ਨਾਲ ਮਿਲਣੇ ਆਲੇ ਜਗਿਆਸੂ ਸੇ, ਉਨ੍ਹਾਂ ਸਾਰਿਆਂ ਨੂੰ ਪਾਰ ਕਰ 'ਤਾ, ਸ਼ੇਖ ਬ੍ਰਹਮ ਆਦੀਆਂ ਨੂੰ–

**ਸੰਗਿ ਪੁਨੀਤਾ ਦੇਹੀ॥**

ਕਹਿੰਦੇ ਤੂੰ ਤਾਂ ਪਵਿੱਤਰ ਪਹਿਲਾਂ ਈ ਹੈਂ, ਚੇਤਨ ਤਾਂ ਨਿੱਤ ਪਵਿੱਤਰ ਐ ਪਰ ਤੇਰੀ ਸਾਥ ਦੇਹ ਵੀ ਪਵਿੱਤਰ ਹੋਜੇਗੀ ਜਦ ਤੈਨੂੰ ਜੋਤਿ ਦਾ ਬੂਝ ਹੋ ਗਿਆ ਬਈ 'ਜੋਤੀ ਜੋਤਿ' ਪ੍ਰਮੇਸ਼ਰ ਇੱਕੈ ਗਾ। ਉਹ ਸਾਰਿਆਂ ਦੇ ਹਿਰਦਿਆਂ 'ਚ ਉਹਦੀ ਜੋਤਿ ਹੈ। ਇਹ ਤੇਰਾ ਸਰੀਰ ਵੀ ਪਵਿੱਤਰ ਹੋ ਜੇਗਾ–

**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ**

ਹੇ **ਕਿਰਪਾ ਨਿਧਿ** ਕਿਰਪਾ ਦੇ ਖਜਾਨੇ, ਕਿਰਪਾ ਦੇ ਸਮੁੰਦਰ ਪ੍ਰਮੇਸ਼ਰ! ਮੈਨੂੰ ਉਨ੍ਹਾਂ ਜਨਾਂ ਦੀ ਧੂੜ ਦਿਉ। ਮੈਂ ਗੁਰੂ ਰਾਮਦਾਸ ਦੀ ਧੂੜ ਮੰਗਦਾਂਗਾ–

**ਨਾਨਕ ਕੈ ਸੁਖੁ ਏਹੀ॥**

ਗੁਰੂ ਅਰਜਨ ਦੇਵ ਜੀ ਕਹਿੰਦੇ, ਮੈਨੂੰ ਤਾਂ ਏਹੀ ਸੁੱਖ ਹੈ, ਮੈਨੂੰ ਜਨਾਂ ਕੀ ਧੂੜ ਦੇ ਦੋ, ਜਨਾਂ ਦਾ ਦਾਸ ਬਣਾਅ ਦੋ। ਉਹ (ਗੁਰੂ ਰਾਮਦਾਸ) ਮੇਰੇ ਤੇ ਕਿਰਪਾ ਕਰਨਗੇ ਮੈਂ ਵੀ ਉਨ੍ਹਾਂ ਦੇ ਚਰਨਾਂ ਦੀ ਧੂੜ ਹੋ ਜੂੰ ਗਾ।

**ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥**
**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

❑

ੴ ਸਤਿਗੁਰ ਪ੍ਰਸਾਦਿ॥

ਸੋਰਠਿ ਮਹਲਾ ੫॥

ਗੁਰਿ ਪੂਰੈ ਚਰਨੀ ਲਾਇਆ॥ ਹਰਿ ਸੰਗਿ ਸਹਾਈ ਪਾਇਆ॥

ਜਹ ਜਾਈਐ ਤਹਾ ਸੁਹੇਲੇ॥ ਕਰਿ ਕਿਰਪਾ ਪ੍ਰਭਿ ਮੇਲੇ ॥੧ ॥

ਹਰਿ ਗੁਣ ਗਾਵਹੁ ਸਦਾ ਸੁਭਾਈ॥ ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ॥੧ ॥ਰਹਾਉ॥

ਨਾਰਾਇਣ ਪ੍ਰਾਣ ਅਧਾਰਾ॥ ਹਮ ਸੰਤ ਜਨਾਂ ਰੇਨਾਰਾ॥

ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ॥੨ ॥

ਪਾਰਬ੍ਰਹਮ ਕਰੇ ਪ੍ਰਤਿਪਾਲਾ॥ ਸਦ ਜੀਅ ਸੰਗਿ ਰਖਵਾਲਾ॥

ਹਰਿ ਦਿਨੁ ਰੈਨਿ ਕੀਰਤਨੁ ਗਾਈਐ॥ ਬਹੁੜਿ ਨ ਜੋਨੀ ਪਾਈਐ॥੩ ॥

ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ ॥

ਜਮਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਾਇਆ ॥੪ ॥੯ ॥੫੯ ॥

(ਪੰਨਾ-੬੨੩)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਸਤਿਨਾਮੁ ਸ੍ਰੀ ਵਾਹਿਗੁਰੂ !!

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨ ਪਰਤਖ੍ਯ ਹਰਿ॥** (ਪੰਨਾ-੧੪੦੯)

ਸ੍ਰੀ ਗੁਰੂ ਅਰਜਨ ਦੇਵ ਦੁਆਰਾ ਰੱਬੀ ਬਾਣੀ ਦਾ ਇਹ ਸ਼ਬਦ ਜੋ ਧੁਰੋਂ ਆਇਐ ਗਾ, ਏਸ ਦੀ ਵਿਆਖਿਆ ਜੈਸੇ ਬੁੱਧੀ ਕੰਮ ਕਰੇਗੀ, ਕਰਾਂਗੇ। ਆਪ ਕਿਰਪਾ ਕਰਕੇ ਸਰਵਣ ਕਰੋ-

**ਸੋਰਠਿ ਮਹਲਾ ੫ ॥**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ-

**ਗੁਰਿ ਪੂਰੈ ਚਰਨੀ ਲਾਇਆ॥ ਹਰਿ ਸੰਗਿ ਸਹਾਈ ਪਾਇਆ॥**

ਏਸ ਸ਼ਬਦ ਦਾ ਤਾਤਪਰਜ ਅਖੀਰੀ ਸ਼ਰਣਾਗਤੀ ਵਿੱਚ ਹੈ। ਗੀਤਾ ਸਾਰੀ ਉਚਾਰੀ ਪਰ ਅਰਜਨ ਦਾ ਸੰਸਕਾਰ ਨਾ ਗਿਆ। ਅਖੀਰੀ ਭਗਵਾਨ ਕ੍ਰਿਸ਼ਨ ਚੰਦਰ ਨੇ ਉਨ੍ਹਾਂ ਨੂੰ ਇੱਕੋ ਈ ਉਪਦੇਸ਼ ਦਿੱਤਾ-

**ਸਰਵ ਧਰਮਾਨ ਪਰਿਤਯਜਯ ਮਾਮੇਕੰ ਸ਼ਰਣੰ ਵ੍ਰਜ।**

**ਅਹੰ ਤਵਾ ਸਰਵ ਪਾਪੇਭਯੋ ਮੋਕਸ਼ਯ ਸ਼ਿਯਾਮਿ ਮਾ ਸੁਚਃ।** (ਗੀਤਾ ੧੮/੬੬)

ਮੱਤ ਸੋਚ ਕਰ ਤੂੰ ਪਾਪਾਂ ਦਾ, ਕਿਸੇ ਚੀਜ ਦਾ। ਤੂੰ ਈਸ਼ਰ ਦੀ ਸ਼ਰਨ ਪੈ ਜਾ, ਗੁਰੂ ਦੀ ਸ਼ਰਨ ਪੈ ਜਾ-

**ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥** (ਪੰਨਾ-੮੬੪)

ਜਦ ਇਹ ਗੁਰੂ ਦੀ ਸ਼ਰਨ, ਪ੍ਰਮੇਸ਼ਰ ਦੀ ਕਿਰਪਾ ਦੁਆਰੇ ਆ ਜਾਂਦੈ-

**ਗੁਰੁ ਪਰਮੇਸਰੁ ਏਕੋ ਜਾਣੁ॥**

ਜਦ ਗੁਰੂ ਦੇ ਚਰਨਾਂ ਨੂੰ ਇਹਦਾ ਮਸਤਕ ਛੋਹ ਗਿਆ ਤਾਂ ਸਮਝੋ ਜਿਹੜਾ ਇਹਦੇ ਸਾਥ ਰਹਿਣੇ ਆਲਾ ਸੀ, ਇਹਦੇ ਸੰਗ ਰਹਿਣੇ ਵਾਲਾ ਸੀ, ਉਹ ਸਹਾਇਤਾ ਕਰਨੇ ਲੱਗ ਗਿਆ-

**ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥**

(ਪੰਨਾ-੬੮੬)

ਇਹ ਸ਼ਰੀਰ, ਤਨ ਮਯ ਸ਼ਰੀਰ, ਏਸ ਸ਼ਰੀਰ ਦੇ ਵਿੱਚ ਇੱਕ ਮਨ ਐ, ਮਨ ਦੇ ਵਿੱਚ ਬਹੁਤ ਕੁੱਛ ਭਰਿਆ ਵੈ। ਥੁਆਨੂੰ ਪਤੈ? ਕਾਮ, ਕਰੋਧ, ਲੋਭ, ਮੋਹ, ਹੰਕਾਰ ਪੰਜ ਵਿਕਾਰ ਨੇ। ਸ਼ਬਦ, ਸਪਰਸ਼, ਰੂਪ, ਰਸ, ਗੰਧ ਪੰਜ ਵਿਸ਼ੇ ਨੇ। ਏਸ ਕਰਕੇ, ਇਹ ਝੱਟ (ਇੱਕਦਮ) ਬਾਹਜ ਕੰਮ ਕਰਨ ਆਲੇ ਨੇ, ਬਾਹਜ ਮੁੱਖ ਇਹਨੂੰ ਕਰਨ ਆਲੇ ਨੇ। ਏਸ ਨੂੰ ਬਾਹਜ ਮੁੱਖ ਕਰ ਦਿੰਦੇ ਨੇ ਪਰ ਇੱਕ ਹੋਰ ਇਹਦੇ ਅੰਦਰ ਬੜੀ ਬਿਮਾਰੀ ਐ ਨਾਮੁਰਾਦ। ਉਹ ਕੌਣ ਐ? ਕਦੇ ਕਦੇ ਬੈਠਾ ਇਹ ਮਨੋਰਾਜ ਆਪੇ ਈ ਕਰੀ ਜਾਂਦੈ। ਮਨ ਦੇ ਵਿੱਚ ਆਪੇ ਈ ਬਣਾਈ ਜਾਂਦੈ ਤੇ ਆਪੇ ਈ ਢਾਹੀ ਜਾਂਦੈ। ਕੁੱਛ ਵੀ ਬਣਾ ਲੈਂਦੈ ਜੋ ਇਹਦਾ ਦਿਲ ਕਰੇ, ਬਣਾ ਵੀ ਲੈਂਦੈ ਢਾਹ ਵੀ ਲੈਂਦੈ। ਉਹ ਮਨੋਰਾਜ ਦਾ ਅਰਥ ਤੁਸੀਂ ਜਾਣਦੇ ਓਂ, ਮਨ ਦਾ ਰਾਜ। ਮਨੋਰਾਜ ਕੌਣ ਕਰਦੈ? ਉਦੋਂ ਰਾਜਾ ਮਨ ਹੁੰਦੈ ਗਾ, ਉਹਦਾ ਰਾਜ ਹੁੰਦੈ ਗਾ। ਬਾਹਰਲੀਆਂ ਇੰਦਰੀਆਂ ਨੂੰ ਤਾਂ ਤੁਸੀਂ ਵਸ ਕਰ ਲਉਂਗੇ, ਠੀਕ ਬਾਤ ਐ ਇਹ ਔਖਾ ਹੈਗਾ ਪਰ ਮਨੋਰਾਜ ਵਸ ਕਰਨਾ ਬੜਾ ਔਖੈ। ਇਹਦੀਆਂ ਦਵਾਈਆਂ ਦੋ ਨੇ, ਤੁਸੀਂ ਆਪ ਸੋਚ ਕੇ ਦੇਖੋ? ਦੁਨੀਆਂ ਦੇ ਜਿੰਨੇ ਵੀ ਮਹਾਂਪੁਰਸ਼ ਹੋਏ ਨੇ ਉਨ੍ਹਾਂ ਨੇ ਵੀ ਮਨ ਦੇ ਸਾਥ ਇੱਕੋ ਈ ਬਾਤ ਦੇਖੀ, ਨਿਸ਼ਕਾਮ ਕਰਮ ਤੇ ਨਿਸ਼ਕਾਮ ਸੇਵਾ। ਜੋ ਵੀ ਤੁਸੀਂ ਪੁਸਤਕ ਚੱਕੋਂਗੇ ਵੇਦਾਂਤ ਦੇ ਪੁਸਤਕ 'ਚ ਪਹਿਲੇ ਏਹੀ ਆਏਗਾ ਕਿ ਮਨ ਨੂੰ ਸਾਫ ਕਰ। ਮਨ ਸਾਫ ਹੋਏਗਾ ਨਿਸ਼ਕਾਮ ਕਰਮ ਦੁਆਰਾ ਤੇ ਨਿਸ਼ਕਾਮ ਸੇਵਾ ਦੁਆਰਾ। ਜੇ ਤੁਸੀਂ ਸਕਾਮ ਕਰਮ ਕਰੋਂਗੇ ਤਾਂ ਨਵਾਂ ਸੰਸਾਰ ਥੁਆਡਾ ਤਿਆਰ ਹੋ ਜੇਗਾ ਤੇ ਜਨਮ ਮਰਨ 'ਚ ਜਾਣਾ ਪਏਗਾ। ਤੁਸੀਂ ਚਾਹੇ ਕੁੱਛ ਕਰ ਲਉ, ਕਿਤੇ ਸੰਗ ਕਰ ਲਉ, ਕਿਤੇ ਜਾ ਕੇ ਦੇਖ ਲਉ। ਜਿੰਨਾਂ ਚਿਰ ਥੁਆਡੇ ਮਨ ਦਾ ਰਾਜ ਐ ਓਨਾਂ ਚਿਰ ਤੁਸੀਂ ਪ੍ਰਮੇਸ਼ਰ ਨਾਲ ਨਹੀਂ ਮਿਲ ਸਕਦੇ। ਮਨੋਰਾਜ ਤੁਸੀਂ ਜਾਣਦੇ ਹੋਂ ਜਿਹੜਾ ਕਰਦੈ ਮਨ। ਆਪੇ ਈ ਗਿਣਤੀਆਂ ਗਿਣੀ ਜਾਂਦੈ, ਆਪੇ ਈ ਬੰਦੋਬਸਤ ਕਰਦੈ ਗਾ। ਕਈ ਆਦਮੀ ਕਹਿੰਦੇ ਨੇ ਜੀ ਮੈਂ ਤਿੰਨ ਕੁ ਪੀੜ੍ਹੀਆਂ ਦਾ ਬੰਦੋਬਸਤ ਕਰ 'ਤਾ। ਹੁਣ ਉਹਨੂੰ ਇਹ ਨਹੀਂ ਪਤਾ ਬਈ ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਅ ਕਰਨੇ ਆਲਾ ਜਿਹੜਾ ਉਹ ਈਸ਼ਰ ਹੈਗਾ, ਤੇਰੇ ਹੱਥ 'ਚ ਤਾਂ ਇਹ ਚੀਜ ਨਹੀਂ। ਤੂੰ ਐਂ ਕਹਿ ਬਈ ਈਸ਼ਰ ਦੀ ਕਿਰਪਾ ਤੇ ਬੜਾ ਅੱਛਾ ਹੋ ਗਿਆ, ਅਗੇ

ਈਸ਼ਰ ਦੀ ਕਿਰਪਾ ਰਹੇਗੀ ਤਾਂ ਕੰਮ ਠੀਕ ਰਹੇਗਾ। ਮੇਰੇ ਕੋਲ ਬਾਤ ਕਹੀ ਤੇ ਮੈਂ ਕਿਹਾ ਤਾਂ ਕੁੱਛ ਨਹੀਂ। ਮੈਂ ਆਖਿਆ ਤਿੰਨ ਪੀੜ੍ਹੀਆਂ? ਤੈਨੂੰ ਤਾਂ ਆਪਣੇ ਆਪ ਦਾ ਪਤਾ ਨਹੀਂ ਬਈ ਮੇਰਾ ਕੀ ਬਣਨੈ ਗਾ। ਤੂੰ ਤਿੰਨ ਪੀੜ੍ਹੀਆਂ ਦਾ ਕਿੱਥੋਂ ਦਾ ਜਿੰਮੇਵਾਰ ਹੋਜੇਂਗਾ? ਨਹੀਂ, ਇਹ ਆਦਮੀ ਦੀ ਬੁੱਧੀ ਦੇ ਵਿੱਚ ਵਿਪਰਜੇ ਆ ਜਾਂਦੇ ਨੇ, ਭੁੱਲ ਆ ਜਾਂਦੀ ਐ, ਭੁੱਲ ਬੜਿਆਂ ਬੜਿਆਂ 'ਚ ਆ ਜਾਂਦੀ ਐ। ਆਪ ਨੂੰ ਪਤੈ? ਭਾਈ ਬਹਿਲੋ ਫਫੜਿਆਂ ਦਾ ਸੀ। ਫਫੜੇ ਐਸ ਪਾਸੇ ਨੇ, ਇੱਕ ਬੜਾ ਪਿੰਡ ਐ। ਇਹ ਪਹਿਲੇ ਜਨਮ ਮੇਂ ਗੁਰੂਆਂ ਦਾ ਸਿੱਖ ਸੀ, ਸੇਵਾ ਕਰਦਾ ਹੁੰਦਾ ਸੀ ਗੁਰੂ ਰਾਮਦਾਸ ਦੇ ਵੇਲੇ। ਫੇਰ ਜਦ ਇਹਦਾ ਜਨਮ ਹੋਇਆ, ਉਹਦੇ ਤੇ ਇੱਕ ਪ੍ਰਭਾਵ ਪੈ ਗਿਆ। ਮੁਸਲਮਾਨਾ ਦਾ ਰਾਜ ਸੀ, ਉਨ੍ਹਾਂ ਨੇ ਉਹਨੂੰ ਲੰਬੜਦਾਰ ਬਣਾ 'ਤਾ ਪਿੰਡ ਦਾ ਪਰ ਤੈਂ ਪੂਜਣਾ ਹੋਏਗਾ ਲਾਲਾਂ ਆਲੇ ਨੂੰ। ਓਹ ਏਸ ਰੋਹਬ ਦੇ ਵਿੱਚ ਉਹ ਗੁਰੂ ਘਰ ਤੋਂ ਹਟ ਗਿਆ ਤੇ ਅਪਦੇ ਲਾਲਾਂ ਵਾਲੇ ਦਾ ਥੜਾ ਬਣਾ ਕੇ, ਖੂੰਡੀ ਲੈ ਕੇ ਉਹਨੂੰ ਪੁਜਾਉਣ ਲੱਗ ਗਿਆ ਪਰ ਅੰਮ੍ਰਿਤਸਰ ਦੇ ਵਿੱਚ ਜੋ ਹੁਕਮ ਸੀ ਗੁਰੂ ਸਾਹਿਬ ਦਾ, ਚੌਥੇ ਪਾਤਸ਼ਾਹ ਦਾ, ਪੰਜਵੇਂ ਪਾਤਸ਼ਾਹ ਨੇ ਪੂਰਾ ਕੀਤਾ। ਪੰਚਮ ਪਾਤਸ਼ਾਹ ਨੇ ਸ਼ੁਰੂ ਕੀਤਾ ਹਰਿਮੰਦਰ ਨੂੰ ਪੂਰਨ ਕਰਨੇ ਦਾ, ਪੂਰਾ ਸੰਕਲਪ ਕੀਤਾ। ਭਾਈ ਭਗਤੂ ਆਦੀਆਂ ਦੇ ਨਾਲ ਮਿਲ ਕੇ ਬਈ ਇਹ ਆਪਾਂ ਮਿਲ ਕੇ ਸਿਰੇ ਚਾੜਨੈ। ਐਥੇ ਹਮੇਸ਼ਾ ਕੀਰਤਨ ਹੋਇਆ ਕਰੂਗਾ, ਓਸ ਕੀਰਤਨ ਦੇ, ਨਾਮ ਦੇ ਮਹਾਤਮ ਨਾਲ ਜਿਹੜੇ ਐਥੇ ਇਸ਼ਨਾਨ ਕਰਨਗੇ ਉਨ੍ਹਾਂ ਨੂੰ ਵੀ ਬੜਾ ਭਾਰੀ ਪੁੰਨ ਪ੍ਰਾਪਤ ਹੋਏਗਾ-

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥** (ਪੰਨਾ-੬੨੫)

ਇਹ ਸਭ ਨੇ ਮਿਲ ਜੁਲ ਕੇ ਕੀਤਾ ਪਰ ਉਹ (ਪੰਜਵੇਂ ਪਾਤਸ਼ਾਹ) ਕਹਿੰਦੇ, ਪੁਰਾਣਾ ਜਿਹੜਾ ਸਾਡਾ ਸੇਵਕ ਹੈ, ਉਹਤੇ ਬਿਨਾ ਇਹ ਕੰਮ ਨਹੀਂ ਬਣਨਾ ਹੈਗਾ, ਉਹਨੂੰ ਲਿਆਉ। ਉਹ ਤਾਂ ਸਰਬੱਗ ਸੇ। ਉਨ੍ਹਾਂ ਆਖਿਆ, ਸਾਨੂੰ ਤਾਂ ਪਤਾ ਨਹੀਂ। ਉਹ ਕਹਿੰਦੇ, ਭਾਈ ਕੇ ਫਫੜੇ ਬੈਠੈ ਗਾ, ਥੜਾ ਬਣਾਇਆ ਵੈ, ਖੂੰਡੀ ਹੱਥ 'ਚ ਐ, ਲਾਲਾਂ ਆਲੇ ਨੂੰ ਮੰਨਦੈ ਗਾ, ਉਨ੍ਹਾਂ ਦਾ ਪੁਜਾਰੀ ਐ। ਮਾਇਆ ਨੇ ਉਹਦੀ ਮੱਤ 'ਚ ਫਰਕ ਪਾ 'ਤਾ, ਉਹਨੂੰ ਜਾ ਕੇ ਲਿਆਉ ਪਹਿਲੇ, ਫੇਰ ਉਹ ਸਿੱਖ

ਗਏ। ਉਹਨੇ ਆਉਣਾ ਨਹੀਂ ਹੈ, ਉਹ ਮਾਇਆ ਨੇ ਭੁਲਾ ਦਿੱਤਾ। ਮਾਇਆ ਦਾ ਪ੍ਰਭਾਵ ਉਹਦੇ ਤੇ ਪੈ ਚੁੱਕਿਐ ਪਰ ਤੁਸੀਂ ਦੋ ਜਣੇ ਉਹਨੂੰ ਫੜਿਉ, ਚਾਰ ਮਾਰਿਉ ਧੱਕੇ। ਪਿੰਡ ਦੇ ਲੋਕ ਥੁਆਨੂੰ ਇਹ ਕਹਿਣਗੇ ਬਈ ਧੱਕਾ ਕਿਉਂ ਕਰਦੇ ਓਂ? ਤੁਸੀਂ ਸਾਫ ਕਹਿ ਦਿਉ, ਬਈ ਇਹ ਸਾਡੇ ਗੁਰੂ ਦਾ ਸਿੱਖ ਹੈ ਬੜੇ ਕਾ, ਅਸੀਂ ਗੁਰੂ ਦੇ ਪਾਸ ਲਿਜਾਣੈ। ਓਹੀ ਬਾਤ, ਉਹਨੇ ਆਖਿਆ, ਮੈਂ ਤਾਂ ਗੁਰੂ ਕਿਆਂ ਨੂੰ ਜਾਣਦਾ ਈ ਨਹੀਂ, ਮੈਂ ਤਾਂ ਲਾਲਾਂ ਆਲੇ ਦਾ ਭਗਤ ਆਂ। ਉਨ੍ਹਾਂ ਨੇ ਉਹਦੇ ਨਾਲ ਓਹੀ ਕੰਮ ਕੀਤਾ। ਲੋਕਾਂ ਨੇ ਇਕੱਠੇ ਹੋ ਕੇ ਆਖਿਆ ਤੁਸੀਂ ਬਈ ਇਹ ਧੱਕਾ ਕਿਉਂ ਕਰਦੇ ਓਂ? ਇਹ ਸਾਡੇ ਗੁਰੂ ਦਾ ਸਿੱਖ ਹੈ। ਗੁਰੂ ਅਰਜਨ ਦੇਵ ਨੇ ਸਾਨੂੰ ਭੇਜਿਐ, ਅਸੀਂ ਲੈਣ ਆਏ ਆਂ, ਇਹ ਸਾਡਾ ਆਦਮੀ ਐ, ਤੁਸੀਂ ਨਾ ਦਖਲ ਦੇਵੋ। ਲੋਕਾਂ ਨੇ ਆਖਿਆ ਬਿਲਕੁਲ ਠੀਕ ਐ ਬਈ ਗੁਰੂ ਦੇ ਕੰਮ ਵਿੱਚ ਕੋਈ ਦਖਲ ਨਾ ਦੇਵੋ। ਗੁਰੂ ਸਰਬੱਗ ਨੇ, ਉਨ੍ਹਾਂ ਦੇ ਕੰਮ 'ਚ ਆਪਾਂ ਦਖਲ ਨਾ ਦਈਏ। ਉਨ੍ਹਾਂ ਨੇ ਜਦ ਲਿਆਂਦਾ, ਸਤਲੁਜ ਤੱਕ ਫੜਕੇ ਲਿਆਂਦਾ। ਬੇੜੀ 'ਚ ਬੈਠ ਗਏ, ਉਹਨੇ ਖੂੰਡੀ ਨਹੀਂ ਛੱਡੀ, ਜਦ ਅੱਧ 'ਚ ਗਿਆ ਫੇਰ ਵਗਾਅ ਕੇ ਮਾਰੀ ਤੇ ਕਹਿਣ ਲੱਗਾ, ਖੋਲ੍ਹ ਦਿਉ ਮੈਨੂੰ। ਉਹ ਕਹਿੰਦੇ ਕਿਉਂ? ਬੱਸ! ਕਹਿੰਦਾ ਮੇਰੇ ਸਾਮ੍ਹਣੇ ਨਕਸ਼ਾ ਆ ਗਿਆ, ਮੈਂ ਪਿੱਛੇ ਗੁਰੂ ਕਾ ਸਿੱਖ ਸੀ ਸੇਵਾ ਕਰਦਾ ਸੀ-

**ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥**

(ਪੰਨਾ-੯੬੪)

ਥੁਆਨੂੰ ਪਤਾ ਨਹੀਂ ਪਰ ਉਹਦੀ ਸੇਵਾ ਕਰੀ ਵੀ ਐ, ਐਵੇਂ ਤਾਂ ਨਹੀਂ ਗਈ ਹੈ। ਜਦ ਉਨ੍ਹਾਂ ਨੇ ਆਖਿਆ, ਤੂੰ ਫੇਰ ਭੱਜੇਂਗਾ। ਕਹਿੰਦਾ, ਨਾਂਹ। ਥੁਆਨੂੰ ਪਤਾ ਈ ਨਹੀਂ ਐ, ਮੈਂ ਤਾਂ ਭੁੱਲ ਗਿਆ ਸੀ। ਮੈਂ ਜਦ ਤੱਕ ਗੁਰੂ ਦੇ ਚਰਨਾਂ ਤੇ ਮੱਥਾ ਨਹੀਂ ਰੱਖਦਾ, ਮੈਂ ਨਹੀਂ ਹੋਰ ਕਿਤੇ ਜਾਣਾ। ਅਖੀਰੀ ਨੌਕਾ ਤੋਂ ਉਤਰਿਆ। ਸਾਰੇ ਗੁਰੂ ਦੇ ਸਿੱਖ ਨਾਲ ਨੇ ਪਰ ਸਾਰਿਆਂ ਨੂੰ ਨਾਲ ਰਲਣ ਨਹੀਂ ਦਿੰਦਾ। ਉਹਨੂੰ ਤਾਂ ਇੱਕ ਉਹ ਚੀਜ ਥਿਆ ਗਈ, ਪਿਛਲੇ ਜਨਮ ਦੀ, ਜਿੱਥੋਂ ਵਿੱਛੜਿਆ ਸੀ। ਜਦ ਤਕ ਉਹਨੇ ਗੁਰੂ ਅਰਜਨ ਦੇਵ ਦੇ ਚਰਨਾਂ ਤੇ ਮੱਥਾ ਨਹੀਂ ਰੱਖਿਆ, ਕੁੱਛ ਖਾਧਾ ਪੀਤਾ ਨਹੀਂ। ਸਾਰਿਆਂ ਨਾਲੋਂ ਅੱਗੇ ਭੱਜਿਆ, ਸਾਰੇ ਭੱਜਕੇ ਨਾਲ ਮਿਲਦੇ ਰਹੇ।

ਜਦ ਗੁਰੂ ਦੇ ਚਰਨਾਂ ਤੇ ਮੱਥਾ ਰੱਖਿਆ ਕਪਾਟ ਖੁਲ ਗਏ। ਉਨ੍ਹਾਂ ਆਖਿਆ ਹੁਣ ਦੱਸ? ਕਹਿੰਦਾ, ਨਿਹਾਲ। ਮੈਂ ਭੁੱਲ ਗਿਆ ਸੀ, ਭੁੱਲੇ ਨੂੰ ਚਰਨੀ ਲਾਇਆ, **ਉਹ ਸੰਗਿ ਸਹਾਈ ਪਾਇਆ॥** ਪ੍ਰਮੇਸ਼ਰ ਦਾ ਸਾਖਸ਼ਾਤਕਾਰ ਹੋ ਗਿਆ। ਉਹਨੇ ਉਹ ਸੇਵਾ ਕੀਤੀ ਪੰਚਮ ਪਾਤਸ਼ਾਹ ਦੇ ਪ੍ਰਤੀ ਜੋ ਇਤਬਾਰ ਚੱਕਿਆ ਜਿਹੜਾ ਉਦੋਂ ਐਹਾ ਜਿਹਾ ਹਰਿਮੰਦਰ ਸੀ ਸੰਪੂਰਨ ਹੋ ਗਿਆ। ਜਦ ਹਰਿਮੰਦਰ ਸੰਪੂਰਨ ਹੋ ਕੇ ਸਭ ਕੁੱਛ ਠੀਕ ਹੋ ਗਿਆ ਤਾਂ ਗੁਰੂ ਸਾਹਿਬ ਨੇ ਆਖਿਆ, 'ਭਾਈ ਬਹਿਲੋ ਸਭਸੇ ਪਹਿਲੋ'। ਆ ਜਾਉ, ਸਾਰੇ ਹੈਰਾਨ ਹੋ ਗੇ ਲੇਕਿਨ ਇਹ ਤਾਂ ਪਿਛਲਾ ਕਰਮ ਉਹਦਾ ਕੀਤਾ ਵਾ ਸੀ। ਜਿਹੜਾ ਅੱਧ ਦੇ ਵਿੱਚ ਕਰਮ ਹੋਵੇ, ਉਹ ਛੇਤੀ ਹੋ ਜਾਂਦੈ ਭਾਈ! ਏਸੇ ਕਰਕੇ, ਗੁਰੂ ਸਾਹਿਬ ਨੇ ਉਹਨੂੰ ਕਿਹਾ ਵਿਛਾ ਖੇਸ, ਉਹਨੇ ਵਿਛਾ 'ਤਾ। ਗੁਰੂ ਸਾਹਿਬ ਨੇ ਕਿਹਾ, ਮੰਗ ਕੀ ਮੰਗਦੈ? ਉਹਨੇ ਆਖਿਆ ਮੈਂ ਕ੍ਰਿਤ-ਕ੍ਰਿਤ ਹੋ ਗਿਆ, ਨਿਹਾਲ ਹੋ ਗਿਆ, ਆਪ ਦੀ ਕਿਰਪਾ ਹੋਈ। ਆਪ ਨੇ ਅੰਦਰ ਬੈਠ ਕੇ ਮੈਨੂੰ ਪ੍ਰਕਾਸ਼ ਕਰ 'ਤਾ, ਚਾਨਣ ਕਰ 'ਤਾ ਸਾਰਾ। ਮੈਨੂੰ ਹੁਣ ਕੋਈ ਲੋੜ ਨਹੀਂ, ਤ੍ਰਿਸ਼ਨਾ ਆਦੀ ਬਿਲਕੁਲ ਨਹੀਂ ਰਹੀ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਸਾਰੇ ਚਲੇ ਗਏ, ਮਨੋਰਾਜ ਵੀ ਮੇਰਾ ਨਹੀਂ ਰਿਹਾ। ਮੈਂ ਤਾਂ ਇੱਕ ਸੇਵਾ ਕਰਨ ਆਲਾ ਆਪਦਾ ਸੇਵਕ ਹਾਂ-

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**

(ਪੰਨਾ-੨੮੬)

ਸੇਵਾ ਕਰਨ ਆਲੇ ਨੂੰ ਪ੍ਰਮੇਸ਼ਰ ਮਿਲਦਾ ਹੁੰਦੈ। ਨਿਸ਼ਕਾਮ ਸੇਵਾ ਤੇ ਨਿਸ਼ਕਾਮ ਕਰਮ ਤੇ ਬਿਨਾ ਕਿਸੇ ਦਾ ਮਨ ਅੱਜ ਤੱਕ ਸ਼ੁੱਧ ਨਹੀਂ ਹੋਇਆ ਤੇ ਸਿਮਰਨ ਤੇ ਬਿਨਾ ਕਿਸੇ ਨੂੰ ਰੱਬ ਨਹੀਂ ਮਿਲਿਆ ਅੱਜ ਤੱਕ-

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ-੨੯੫)

ਤੁਸੀਂ ਐਂ ਦੱਸੋ! ਜਦ ਥੁਆਡਾ ਸਿਮਰਨ ਚੱਲ ਜਾਂਦੈ ਕਦੇ ਮਿੰਟ- ਦੋ (੨) ਮਿੰਟ, ਉਦੋਂ ਮਨੋਰਾਜ ਹੁੰਦੈ ਥੁਆਡਾ ਕਿਸੇ ਦਾ? ਮਨ ਦਾ ਰਾਜ ਤਾਂ ਚੱਕਿਆ ਗਿਆ। ਜਦ ਸਿਮਰਨ ਦੇ ਨਾਲ ਇਹਦੀ ਬਿਰਤੀ ਜੁੜ ਗੀ ਤਾਂ ਮਨ ਕਿੱਥੇ

ਰਹੇਗਾ ਮਨ ਦੀ ਤਾਂ ਸੱਤਾ ਈ ਨਾ ਰਹੀ। ਸੱਤਾ ਤਾਂ ਮਨ ਦੀ ਝੂਠੀ ਸਹੀ ਹੋ ਗੀ ਪਰ ਸਿਮਰਨ ਇਹਦਾ ਚੱਲ ਜਾਏ। ਵੇਦਾਂਤ ਮੇਂ, ਸਾਰਾ ਵੇਦਾਂਤ ਪੜ੍ਹ ਕੇ ਦੇਖ ਲਉ। ਉਨ੍ਹਾਂ ਨੂੰ ਅਖੀਰੀ ਇਹ ਕਹਿਣਾ ਪਿਆ, ਨਿਧਿਆਸਣ ਦੀ ਪ੍ਰਪੱਕ ਅਵਸਥਾ ਦਾ ਨਾਉਂ ਸਮਾਧੀ ਹੈ-

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥**

(ਪੰਨਾ-੪)

ਜੇ ਤੁਸੀਂ ਆਪਣੇ ਅੰਦਰ ਤੀਰਥ ਦੇ ਵਿੱਚ, ਜਿਹੜਾ ਥੁਆਡੇ ਅੰਦਰ ਪਵਿੱਤਰ ਤੀਰਥ ਆਤਮੈ, ਉਹਦੇ ਵਿੱਚ ਨ੍ਹਾਉਂਣੈ, ਮਨ ਦਾ ਇਸ਼ਨਾਨ ਕਰਨੈ ਤਾਂ ਵੈਰਾਗ, ਵਿਵੇਕ ਆਦੀ ਬਾਹਰਲੇ ਸਾਧਨ ਕਰੋ। ਫੇਰ ਓਸ ਤੋਂ ਬਾਅਦ ਸਰਵਣ ਕਰੋ, ਫੇਰ ਉਹਦਾ ਨਿਧਿਆਸਣ ਕਰੋ। ਜਦ ਥੁਆਨੂੰ ਉਹਦਾ ਨਿਧਿਆਸਣ ਪੂਰਨ ਹੋ ਜੇਗਾ, ਸ੍ਰਵਣ ਤੇ ਮੰਨਣ ਹੋ ਜੇਗਾ-

**ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥**

(ਪੰਨਾ-੨੮੫)

ਜਦ ਥੁਆਡਾ ਦ੍ਰਿੜ ਨਿਸ਼ਚਾ ਹੋਜੇਗਾ ਉਦੋਂ ਥੁਆਨੂੰ ਉਹ ਪ੍ਰਮੇਸ਼ਰ ਆਪਣੇ ਆਪ ਪ੍ਰਾਪਤ ਹੋ ਗਿਆ, ਸ੍ਰਿਸ਼ਟੀ ਦਾ ਕਰਤਾ ਥੁਆਨੂੰ ਪ੍ਰਾਪਤ ਹੋ ਗਿਆ। ਏਸ ਕਰਕੇ, ਜਦ ਥੁਆਡਾ ਸਿਮਰਨ ਚੱਲ ਗਿਆ ਤਾਂ ਮਨੋਰਾਜ ਹਟ ਜੇਗਾ। ਬਾਹਰਲੇ ਜਿਹੜੇ ਕਾਮ, ਕ੍ਰੋਧ ਆਦੀ ਸੇ ਉਹ ਵੀ ਪਰੇ ਚਲੇ ਜਾਏਂਗੇ। ਇੰਦ੍ਰੀਆਂ ਦਾ ਸੰਬੰਧ ਨਹੀਂ ਰਹੇਗਾ ਵਿਕਾਰਾਂ ਦੇ ਨਾਲ, ਇੰਦ੍ਰੀਆਂ ਦਾ ਸੰਬੰਧ ਨਹੀਂ ਰਹੇਗਾ ਵਿਸ਼ਿਆਂ ਨਾਲ ਤੇ ਜਦ ਤੇਰਾ ਸਿਮਰਨ ਚਲ ਗਿਆ ਮਨ ਦਾ ਸੰਬੰਧ ਵੀ ਨਹੀਂ ਰਹੇਗਾ, ਮਨ ਦਾ ਰਾਜ ਤਾਂ ਚੱਕਿਆ ਗਿਆ। ਮਨੋਰਾਜ ਦਾ ਅਰਥ ਐ ਮਨ ਦਾ ਰਾਜ। ਹੁਣ ਤੁਸੀਂ ਆਪਣੇ ਆਪ ਸੋਚੋ, ਵਿਚਾਰੋ ਆਪਣੇ ਅੰਦਰ, ਸੋਚਣ ਵਿਚਾਰਨ ਦੀ ਗੱਲ ਐ। ਥੁਆਡੇ ਅੰਦਰ ਮਨੋਰਾਜ ਚਲਦੈ ਕਿ ਨਹੀਂ ਅੱਠ ਪਹਿਰ? ਤੇ ਜਦ ਮਨੋਰਾਜ ਚਲਦੈ ਤਾਂ ਥੁਆਨੂੰ ਮਿਲਿਆ ਕੀ? ਮਨੋਰਾਜ, ਪ੍ਰਮੇਸ਼ਰ ਤੇ ਪੂਰਨ ਗੁਰੂ ਦੀ ਕਿਰਪਾ ਤੇ ਬਿਨਾ ਬੰਦ ਨਹੀਂ ਹੁੰਦਾ, ਨਾ ਕਿਸੇ ਦਾ ਹੋਇਆ। ਬਾਕੀ ਤਾਂ ਬਾਤਾਂ ਬਣਾਉਣ ਦੀਆਂ ਨੇ। ਇਹ ਐ ਤਾਤਪਰਜ, ਅਸਲੀ ਬਾਤ। ਜੇ ਤੁਸੀਂ ਦੁਨੀਆਂ

ਦੇ ਵਿੱਚ ਮਨ ਸ਼ੁੱਧ ਕਰਨੈ ਤਾਂ ਨਿਸ਼ਕਾਮ ਕਰਮ ਕਰੋ, ਨਿਸ਼ਕਾਮ ਸੇਵਾ ਕਰੋ। ਜੇ ਤੁਸੀਂ ਪ੍ਰਮੇਸ਼ਰ ਨੂੰ ਮਿਲਣੈ ਤਾਂ ਸਿਮਰਨ ਨਾ ਛੱਡਿਉ–

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ–੨੯੫)

ਜਦ ਇਹ ਬਾਤ ਹੋਈ ਗੁਰੂ ਸਾਹਿਬ ਨੇ ਉਹਨੂੰ ਕਿਹਾ, ਅਸੀਂ ਤੈਨੂੰ ਕਿਹੈ ਮੰਗ ਜੋ ਮੰਗਣੈ, ਅਸੀਂ ਕਹਿ ਰਹੇ ਹਾਂ। ਉਹਨੇ ਕਿਹਾ, ਮੈਂ ਤਾਂ ਨਿਹਾਲ ਹੋ ਗਿਆ। ਅਖੇ ਮੰਗ, ਪਰਉਪਕਾਰ ਵਾਸਤੇ ਮੰਗ। ਉਹਨੇ ਆਖਿਆ, ਜੀ ਸਾਡੇ ਪਾਣੀ ਦੋ ਸੌ (੨੦੦) ਹੱਥ ਤੇ ਹੈ। ਲੋਕ ਬੜੇ ਔਖੇ ਨੇ ਤੇ ਓਥੇ ਜਲ ਦਾ ਤੋੜੈ (ਘਾਟ ਹੈ)। ਗੁਰੂ ਸਾਹਿਬ ਕਹਿੰਦੇ, ਫਲਾਨੇ ਟੋਬੇ ਦੀ ਇੱਟ ਚੱਕ ਦੀਂ ਜਾ ਕੇ, ਜਲੋ ਈ ਜਲ ਹੋ ਜੂ ਗਾ। ਉਹ ਤਲਾਅ ਹੁਣ ਬਣਿਆ ਵੈ, ਲੋਕ ਓਥੇ ਜਾਂਦੇ ਨੇ, ਸੁੱਕੇ ਲੜਕਿਆਂ ਨੂੰ ਨਲ੍ਹਾਉਂਦੇ ਨੇ, ਜਾ ਕੇ ਮੱਸਿਆ ਨੂੰ ਇਸ਼ਨਾਨ ਕਰਦੇ ਨੇ। ਉਹ ਫਫੜਿਆਂ ਵਿੱਚ ਤਲਾਅ ਅਜਾਂ ਹੈਗਾ ਜਾ ਕੇ ਦੇਖ ਲਉ। ਓਹੀ ਕੰਮ ਉਹਨੇ ਉਹ ਕੀਤਾ, ਜਾ ਕੇ ਇੱਟ ਚੱਕ ’ਤੀ, ਜਲ ਈ ਜਲ ਹੋ ਗਿਆ, ਲੋਕ ਵੀ ਤੇ ਪਸ਼ੂ ਵੀ ਪ੍ਰਸੰਨ ਹੋ ਗਏ। ਉਹ ਕਹਿੰਦੇ, ਭਾਈ ਬਹਿਲੋ ਤੈਂ ਬੜਾ ਕੰਮ ਕੀਤੈ। ਉਹ ਕਹਿੰਦਾ, ਨਾਂਹ! ਜਿਹੜੀ ਮੇਰੇ ਤੇ ਕਿਰਪਾ ਹੋਈ ਐ ਮੈ ਥੁਆਨੂੰ ਦੱਸ ਨਹੀਂ ਸਕਦਾ, ਮਨ ਬਾਣੀ ਕਰਕੇ। ਇਹ ਤਾਂ ਮਮੂਲੀ ਗੱਲ ਐ, ਗੁਰੂ ਕਿਆਂ ਦੀ ਕਿਰਪੈ। ਇਹ ਤਾਂ ਗੁਰੂ ਦਾ ਹੁਕਮ ਹੈ, ਮੈਂ ਤਾਂ ਗੁਰੂ ਦਾ ਹੁਕਮ ਬਜਾਇਐ ਗਾ। ਮੈਨੂੰ ਨਹੀਂ ਪਤਾ ਪਾਣੀ ਕਿੱਥੋਂ ਆਇਐ, ਕੀ ਬਾਤ ਐ? ਏਸ ਕਰਕੇ, ਭਾਈ ਬਹਿਲੋ ਬਖਸ਼ਿਆ ਗਿਆ ਤੇ ਬਖਸ਼ਿਆ ਕੀ ਗਿਆ, ਕਿੱਥੇ ਤੱਕ ਬਖਸ਼ਿਆ ਗਿਆ?

ਜਦ ਰਾਮਰਾਇ ਦਿੱਲੀ ਗਿਆ, ਉਹਨੂੰ ਪੂਰੀ ਤਾਕਤ, ਰਿੱਧੀਆਂ ਸਿੱਧੀਆਂ ਦਿੱਤੀਆਂ, ਬਹੱਤਰ (੭੨) ਰਿੱਧੀਆਂ ਸਿੱਧੀਆਂ ਉਹਨੇ ਦਿਖਾਲੀਆਂ ਬਾਦਸ਼ਾਹ ਨੂੰ। ਅਖੀਰੀ ਉਹਨੇ (ਔਰੰਗਜੇਬ ਨੇ) ਆਖਿਆ, ਜੀ ਆਹ ਜਿਹੜਾ ਲਿਖਿਆ ਵਾ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ਇਹ ਗੁਰੂ ਕਿਆਂ ਨੇ ਮੁਸਲਮਾਨਾਂ ਤੇ ਅਟੈਕ ਕੀਤੈ। ਉਹ ਕਹਿੰਦਾ ਨਾਂਹ, ‘ਮਿਟੀ ਬੇਈਮਾਨ ਕੀ ਪੇੜੈ ਪਈ ਕੁਮ੍ਹਿਆਰ’ ਇਉਂ ਹੈ। ਬਾਦਸ਼ਾਹ ਨੂੰ ਪਤਾ ਤਾਂ ਹੈ ਨਹੀਂ ਸੀ। ਓਸ ਨੇ ਜਦ

ਇਹ ਬਾਤ ਕਹੀ, ਉਹ ਝੂਠ ਬੋਲ ਗਿਆ। ਓਥੇ 'ਮਿਟੀ ਮੁਸਲਮਾਨ ਕੀ' ਐ। ਉਹ ਕਹਿੰਦਾ, 'ਮਿਟੀ ਬੇਈਮਾਨ ਕੀ'। ਉਹ ਬਾਦਸ਼ਾਹ ਦੇ ਪ੍ਰਭਾਵ 'ਚ ਆ ਗਿਆ, ਐਥੇ ਜਾ ਕੇ ਪ੍ਰਭਾਵ 'ਚ ਆਇਆ। ਜਦ ਇਹ ਬਾਤ ਗੁਰੂ ਕਿਆਂ ਦੇ ਪਾਸ ਗਈ ਤੇ ਉਹਨੂੰ ਵੀ ਇਹ ਪਤਾ ਲੱਗ ਗਿਆ ਬਈ ਮੇਰੇ ਤੇ ਗਲਤ ਕੰਮ ਹੋ ਗਿਆ। ਬਾਰਾਂ (੧੨) ਕੋਹ ਤੇ ਲਿਖਿਆ ਇਤਿਹਾਸਕਾਰਾਂ ਨੇ ਜਾ ਕੇ ਓਥੇ ਸਿੱਖਾਂ ਨੂੰ ਭੇਜਿਆ ਬਈ ਇਹ ਕਹਿ ਦਿਉ ਮੈਨੂੰ ਗੁਰੂ ਸਾਹਿਬ ਬਖਸ਼ ਦੇਣ। ਉਹ ਜਦ ਗਏ ਉਹ ਕਹਿੰਦੇ, ਜਿੱਧਰ ਨੂੰ ਉਹਦਾ ਮੂੰਹ ਐ, ਉਹ ਚਲਿਆ ਜਾਵੇ। ਅਸੀਂ ਸਾਰੀ ਉਮਰ ਉਹਨੂੰ ਮੱਥੇ ਨਹੀਂ ਲਾਉਣਾ। ਉਹ ਗੁਰਿਆਈ ਦੇ ਹੱਕਦਾਰ ਸੀ ਪਰ ਰਹਿ ਗਿਆ। ਓਹ ਲਹੌਰ ਜਿਹੜਾ ਚੁਬੱਚਾ ਸਾਹਿਬ ਐ ਓਥੇ ਤੱਕ ਗਿਆ, ਫੇਰ ਮੁੜ ਕੇ ਆਇਆ ਤੇ ਫੇਰ ਉਹਨੇ ਬਾਦਸ਼ਾਹ ਨੂੰ ਆਖਿਆ ਬਈ ਮੈਂ ਤਾਂ ਬੇਮੁੱਖ ਹੋ ਗਿਆਂ, ਮੈਥੋਂ ਇਹ ਗੱਲ ਝੂਠ ਨਿਕਲਗੀ, ਮੈਂ ਪ੍ਰਭਾਵ 'ਚ ਆ ਗਿਆ। ਉਹਨੇ ਆਖਿਆ ਕੋਈ ਬਾਤ ਨੀ, ਚੱਲ ਤੈਨੂੰ ਦੇਹਰਾਦੂਨ ਦਿੰਨਾਂ, ਹੋਰ ਤਾਂ ਮੇਰੇ ਕੁੱਛ ਵੱਸ ਨਹੀਂ। ਮੈਂ ਤੈਨੂੰ ਮੁਕਤੀ ਤਾਂ ਦੇ ਨਹੀਂ ਸਕਦਾ। ਪਰਮਾਰਥ ਜਾਂ ਰੂਹਾਨੀਅਤ ਮੇਂ ਮੇਰਾ ਪ੍ਰਵੇਸ਼ ਨਹੀਂ ਪਰ ਦੁਨੀਆਂਦਾਰੀ ਤਾਂ ਮੇਰੇ ਪਾਸ ਐ। ਉਹ ਦੇਹਰਾਦੂਨ ਰਾਮਰਾਇ ਨੂੰ ਦਿੱਤਾ। ਜਦ ਉਹ ਬਾਤ ਹੋਈ ਤਾਂ ਰਾਮਰਾਇ ਦੇ ਨਾਲ ਭਾਈ ਬਹਿਲੋ ਦੇ ਦੋ ਪੋਤੇ ਇੱਕ ਭਾਈ ਗੁਰਦਾਸ ਤੇ ਦੂਜਾ ਭਾਈ ਭੌਰਾ। ਜਦ ਉਹ (ਰਾਮਰਾਇ) ਉਦਾਸ ਹੁੰਦਾ ਸੀ ਕਹਿੰਦਾ ਸੀ, ਮੈਂ ਕੋੜ੍ਹੀ ਹੋ ਗਿਆਂ, ਗੁਰੂ ਕੇ ਮੈਨੂੰ ਮੱਥੇ ਨਹੀਂ ਲਾਉਂਦੇ, ਬੜਾ ਮੁਸ਼ਕਲ ਹੋ ਗਿਆ। ਕਦੇ ਕਦੇ ਪੁੱਠੀ ਬਾਤ ਕਰਦਾ ਹੁੰਦਾ ਸੀ, ਦੋਨੋ ਹੀ ਇਹ ਕਹਿੰਦੇ ਹੁੰਦੇ ਸੇ, ਅਸੀਂ ਕਿਹੜਾ ਗੁਰੂ ਕਿਆਂ ਨਾਲੋਂ ਕਮ (ਘੱਟ) ਆਂ। ਜਿਹੇ ਜਿਹੇ ਗੁਰੂ ਕਿਆਂ ਨੂੰ ਤੀਰ ਚਲਾਉਣੇ ਆਉਂਦੇ ਨੇ, ਉਹੋ ਜਿਹੇ ਸਾਨੂੰ ਆਉਂਦੇ ਨੇ, ਡਰਦੇ ਕਿਉਂ ਓਂ? ਜਦ (ਦਸਵੇਂ ਗੁਰੂ) ਪਾਉਂਟੇ ਸਾਹਿਬ ਗਏ, ਰਾਮਰਾਇ ਨੇ ਬੜੇ ਸੁਨੇਹੇ ਭੇਜੇ। ਬੜਿਆਂ ਆਪਣਿਆਂ ਸਿੱਖਾਂ ਨੂੰ ਭੇਜਿਆ ਬਈ ਗੁਰੂ ਸਾਹਿਬ ਨੂੰ ਆਖੋ, ਇੱਕ ਵਾਰੀ ਉਹ ਮੇਰਾ ਮੱਥਾ ਆਪਣੇ ਚਰਨਾਂ ਨੂੰ ਲਵਾ ਲੈਣ ਬੱਸ! ਫੇਰ ਮੈਂ ਕੁੱਛ ਨਹੀਂ ਕਹੂੰਗਾ। ਜਦ ਇਹ ਬਾਤ ਹੋਈ, ਗੁਰੂ ਤਾਂ ਦਸਮ ਪਾਤਸ਼ਾਹ ਸੀਗੇ, ਚੇਲਾ ਤਾਂ ਸੀਗਾ ਹਰਰਾਇ ਪਰ ਜੋਤਿ ਤਾਂ ਇੱਕ ਸੀ ਕਿ ਨਾ, ਦੋ ਤਾਂ ਸੀਆਂ

ਨਹੀਂ। ਜਦ ਇਹ ਬਾਤ ਗੁਰੂ ਸਾਹਿਬ ਦੇ ਦਿਲ 'ਚ ਆਈ (ਕਹਿੰਦੇ) ਐਥੇ ਜਮਨਾ 'ਚ ਅਸੀਂ ਸੈਰ ਕਰਨ ਜਾਨੇ ਆਂ। ਐਥੇ ਆ ਕੇ ਸਾਡੇ ਕੋਲ ਆ ਜਾਉ। ਉਹ ਨੌਕਾ ਤੇ ਚੜ੍ਹਕੇ ਆਏ। ਜਦ ਸਾਰੀ ਸੰਗਤ ਖੜ੍ਹੀ ਹੋਈ, ਰਾਮਰਾਇ ਵੀ ਖੜ੍ਹਾ ਹੋਇਆ, ਆ ਕੇ ਦਸਵੇਂ ਪਾਤਸ਼ਾਹ ਦੇ ਚਰਨਾਂ ਤੇ ਮੱਥਾ ਰੱਖ 'ਤਾ, ਦਸਵੇਂ ਪਾਤਸ਼ਾਹ ਨੇ ਆਖਿਆ 'ਰਾਮਰਾਇ ਗੁਰੂ' ਤੇ 'ਸੰਗਤ ਭੂਤਨੀ'। ਕਿਉਂ? (ਉਹਦੀ) ਸੰਗਤ ਨੇ ਪਿੱਠ ਕਰ ਲਈ ਬਈ ਅਸੀਂ ਆਪਣੇ ਗੁਰੂ ਤੋਂ ਬਿਨਾਂ ਕਿਸੇ ਦਾ ਦਰਸ਼ਨ ਨਹੀਂ ਕਰਨਾ। ਉਹ ਕਹਿੰਦੇ, ਉਹ ਕਿੱਥੇ ਨੇ ਜਿਹੜੇ ਰੋਜ ਕਹਿੰਦੇ ਹੁੰਦੇ ਸੇ ਬਈ ਅਸੀਂ ਜੀ ਤੀਰ ਬਹੁਤ ਸੋਹਣੇ ਚਲਾਉਣ ਜਾਣਦੇ ਹਾਂ? ਉਨ੍ਹਾਂ ਨੂੰ ਗੁਰੂ ਸਾਹਿਬ ਨੇ ਕਿਹਾ, ਲਿਆ ਬਈ ਥੁਆਡੇ ਤੀਰ ਕਿੱਥੇ ਨੇ ਅੱਜ? ਉਹ ਵੀ ਪੈਰਾਂ ਤੇ ਪੈ ਗੇ, ਰੋ ਪਏ, ਕਹਿੰਦੇ ਭੁੱਲ ਗੇ। ਉਨ੍ਹਾਂ ਆਖਿਆ, ਜਦ ਗੁਰੂ ਹੀ ਪੈਰਾਂ ਤੇ ਪੈ ਗਿਆ ਤਾਂ ਫੇਰ ਹੁਣ ਅਸੀਂ ਕੀ ਕਰਾਂਗੇ। ਉਹ ਗੁਰੂ ਸਾਹਿਬ ਨੇ ਐਥੇ ਸਾਫ ਹੀ ਕਿਹੈ ਭਾਈ ! ਤੁਸੀਂ ਬਹਿਲੋ ਦੇ ਪੋਤੇ ਓਂ, ਏਸ ਕਰਕੇ ਬਖਸ਼ਦੇ ਆਂ ! ਨਹੀਂ, ਥੁਆਨੂੰ ਬਖਸ਼ਣਾ ਨਹੀਂ ਸੀ। ਦੇਖੋ (ਭਾਈ ਬਹਿਲੋ ਦੀ) ਸੇਵਾ ਕੀਤੀ ਕਿੱਥੇ ਤੱਕ ਪਹੁੰਚੀ। ਇਹ ਬਖਸ਼ਿਸ਼ ਸੇਵਾ ਦਾ ਪ੍ਰਤਾਪ ਐ, ਐਵੇਂ ਤਾਂ ਨਹੀਂ ਬਖਸ਼ੇ ਗਏ। ਗੁਰੂ ਸਾਹਿਬ ਨੇ ਕਹਿ 'ਤਾ ਤੁਸੀਂ ਬਹਿਲੋ ਕੇ ਓਂ ਬਹਿਲੋ ਕਰਕੇ ਬਖਸ਼ੇ ਗਏ, ਬਹਿਲੋ ਕਰਕੇ ਥੁਆਨੂੰ ਬਖਸ਼ਿਆ। ਏਸ ਕਰਕੇ, ਭਾਈ ! ਜਿੰਨਾਂ ਚਿਰ ਤੁਸੀਂ ਨਿਸ਼ਕਾਮ ਸੇਵਾ, ਨਿਸ਼ਕਾਮ ਕਰਮ ਤੇ ਮਨੋਰਾਜ ਨਹੀਂ ਬੰਦ ਕਰੋਂਗੇ, ਓਨਾਂ ਚਿੱਕਣ (ਚਿਰ) ਕੰਮ ਨਹੀਂ ਚੱਲਣਾ। ਨਿਸ਼ਕਾਮ ਕਰਮ ਤੇ ਨਿਸ਼ਕਾਮ ਸੇਵਾ ਤੇ ਮਨ ਸ਼ੁੱਧ ਹੋਣੈ। ਸਿਮਰਨ ਤੇ ਬਿਨਾਂ ਥੁਆਡਾ ਮਨੋਰਾਜ ਕਦੇ ਬੰਦ ਨਹੀਂ ਹੋਣਾ, ਇਹ ਥੁਆਡੇ ਪ੍ਰਤਿਅਕਸ਼ ਐ। ਤੁਸੀਂ ਐਂ ਦੱਸੋ ਜਦ ਥੁਆਡਾ ਮਨ ਸਿਮਰਨ ਨਾਲ ਟਿਕਿਆ ਹੁੰਦੈ ਓਦੋਂ ਮਨੋਰਾਜ ਹੁੰਦੈ? ਉਹ ਹੋਰ ਈ ਬਾਤ ਹੁੰਦੀ ਐਗੀ। ਏਸ ਕਰਕੇ, ਜਦ ਇਹ ਗੁਰੂ ਦੇ ਚਰਨਾਂ ਤੇ ਲੱਗ ਗਿਆ, ਇਹਦੇ ਜਿਹੜਾ ਸੰਗ ਸੀ ਉਹ ਸਹਾਇਤਾ ਆਲਾ ਹੋ ਗਿਆ। ਉਹ ਕੌਣ ਐ?

**ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥**

(ਪੰਨਾ-੬੮੬)

ਥੁਆਡੇ ਤਨ ਦੇ ਵਿੱਚ ਇੱਕ ਨਿਰੁਕਤ ਮਨ ਹੈ ਜੋ ਸੰਕਲਪ ਵਿਕਲਪ ਕਰਦੈ। ਸੰਕਲਪ ਵਿਕਲਪ ਤਾਂ ਜੜ੍ਹ ਹੈ, ਉਹਦੇ ਵਿੱਚ ਇੱਕ ਬੈਠੈ ਗਾ ਸੱਚਾ ਪਾਤਸ਼ਾਹ–

**ਤਨ ਮਹਿ ਮਨੂਆ ਮਨ ਮਹਿ ਸਾਚਾ॥ਸੋ ਸਾਚਾ ਮਿਲਿ ਸਾਚੇ ਰਾਚਾ॥**

(ਪੰਨਾ–੬੮੬)

ਜਦ ਥੁਆਡੇ ਅੰਦਰ ਜਿਹੜਾ ਸਹਾਇਤਾ ਕਰਨੇ ਆਲੈ ਆਤਮਾ, ਪ੍ਰਮਾਤਮਾ, ਚੇਤਨ, ਦ੍ਰਸ਼ਟਾ, ਸਾਖਸ਼ੀ ਉਹ ਥੁਆਨੂੰ ਪ੍ਰਾਪਤ ਹੋ ਗਿਆ ਤਾਂ ਤੁਸੀਂ ਉਹ ਸੱਚੇ ਨਾਲ ਮਿਲਕੇ ਸੱਚੇ ਨਾਲ ਮਿਲ ਜਾਉਂਗੇ। ਕੈਸੇ ਮਿਲ ਜਾਉਂਗੇ? ਲੋਕਾਂ ਦੇ ਵਿੱਚ ਇੱਕ ਕਹਾਵਤ ਐ ਬਈ ਸਮੁੰਦਰ ਦੇ ਵਿੱਚ ਨੌਂ ਸੌ ਨੜ੍ਹਿੰਨਵੇਂ (੯੯੯) ਨਦੀਆਂ ਚਲਦੀਆਂ ਨੇ ਫੇਰ ਉਹ ਕਿਸੇ ਪਾਸੇ ਨਿਕਲਦੀਆਂ ਨੇ? ਉਨ੍ਹਾਂ ਦਾ ਜਲ ਬਣਕੇ ਦੁਨੀਆਂ ਦੇ ਵਿੱਚ ਬਰਖਾ ਹੋ ਜੇ ਗੀ, ਦੁਨੀਆਂ ਦੀਆਂ ਫਸਲਾਂ ਹੋ ਜਾਣਗੀਆਂ, ਦੁਨੀਆਂ ਦੀ ਪਾਲਣਾ ਹੋ ਜੇ ਗੀ। ਏਸ ਕਰਕੇ, ਸ਼ਰੀਰ ਦੇ ਵਿੱਚ ਇੱਕ ਮਨ ਐ, ਮਨ ਨੂੰ ਚਲਾਉਣ ਆਲਾ, ਮਨ ਦਾ ਸਾਖਸ਼ੀ, ਚੇਤਨ ਆਤਮਾ ਬੈਠੈਗਾ–

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥** (ਪੰਨਾ–੧੪੪)

ਥੁਆਡੇ ਅੰਦਰ **ਪਾਰਖੁ** ਨਹੀਂ ਬੈਠਾ ਗਾ, ਜਿਹੜਾ ਥੁਆਡੇ ਖੋਟੇ ਅਰ ਖਰੇ ਖਿਆਲਾਂ ਨੂੰ ਜਾਣਦੈ? ਉਹ ਤਾਂ ਪਿਛਲਿਆਂ ਨੂੰ ਵੀ ਜਾਣਦੈ, ਜਿਹੜੇ ਹੋ ਚੁੱਕੇ ਨੇ ਬਈ ਆਹ ਗਲਤੀਆਂ ਹੋਈਆਂ ਨੇ, ਆਹ ਠੀਕ ਹੋਇਐਗਾ–

**ਸੋ ਸਾਚਾ ਮਿਲਿ ਸਾਚੇ ਰਾਚਾ॥** (ਪੰਨਾ–੬੮੬)

ਉਹ ਸੱਚਾ ਜੋ ਹੈ, ਉਹਨੇ ਸੱਚੇ 'ਚ ਈ ਮਿਲਣੈ। ਅੱਗੇ ਕੋਈ ਵਸਤੂ ਨਹੀਂ ਐ, ਜੈਸੇ ਨਦੀਆਂ ਸਮੁੰਦਰ 'ਚ ਨੇ, ਕਈ ਵਸਤੂਆਂ ਨੇ ਉਨ੍ਹਾਂ ਦਾ ਸਮੁੰਦਰ 'ਚ ਈ ਮਿਲਣਾ ਹੋਊ। ਆਹ ਜਿਹੜਾ ਥੁਆਡੇ ਮਨ ਦਾ ਸਾਖਸ਼ੀ, ਚੇਤਨ, ਪਾਰਖ–

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥** (ਪੰਨਾ–੧੪੪)

**ਸੋ ਸਾਚਾ ਮਿਲਿ ਸਾਚੇ ਰਾਚਾ॥** (ਪੰਨਾ–੬੮੬)

ਉਹ ਵਿਆਪਕ ਦੇ ਨਾਲ ਇੱਕ ਹੋ ਜੇਗਾ, ਥੁਆਡਾ ਜਨਮ ਮਰਨ ਕੱਟਿਆ ਜਾਊ। ਉਹ ਸੰਗ ਸਹਾਇਤਾ ਕਰਨ ਆਲਾ ਪਾਇਆ, ਕਦ ਪਾਇਆ? ਜਦ ਗੁਰੂ ਦੇ ਚਰਨਾਂ ਦੇ ਉੱਤੇ ਮੱਥਾ ਟਿਕ ਗਿਆ-

**ਗੁਰਿ ਪੂਰੈ ਚਰਨੀ ਲਾਇਆ॥**

ਹੁਣ ਗੁਰ ਪੂਰੇ ਨੇ ਹਮੇਸ਼ਾ ਵਾਸਤੇ ਚਰਨਾਂ ਨੂੰ ਲਾ ਲਿਆ। ਆਪਣੇ ਨਾਲ ਲਾ ਲਿਆ, ਸੇਵਕ ਬਣਾ ਲਿਆ। ਇਹ ਪੰਚਮ ਪਾਤਸ਼ਾਹ ਕਹਿੰਦੇ ਨੇ, ਗੁਰੂ ਰਾਮਦਾਸ ਨੇ ਸਾਨੂੰ ਚਰਨੀ ਲਾ ਲਿਆ। ਲੋਕ ਆਮ ਵੀ ਕਹਿੰਦੇ ਨੇ, ਜੀ ਹੁਣ ਅਸੀਂ ਦਰਬਾਰ ਸਾਹਿਬ ਦੇ ਚਰਨੀਂ ਲੱਗ ਗੇ ਯਾਨੀ ਪਾਠ ਕਰਨ ਲੱਗ ਗੇ। ਹੁਣ ਜੀ ਅਸੀਂ ਗੁਰੂ ਦੇ ਚਰਨਾਂ 'ਚ ਲੱਗ ਗੇ। ਇਹ ਐਵੇਂ ਲੱਗਦੈ? ਅਜਾਂ ਲੱਗੇ ਤਾਂ ਨਹੀਂ ਹਨ, ਜਿੱਦਣ (ਜਿਸ ਦਿਨ) ਲੱਗ ਗੇ ਓਦਣ (ਓਸ ਦਿਨ) ਉਹ **ਸੰਗਿ ਸਹਾਈ ਪਾਇਆ**। ਆਪ ਈ ਪ੍ਰਾਪਤ ਹੋ ਜੇਗਾ, ਉਦੋਂ ਬਹੁਤ ਯਤਨ ਨਹੀਂ ਕਰਨਾ ਪਏਗਾ-

**ਹਰਿ ਸੰਗਿ ਸਹਾਈ ਪਾਇਆ॥**

ਉਹ ਜਿਹੜਾ ਸੰਗ ਰਹਿਣ ਆਲੈ-

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥**

(ਪੰਨਾ-੩੯੪)

ਸੰਮਾਲ੍ਹਣਾ ਤਾਂ ਓਹਨੇ ਐਂ, ਗੁਰੂ ਤਾਂ ਸੰਗ ਹੈ। ਮੈਂ ਥੁਆਨੂੰ ਇੱਕ ਬਾਤ ਪੁੱਛਦਾਂ ਤੁਸੀਂ ਆਪਣਾ ਖਿਆਲ ਕਰੋ, ਗੁਰੂ ਦਾ ਮੰਤਰ ਥੁਆਡੇ ਮਨ ਦੇ ਨਾਲ ਹੈਗਾ? ਮੈਂ ਥੁਆਨੂੰ ਪੁੱਛਦਾਂ ਗੁਰੂ ਤੇ ਮੰਤਰ ਤਾਂ ਲਿਆ ਹੈ? ਉਹ ਥੁਆਡੇ ਮਨ ਦੇ ਨਾਲ ਠੀਕ ਹੈ? ਕਿਤੇ ਇਉਂ ਨਾ ਹੋਵੇ, ਇੱਕ ਮੈਨੂੰ ਪੁੱਛਦੈ ਇੱਕ ਗੱਲ ਕਹਿੰਦੈ, ਜੀ ਮੈਨੂੰ ਮੰਤਰ ਦੇ ਦੋ। ਮੈਂ ਆਖਿਆ ਤੈਂ ਲਿਆ ਨਹੀਂ? ਉਹ ਕਹਿੰਦਾ ਲਿਆ ਸੀ, ਛੋਟੀ ਉਮਰ ਸੀ ਭੁੱਲ ਗਿਆ। ਮੈਂ ਆਖਿਆ, ਜੇ ਤੂੰ ਅੱਗੇ ਭੁੱਲ ਗਿਆ, ਫੇਰ ਵੀ ਭੁੱਲ ਜੇਂ ਗਾ, ਫੇਰ ਤੈਨੂੰ ਫਾਇਦਾ ਕੀ ਹੋਏਗਾ? ਏਸ ਕਰਕੇ, ਉਹ ਜਿਹੜਾ ਮੰਤਰ ਹੈ ਗੁਰੂ ਦਾ ਨਾਮ, ਉਹ ਨਾਮ-ਨਾਮੀ ਦੇ ਨਾਲ ਆਪੇ ਈ ਮਿਲਾ ਦੇਗਾ। ਉਹ ਨਾਮ ਪ੍ਰਾਪਤ

ਹੋਣੇ ਸੇ ਨਾਮੀ ਕਦੇ ਕਿਤੇ ਜਾਂਦਾ ਨਹੀਂ, ਆਉਂਦਾ ਨਹੀਂ, ਉਹ ਪ੍ਰਾਪਤ ਹੋ ਜਾਣੈ, ਨਾਮ-ਨਾਮੀ ਦਾ ਅਭੇਦ ਐ ਭਾਈ। ਨਾਮ ਨਾ ਤੁਸੀਂ ਛੱਡਿਓ-

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥ ਨਾਨਕ ਤਿਨਹਿ ਨਿਰੰਜਨੁ ਜਾਨਿਆ॥**

(ਪੰਨਾ-੨੮੪)

**ਨਾਮੁ ਸੰਗੀ ਸੋ ਮਨਿ ਨ ਬਸਾਇਓ॥ ਛੋਡਿ ਜਾਹਿ ਵਾਹੂ ਚਿਤੁ ਲਾਇਓ॥**

(ਪੰਨਾ-੭੧੫)

ਉਹ ਪਦਾਰਥ ਜਿਹੜਾ ਤੈਂ ਛੱਡ ਕੇ ਜਾਣੈ, ਉਹਦੇ ਨਾਲ ਤਾਂ ਤੇਰਾ ਚਿੱਤ ਜੁੜਿਆ ਵੈ ਤੇ ਜੁੜਨਾ ਸੀ ਨਾਮ ਦੇ ਨਾਲ, ਪਹਿਲਾਂ ਦੁਕਾਨਦਾਰੀ ਈ ਗਲਤ ਐ। ਇੱਕ ਅਵਧੂਤ ਸੀ ਮੇਰੇ ਨਾਲ। ਸਾਨੂੰ ਉਹ ਬੁਲਾਅ ਕੇ ਲੈ ਗਏ ਪਾਠ ਤੇ। ਮੈਨੂੰ ਪਤਾ ਸੀ ਬਈ ਇਹ ਗਿਆਨੀ ਸੰਸਕ੍ਰਿਤ ਨਹੀਂ ਪੜ੍ਹਿਆ ਵਾ, ਕੋਈ ਜਿਆਦਾ ਨਹੀਂ ਪੜ੍ਹਿਆ ਵਾ, ਮੈਨੂੰ ਇਹ ਸੀ ਬਈ ਕਿਤੇ ਇਹਨੂੰ ਟੋਕ ਨਾ ਦੇਣ। ਉਹਦਾ ਸੁਭਾਅ ਸੀ ਕਹਿ ਦਿੰਦਾ ਸੀ। ਉਹਨੇ ਜਦ ਨਿਰਣਾ ਕੀਤਾ, ਉਹ ਕਹਿੰਦੈ, ਥੁਆਡੇ ਗਿਆਨੀ ਦਾ ਤਾਂ ਬਿਸਮਿੱਲਾ (ਸ਼ੁਰੂਆਤ) ਈ ਗਲਤ ਐ, ਅੱਗੇ ਕੀ ਕਰੂਗਾ? ਉਹ ਵਿਚਾਰਾ ਡਰ ਗਿਆ। ਹੁਣ ਤੁਸੀਂ ਐਂ ਦੱਸੋ, ਉਹ ਜਿਹੜਾ ਸੰਗ ਰਹਿਣੇ ਆਲਾ ਸੀ ਨਾਮ-

**ਨਾਮੁ ਸੰਗੀ ਸੋ ਮਨਿ ਨ ਬਸਾਇਓ॥** (ਪੰਨਾ-੭੧੫)

ਥੁਆਡਾ ਸੰਗੀ ਸੀ ਨਾਮੁ, ਉਹ ਤਾਂ ਮਨ 'ਚ ਵਸਿਆ ਨਹੀਂ, ਉਹਦੇ 'ਚ ਤਾਂ ਮਨ ਮਿਲਿਆ ਨਹੀਂ ਹੈਗਾ-

**ਛੋਡਿ ਜਾਹਿ ਵਾਹੂ ਚਿਤੁ ਲਇਓ॥** (ਪੰਨਾ-੭੧੫)

ਜਿਹੜੇ ਪਦਾਰਥ ਤੁਸੀਂ ਛੱਡ ਕੇ ਜਾਣੇ ਨੇ, ਚਾਹੇ ਔਖੇ ਛੱਡੋ ਚਾਹੇ ਹਿਸਾਬ ਤੇ ਛੱਡੋ। ਜੇ ਤਾਂ ਬ੍ਰਹਮ ਗਿਆਨ ਹੋ ਗਿਆ ਤਾਂ ਪਹਿਲਾਂ ਹੀ ਛੱਡੇ ਨੇ, ਪਹਿਲਾਂ ਹੀ ਛੁੱਟ ਗੇ। ਜੇ ਗਿਆਨ ਪੂਰਨ ਨਾ ਹੋਇਆ ਤਾਂ ਇਹ ਛੁਟਦੇ ਨਹੀਂ ਹੈਗੇ, ਉਹ ਤਾਂ ਥੁਆਡੀਆਂ ਵਾਸ਼ਨਾਵਾਂ ਛੱਡਣਗੀਆਂ ਨਹੀਂ ਥੁਆਨੂੰ-

**ਵਾਸਨਾ ਬਧਾ ਆਵੈ ਜਾਏ॥** (ਭਾਈ ਗੁਰਦਾਸ)

ਭਾਈ ਸਾਹਿਬ ਕਹਿੰਦੇ, ਵਾਸ਼ਨਾ ਬੱਝਿਆ ਵਾ ਜੀਵ ਆਉਂਦੈ ਤੇ ਜਾਂਦੈ, ਜਨਮਦਾ ਤੇ ਮਰਦੈ। ਉਹ ਤਾਂ–

**ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥**

(ਪੰਨਾ–੧੧੩੬)

ਉਹ ਤਾਂ ਵਿਆਪਕ ਐ। ਜਦ ਥੁਆਡਾ ਮਨ ਨਾਮ ਨਾਲ ਜੁੜ ਗਿਆ ਤਾਂ ਵਿਆਪਕ ਨਾਲ ਜੁੜ ਗਿਆ, ਉਹ **ਸੰਗਿ ਸਹਾਈ ਪਾਇਆ**। ਐਥੇ ਆਂਹਦੇ (ਮਨ ਨੂੰ) ਕਰ ਲੈਣਾ–

**ਜਹ ਜਾਈਐ ਤਹਾ ਸੁਹੇਲੇ॥**

ਹੁਣ ਜਿੱਥੇ ਜਾਨੇਂ ਆਂ ਓਥੇ ਸੁਖੀ ਹੁੰਨੇ ਆਂ। ਬਾਹਰਲੇ ਦੁੱਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਹਟ ਗੇ ਤੇ ਅੰਦਰਲਾ ਮਨੋਰਾਜ ਵੀ ਹਟ ਗਿਆ ਏਹੀ ਬੜੇ ਦੁੱਖ ਦੇਣੇ ਵਾਲੇ ਚਿੰਬੜੇ ਸੀ। ਹੁਣ ਜਿੱਥੇ ਜਾਵੋਂਗੇ ਸੁਖੀ ਰਹੋਂਗੇ, ਹੁਣ ਕੋਈ ਦੁੱਖਾਂ ਦੀ ਜਗ੍ਹਾ ਨਹੀਂ ਰਹੀ ਹੈ–

**ਕਰਿ ਕਿਰਪਾ ਪ੍ਰਭਿ ਮੇਲੇ॥੧॥**

ਪ੍ਰਭੂ ਪ੍ਰਮੇਸ਼ਰ ਨੇ ਕਿਰਪਾ ਕੀਤੀ, ਪ੍ਰਭੂ ਨੇ ਕਿਰਪਾ ਕਰਕੇ ਸਾਨੂੰ ਆਪ ਮਿਲਾ ਲਿਆ। ਮਿਲਾਉਣ ਆਲਾ ਕੋਈ ਹੁੰਦੈ ਗਾ–

**ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥**
**ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥** (ਪੰਨਾ–੯੬੪)

ਇਹ ਪੰਚਮ ਪਾਤਸ਼ਾਹ ਦਾ ਸ਼ਬਦ ਐ। ਉਨ੍ਹਾਂ ਨੇ ਆਖਿਆ, ਹੇ ਪ੍ਰਮੇਸ਼ਰ ! ਤੇਰੇ ਜਿੱਡਾ ਕੋਈ ਨਹੀਂ ਹੈ, ਤੂੰ ਮੈਨੂੰ ਭਾਅ ਗਿਐਂ, ਪ੍ਰਾਪਤ ਹੋ ਗਿਐਂ ਪਰ–

**ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥** (ਪੰਨਾ–੯੬੪)

ਮੈਂ ਸ੍ਰੀ ਗੁਰੂ ਰਾਮਦਾਸ ਤੋਂ ਵੀ ਘੋਲ ਘੁਮਾਈ ਆਂ। ਉਨ੍ਹਾਂ ਦੇ ਵੀ ਮੈਂ ਚਰਨਾਂ ਤੇ ਪੈਨੈਂ, ਜਿਨ੍ਹਾਂ ਨੇ ਕਿਰਪਾ ਕਰਕੇ ਮੈਨੂੰ ਮਿਲਾ 'ਤਾ। ਪ੍ਰਿਥੀਏ ਨੂੰ ਨਾ ਮਿਲ ਗਿਆ, ਮਹਾਂਦੇਵ ਨੂੰ ਨਾ ਮਿਲ ਗਿਆ, ਇਹਨੂੰ (ਗੁਰੂ ਅਰਜਨ ਨੂੰ) ਕਿਵੇਂ ਮਿਲ ਗਿਆ? ਕਿਰਪਾ ਕੀਤੀ ਈਸ਼ਰ ਨੇ, ਮਿਲਾ ਲੀਆ। ਈਸ਼ਰ ਕਿਰਪਾ ਕਰਕੇ ਆਪਣੇ ਨਾਲ

ਜੀਵ ਨੂੰ ਮਿਲਾ ਲੈਂਦੈ–

**ਹਰਿ ਗੁਣ ਗਾਵਹੁ ਸਦਾ ਸੁਭਾਈ॥**

ਹੇ ਭਾਈ ! ਤੁਸੀਂ ਹਰੀ ਦੇ ਗੁਣ ਗਾਇਆ ਕਰੋ। ਹੇ ਸ੍ਰੇਸ਼ਟ ਭਾਈ ਸਾਡੇ ਭਾਈ ਓਂ ਗੁਰੂ ਸਾਹਿਬ ਕਹਿੰਦੇ, ਤੁਸੀਂ ਹਰੀ ਦੇ ਗੁਣ ਗਾਇਆ ਕਰੋ–

**ਗੁਨ ਗਾਵਤ ਤੇਰੀ ਉਤਰਸਿ ਮੈਲੁ॥ ਬਿਨਸਿ ਜਾਇ ਹਉਮੈ ਬਿਖੁ ਫੈਲੁ॥**

(ਪੰਨਾ–੨੮੯)

ਸਾਰੇ ਰੋਗ ਚੱਕੇ ਜਾਏਂਗੇ। ਤੁਸੀਂ ਰਾਮ ਦਾ ਸਿਮਰਨ ਕਰਿਆ ਕਰੋ, ਪ੍ਰਮੇਸ਼ਰ ਦੇ ਗੁਣ ਗਾਇਆ ਕਰੋ। ਧਰੂ (ਭਗਤ) ਨੇ ਪ੍ਰਮੇਸ਼ਰ ਦੇ ਗੁਣ ਈ ਗਾਏ ਸੇ, ਪ੍ਰਮੇਸ਼ਰ ਪ੍ਰਾਪਤ ਹੋ ਗਿਆ। ਪ੍ਰਹਲਾਦ ਨੇ ਰਾਮ ਨਾਮ ਹੀ ਜਪਿਆ ਸੀ, ਪ੍ਰਮੇਸ਼ਰ ਪ੍ਰਾਪਤ ਹੋ ਗਿਆ। ਏਸ ਕਰਕੇ, ਉਹਦੇ ਗੁਣ ਗਾਇਆ ਕਰੋ ਤੇ ਉਹਦਾ ਸਿਮਰਨ ਕਰਿਆ ਕਰੋ–

**ਮਨ ਚਿੰਦੇ ਸਗਲੇ ਫਲ ਪਾਵਹੁ**

ਜੋ ਥੁਆਡੇ ਮਨ ਵਿੱਚ ਇੱਛਿਆ ਹੋਊ, ਉਹ ਸਾਰਾ ਫਲ ਥੁਆਨੂੰ ਪ੍ਰਾਪਤ ਹੋਊ। ਜਿਸ ਚੀਜ ਦੀ ਥੁਆਡੀ ਮੰਗ ਹੋਏਗੀ, ਉਹ ਆਪਣੇ ਆਪ ਪ੍ਰਾਪਤ ਹੋਏਗੀ ਪਰ ਨਾਮ ਨਾ ਛੱਡਿਉ, ਪ੍ਰਮੇਸ਼ਰ ਦੇ ਗੁਣ ਗਾਉਣੇ ਨਾ ਛੱਡਿਉ–

**ਜੀਅ ਕੈ ਸੰਗਿ ਸਹਾਈ ॥੧ ॥ਰਹਾਉ॥**

ਉਹ ਹਰ ਵਕਤ ਥੁਆਡੇ ਜੀਅ ਦਾ ਸਹਾਇਤਾ ਕਰਨ ਆਲਾ, ਈਸ਼ਰ ਓਹੀ ਐ। ਜਿਹੜਾ ਥੁਆਡੀ ਬੁੱਧੀ ਦੇ ਵਿੱਚ ਬੈਠੈ ਚੇਤਨ, ਉਹਨੂੰ ਵਸ਼ਿਸ਼ਠ ਕਹੋ ਤਾਂ ਜੀਵ ਬਣ ਜਾਂਦੈ, ਅਪਹਿਤ ਕਹੋ ਤਾਂ ਈਸ਼ਰ ਬਣ ਜਾਂਦੈ। ਓਹੀ ਜੀਵ ਐ ਚੇਤਨ, ਓਹੀ ਈਸ਼ਰ ਐ, ਓਹੀ ਬ੍ਰਹਮ ਐ। ਚੇਤਨ ਤਾਂ ਨਹੀਂ ਬਦਲਿਆ, ਚੇਤਨ ਤਾਂ ਨਹੀਂ ਬਦਲਿਐ ਗਾ, ਥੁਆਡੀ ਬੁੱਧੀ ਬਦਲੀ ਐ। ਥੁਆਡੀ ਬੁੱਧੀ ਦਾ ਟੰਕਾ (ਸੰਗ) ਈ ਠੀਕ ਨਹੀਂ ਐ, ਥੁਆਡੀ ਬੁੱਧੀ ਨਾਮ ਦੇ ਨਾਲ ਨਹੀਂ ਜੁੜੀ ਐ–

**ਨਾਰਾਇਣ ਪ੍ਰਾਣ ਅਧਾਰਾ॥**

ਨਰਾਂ ਦਾ ਆਇਣ, ਅਧਿਸ਼ਠਾਨ, ਆਸਰਾ, ਰਖਸ਼ਕ–

**ਰਾਖਾ ਏਕੁ ਹਮਾਰਾ ਸੁਆਮੀ॥ਸਗਲ ਘਟਾ ਕਾ ਅੰਤਰਜਾਮੀ॥** (ਪੰਨਾ-੧੧੩੬)

ਉਹਦੇ ਨਾਮ ਦਾ ਮੈਨੂੰ ਇੱਕ ਆਸਰੈ। ਗੁਰੂ ਅਰਜਨ ਦੇਵ ਜੀ ਕਹਿੰਦੇ, ਹੁਣ ਮੈਨੂੰ ਇੱਕ ਨਾਰਾਇਣ ਦੇ ਨਾਮ ਦਾ ਹੀ ਇੱਕ ਆਸਰੈ ਗਾ-

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥** (ਪੰਨਾ-੬੩੨)

ਅਜਾਮਲ ਨੇ ਨਾਰਾਇਣ ਈ ਜਪਿਆ ਸੀ। ਉਹ ਸੰਤ, ਨਾਰਾਇਣ ਈ ਸ਼ਬਦ ਦੇ ਕੇ ਗਿਆ ਸੀਗਾ। ਨਾਰਾਇਣ ਦੇ ਗਿਆਰਾਂ (੧੧) ਅਰਥ ਕੀਤੇ ਵੇ ਨੇ। ਨਾਰਾਇਣ-ਨਰਾਂ ਦਾ ਆਇਣ, ਨਰਾਂ ਦਾ ਆਸਰਾ, ਜੀਵਾਂ ਦਾ ਆਸਰਾ, ਜੀਵਾਂ ਦਾ ਰਖਸ਼ਕ ਆਦਿ ਗਿਆਰਾਂ ਅਰਥ ਨੇ। ਇਹ ਉਹਨੂੰ ਸਮਝਾਅ ਕੇ ਚਲੇ ਗਏ। ਉਹਨੇ ਨਾਰਾਇਣ ਨਹੀਂ ਛੱਡਿਆ-

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥**
**ਪਤਿਤ ਪਵਿਤ ਭਏ ਰਾਮੁ ਕਹਤ ਹੀ॥** (ਪੰਨਾ-੭੧੮)

ਮੈਨੂੰ ਐਂ ਦੱਸੋ ਨਾਮ ਜਪਣ ਆਲੇ ਨੂੰ, ਗੁਰੂਮੰਤ੍ਰ ਜਪਣ ਆਲੇ ਨੂੰ ਕਲੰਕ ਕੀਹਨੂੰ ਐ?-

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥** (ਪੰਨਾ-੭੧੮)

ਦੱਸੋ? ਨਾਮਦੇਵ ਆਂਹਦਾ ਕਿਸੇ ਤੇ ਅੱਜ ਤੱਕ ਪ੍ਰਮੇਸ਼ਰ ਦੇ ਨਾਮ ਜਪਣ ਆਲੇ ਤੇ ਕਲੰਕ ਰਿਹਾ ਹੋਵੇ। ਏਸ ਕਰਕੇ, ਜਦ ਤੱਕ ਤੁਸੀਂ ਆਪ ਪ੍ਰਮੇਸ਼ਰ ਦੇ ਨਾਮ ਨੂੰ ਨਹੀਂ ਜਪੋਂਗੇ, ਨਹੀਂ ਸਿਮਰੋਂਗੇ, ਗੁਣ ਨਹੀਂ ਗਾਉਂਗੇ ਤਾਂ ਥੁਆਡਾ ਕਾਰਜ ਸਿੱਧ ਨਹੀਂ ਹੋਏਗਾ। ਸਿਮਰਨ ਥੁਆਨੂੰ ਓਥੇ ਪਹੁੰਚਾਏਗਾ-

**ਹਮ ਸੰਤ ਜਨਾਂ ਰੇਨਾਰਾ॥**

ਗੁਰੂ ਅਰਜਨ ਦੇਵ ਜੀ ਕਹਿੰਦੇ, ਸਾਡੇ ਗੁਰੂ ਰਾਮਦਾਸ ਸਾਹਿਬ ਸੰਤ ਨੇ। ਰੇਨਾਰਾ, ਧੂੜ ਮਹਿਨੇ ਆਸਰਾ, ਮੈਂ ਗੁਰੂ ਰਾਮਦਾਸ ਦੇ ਚਰਨਾਂ ਦੀ ਧੂੜ ਮਹਿਨੇ ਆਸਰਾ ਲਿਆ। ਇਹ ਕੌਣ ਕਹਿੰਦੇ ਐ? ਗੁਰੂ ਅਰਜਨ ਦੇਵ ਜੀ ਕਹਿੰਦੇ ਨੇ, ਇਹ ਉਨ੍ਹਾਂ ਦਾ ਸ਼ਬਦ ਐ-

**ਪਤਿਤ ਪੁਨੀਤ ਕਰਿ ਲੀਨੇ॥**

ਪਤਿਤਾਂ ਨੂੰ ਪਵਿੱਤਰ ਕਰ ਦਿੰਦੀ ਐ ਸੰਤ ਦੇ ਚਰਨਾਂ ਦੀ ਧੂੜ। ਵਿਧੀ ਚੰਦ ਨੂੰ ਡਾਕੂ ਤੋਂ ਮਹਾਤਮਾ ਬਣਾ 'ਤਾ ਜਦ ਗੁਰੂ ਅਰਜਨ ਦੇਵ ਜੀ ਦੀ ਧੂੜ ਲੱਗੀ। ਏਸੇ ਕਰਕੇ, ਪਤਿਤਾਂ ਨੂੰ ਪਵਿੱਤਰ ਕਰਨ ਆਲਾ ਇੱਕ ਪ੍ਰਮੇਸ਼ਰ ਦਾ ਨਾਮ ਈ ਐ। ਉਹ ਅਜਾਮਲ ਦੇ ਪਾਸ ਜਦ ਜਮਗਣ ਆਏ ਤੇ ਰਾਮਗਣ ਵੀ ਆ ਗੇ, ਓਥੇ ਲਿਖਿਆ ਵੈ। ਉਹਨੇ ਆਖਿਆ, ਤੁਸੀਂ ਕਿਉਂ ਆਏ ਓਂ, ਇਹ ਤਾਂ ਪਾਪੀ ਐ? ਉਹ ਕਹਿੰਦੇ, ਕਹਿੰਦਾ ਕੀ ਐ? ਅਖੇ ਨਾਰਾਇਣ, ਨਾਰਾਇਣ, ਨਾਰਾਇਣ ਕਹਿੰਦੈ, ਅਖੇ, ਕੋਈ ਜਪਣ ਆਲਾ ਪਾਪੀ ਹੋਇਐ ਅੱਜ ਤੱਕ?

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥**
**ਪਤਿਤ ਪਵਿਤ ਭਏ ਰਾਮੁ ਕਹਤ ਹੀ॥** (ਪੰਨਾ-੭੧੮)

ਇਹ ਤਾਂ ਇੱਕ ਵਾਰੀ ਮਨ ਜੋੜ ਕੇ ਰਾਮ ਕਹਿ ਦਿਓ ਤਾਂ ਪਤਿਤ ਤੋਂ ਪਵਿੱਤਰ ਹੋ ਜਾਂਦੈ। ਏਸ ਕਰਕੇ-

**ਏਕ ਚਿੱਤ ਜਿਹ ਇਕ ਛਿਨ ਧਿਆਇਉ॥**
**ਕਾਲ ਫਾਸਿ ਕੇ ਬੀਚ ਨਾ ਆਇਉ॥** (ਦਸਮ ਗ੍ਰੰਥ)

ਉਹ ਰਾਮਗਣ ਆ ਗੇ। ਫੇਰ ਉਹ ਇੱਕ-

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥** (ਪੰਨਾ-੬੩੨)

ਫੇਰ ਇੱਕ ਨਿਮਖ ਦੇ ਵਿੱਚ ਉਹਦਾ ਨਿਸਤਾਰਾ ਹੋ ਗਿਆ। ਇੱਕ ਈਸ਼ਰ ਦਾਸ ਸੀ ਸੰਤ, ਰਹਿੰਦੇ ਹੁੰਦੇ ਸੇ ਝਨਾਂ (ਦਰਿਆ) ਦੇ ਕਿਨਾਰੇ, ਮੈਂ ਵੀ ਓਥੇ ਗਿਆਂ। ਕਈ ਆਦਮੀਆਂ ਨੂੰ ਕਿੰਤੂ ਪਰੰਤੂ ਕਰਨ ਦੀ ਬੜੀ ਆਦਤ ਹੁੰਦੀ ਐ। ਕਈਆਂ ਨੇ ਆ ਕੇ ਸ਼ੰਕਾ ਕੀਤੀ, ਜੀ! ਉਹ ਪ੍ਰਮੇਸ਼ਰ ਜਿਹੜਾ ਸੀ ਉਹਨੂੰ ਕਹਿੰਦੇ ਨੇ ਸਰਬੱਗ ਹੈ। ਇਹਨੇ (ਅਜਾਮਲ ਨੇ) ਆਪਣੇ ਪੁੱਤਰ ਦਾ ਨਾਮ ਨਾਰਾਇਣ ਲਿਆ ਪਰ ਉਹ (ਪ੍ਰਮੇਸ਼ਰ) ਕਿਉਂ ਆ ਗਿਆ? ਉਹ ਕਹਿੰਦੇ, ਉਹਦਾ ਦਿਮਾਗ ਹਿੱਲ ਗਿਆ ਹੋਣੈ, ਈਸ਼ਰ ਦਾ ਦਿਮਾਗ ਹਿੱਲ ਗਿਆ ਹੋਣੈ, ਈਸ਼ਰਦਾਸ ਜੀ ਕਹਿੰਦੇ। ਉਹ ਜਿਹੜੇ ਬੈਠੇ ਸੇ, ਉਹ ਕਹਿੰਦੇ ਜੀ! ਇਹ ਤਾਂ ਗੱਲ ਹੋ ਨਹੀਂ ਸਕਦੀ ਕਿ ਈਸ਼ਰ ਦਾ ਦਿਮਾਗ ਹਿੱਲ ਜੈ, ਤਾਂ ਕਹਿੰਦੇ ਥੁਆਡੇ ਦਿਮਾਗ 'ਚ ਫਰਕ ਆ

ਗਿਆ ਹੋਣੈ, ਜਦ ਉਹ ਸਰਬੱਗ ਸੀ। ਉਹ ਤਾਂ ਅਪਣੇ ਲੜਕੇ ਨੂੰ ਬੁਲਾਉਂਦੈ ਤੇ ਉਹ ਕਿਉਂ ਆ ਗਿਆ, ਉਹ ਤਾਂ ਸਰਬੱਗ ਸੀ? ਅਖੇ ਦਿਮਾਗ ਹਿੱਲ ਗਿਆ ਹੋਣੈ, ਉਨ੍ਹਾਂ ਦਾ ਸੁਭਾਅ ਬੜਾ ਤਿੱਖਾ ਜਿਹਾ ਸੀ, ਫੇਰ ਸਾਰੇ ਚੁੱਪ ਕਰ ਗੇ। ਏਸ ਕਰਕੇ, ਉਹ ਅੰਤਰਜਾਮੀ ਐ, ਸਾਰਿਆਂ ਦਾ ਰਾਖੈ–

**ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥** (ਪੰਨਾ–੧੧੩੬)

ਏਸ ਕਰਕੇ, ਉਹ ਪ੍ਰਮੇਸ਼ਰ ਬਖਸ਼ਿੰਦ ਐ ਪਰ ਥੁਆਡਾ ਫਰਜ ਐ ਨਾਮ ਦੇ ਨਾਲ ਆਪਣੇ ਮਨ ਨੂੰ ਜੋੜ ਲਉ ਪਰ ਥੁਆਡਾ ਜਿਹੜਾ ਨਾਮ ਐ ਉਹ ਤਾਂ ਕਿਸੇ ਕਾਗਜ ਤੇ ਧਰਿਆ ਵਾ ਹੋਣੈ ਗਾ। ਜਿੱਦਣ (ਜਿਸ ਦਿਨ) ਤੁਸੀਂ ਜਾਣੈ, ਖਨੀਂ (ਖਬਰ ਨੀਂ) ਥੁਆਨੂੰ ਥਿਆਵੇ ਖਨੀਂ ਨਾ ਥਿਆਵੇ। ਏਸ ਕਰਕੇ, ਉਹ ਥੁਆਨੂੰ ਪੂਰਾ ਫਾਇਦਾ ਤਾਂ ਕਰੇਗਾ ਜੇ ਨਾਮ ਨਾਲ ਮਨ ਨੂੰ ਜੋੜ ਕੇ ਦੁਨੀਆਂ ਦੇ ਕੰਮ ਕਰੋਂਗੇ। ਗੁਰੂ ਸਾਹਿਬ ਨੇ ਲਿਖਿਐ ਪੰਚਮ ਪਾਤਸ਼ਾਹ ਨੇ–

**ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥**
(ਪੰਨਾ–੩੮੪)

ਜਦ ਉਹ ਫਕੀਰ ਆਇਆ, ਉਹਨੇ ਆਖਿਆ, ਜੀ ਇਹ ਕੀ, ਤੁਸੀਂ ਕਰਦੇ ਕੀ ਓਂ ਤੇ ਇਹ ਕਿਹੜੀ ਜਗ੍ਹਾ ਐ? ਉਹ ਕਹਿੰਦੇ–

**ਲੋਗਨ ਸਿਉ ਮੇਰਾ ਠਾਠਾ ਬਾਗਾ॥** (ਪੰਨਾ–੩੮੪)

ਕਹਿੰਦੇ, ਅਸੀਂ ਐਥੇ ਇੱਕ ਸਰੋਵਰ ਬਣਾਉਣੈ, ਉਹਦੇ 'ਚ ਹਰਿਮੰਦਰ ਬਣਾਉਣੈ, ਉਹਦੇ 'ਚ ਕੀਰਤਨ ਹੋਇਆ ਕਰੇਗਾ। ਫਕੀਰ ਗੱਲ ਇਹ ਐ ਅਸੀਂ ਪਰਉਪਕਾਰ ਵਾਸਤੇ ਕਰਦੇ ਆਂ, ਸਾਡਾ ਮਨ ਓਥੇ ਜੁੜਿਆ ਵੈ–

**ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥**
(ਪੰਨਾ–੩੮੪)

ਸੱਚੇ ਨਾਮ ਨਾਲ ਮਨ ਜੋੜ ਕੇ ਸਾਰੀ ਦੁਨੀਆਂ ਦੇ ਕੰਮ ਕਰਨੇ ਨੇ, ਕੋਈ ਪ੍ਰਤੀਬੰਧਕ ਨਹੀਂ ਹੋਏਗਾ। ਜੇ ਤੁਸੀਂ ਦੁਨੀਆਂ ਦੇ ਵਿੱਚ ਜੁੜ ਗੇ ਤਾਂ ਸੱਚਾ ਨਾਮ ਥੁਆਡੇ ਕੋਲੋਂ ਚਲਿਆ ਜਾਏਗਾ। ਚੱਲੀਏ–

**ਕਰਿ ਕਿਰਪਾ ਹਰਿ ਜਸੁ ਦੀਨੇ॥**

ਪ੍ਰਮੇਸ਼ਰ ਨੇ ਬੜੀ ਕਿਰਪਾ ਕੀਤੀ। ਗੁਰੂ ਅਰਜਨ ਦੇਵ ਕਹਿੰਦੇ, ਸਾਨੂੰ ਕਿਰਪਾ ਕਰਕੇ ਗੁਰੂ ਰਾਮਦਾਸ ਦੁਆਰੇ ਹਰੀ ਜਸ ਦੇ 'ਤਾ, ਗੁਰੂ ਦਾ ਨਾਮ ਦੇ 'ਤਾ। ਹੁਣ ਅਸੀਂ ਪ੍ਰਮੇਸ਼ਰ ਦਾ ਜਸ ਕਰਦੇ ਆਂ-

**ਪਾਰਬ੍ਰਹਮੁ ਕਰੇ ਪ੍ਰਤਿਪਾਲਾ॥**

ਕਹਿੰਦੇ, ਜੀ ! ਥੁਆਡਾ ਬੰਦੋਬਸਤ ਕੌਣ ਕਰਦੈ? ਕਹਿੰਦੈ ਪਾਰਬ੍ਰਹਮ ਸਾਡੀ ਪ੍ਰਤਿਪਾਲਾ ਕਰਦੈ। ਹੁਣ ਸਾਡਾ ਰਾਖਾ ਏਕੋ ਈ ਐ ਓਹੋ-

**ਅਨਨਯਾਸ਼ ਚਿੰਤਯੰਤੋਮਾਮ ਯੇ ਜਨਾ: ਪਰਯੁਪਾਸਤੇ।**

**ਤੇਸ਼ਾਮ ਨਿਤਯਾਭਿਯੁਕਤਾਨਾਮ ਯੋਗਖਸ਼ੇਮਮ ਵਹਾਸਯਹਮ।** (ਗੀਤਾ ੯/੨੨)

ਕ੍ਰਿਸ਼ਨ ਕਹਿੰਦੈ, ਜੋ ਕੁੱਛ ਕਰਦਾਂ ਮੈਂ ਕਰਦਾਂ। ਤੂੰ ਅਨਿੰਨ ਚਿੰਤਨ ਨਾ ਛੱਡ ਦੇਈਂ, ਜੇ ਤੂੰ ਅਨਿੰਨ ਚਿੰਤਨ ਛੱਡ 'ਤਾ ਤਾਂ ਮੈਂ ਯੋਗ ਤੇਰੀ ਦਾ ਜਿੰਮੇਵਾਰ ਨਹੀਂ। ਉਹ ਕਹਿੰਦੇ, ਪਾਰਬ੍ਰਹਮ ਸਾਡੀ ਰਾਖੀ ਕਰਦੈ। ਪਾਰਬ੍ਰਹਮ ਸਾਡਾ ਬੰਦੋਬਸਤ ਕਰਦੈ, ਗੁਰੂ ਅਰਜਨ ਦੇਵ ਕਹਿੰਦੇ। ਹੁਣ ਤਾਂ ਸਾਡਾ ਰਾਖਾ, ਬੰਦੋਬਸਤ ਕਰਨ ਆਲਾ ਪਾਰਬ੍ਰਹਮ ਪ੍ਰਮੇਸ਼ਰ ਹੈ, ਉਹ ਗੁਰੂ ਰਾਮਦਾਸ ਦੀ ਕਿਰਪਾ ਤੇ ਸਾਨੂੰ ਪ੍ਰਾਪਤ ਹੋਇਐ-

**ਸਦ ਜੀਅ ਸੰਗਿ ਰਖਵਾਲਾ॥**

ਉਹ ਸਦਾ ਜੀਵ ਦਾ ਰਖਵਾਲੈ। ਕਦੇ ਗੈਰਹਾਜਰ ਤਾਂ ਹੋਇਆ ਨਹੀਂ, ਗੈਰਹਾਜਰ ਤਾਂ ਥੁਆਡੇ ਮਨ ਨੇ ਹੋਣੈ। ਆਤਮਾ ਤਾਂ ਨਿੱਤ ਹੈ, ਸਤਿ ਹੈ, ਵਿਆਪਕ ਹੈ, ਉਹ ਤਾਂ ਸਾਖਸ਼ੀ ਹੈ ਥੁਆਡੇ ਮਨ ਦਾ, ਉਹ ਤਾਂ ਪਾਰਖ ਹੈ। ਉਹ ਕਦੇ ਗੈਰਹਾਜਰ ਹੋਇਐ ਦਾਨਾ ਬੀਨਾ? **ਦਾਨਾ ਬੀਨਾ ਸਾਈ ਮੈਡਾ** ਉਹ ਤਾਂ ਦੇਖਣੇ ਅਰ ਜਾਣਨੇ ਆਲਾ ਹੈ, ਓਹੀ ਸਾਈਂ ਹੈ, ਹੋਰ ਤਾਂ ਨਹੀਂ ਕੋਈ-

**ਨਾਨਕ ਸਾਰ ਨ ਜਾਣਾ ਤੇਰੀ॥** (ਪੰਨਾ-੫੨੦)

ਗੁਰੂ ਸਾਹਿਬ ਕਹਿੰਦੇ, ਪਤਾ ਨਹੀਂ ਲੱਗਿਆ, ਅਜਾਂ ਸਾਰ ਨਹੀਂ ਇਹਨੂੰ ਪ੍ਰਾਪਤ ਹੋਈ। ਹੁਣ ਸਾਡਾ ਬੰਦੋਬਸਤ ਪਾਰਬ੍ਰਹਮ ਪ੍ਰਮੇਸ਼ਰ ਕਰਦੈ-

**ਹਰਿ ਦਿਨੁ ਰੈਨਿ ਕੀਰਤਨੁ ਗਾਈਐ॥**

ਕਹਿੰਦੇ, ਹੁਣ ਕਰੀਏ ਕੀ? ਕਹਿੰਦੇ, ਰਾਤ੍ਰੀ ਦਿਨ ਓਸ ਪ੍ਰਮੇਸ਼ਰ ਦਾ ਕੀਰਤਨ ਗਾਈਏ, ਸਿਮਰਨ ਕਰੀਏ, ਗੁਣ ਗਾਈਏ। ਇਹ ਦਿਨ ਰਾਤ ਗੁਣ ਗਾਉਣ ਦੀ ਪੱਕੀ ਬਾਤ ਐ। ਕਿਸੇ ਨੇ ਕਿਹਾ, ਜੀ ਢਾਈ ਘੰਟੇ ਪ੍ਰਮੇਸ਼ਰ ਆਲੇ ਪਾਸੇ ਲਾ ਲਿਆ ਕਰੋ, ਉਹਨੇ ਆਖਿਆ ਦੂਏ (ਬਾਕੀ) ਕਿੱਧਰ ਜਾਣਗੇ? ਉਹ ਲੋਕਾਂ ਨੇ ਆਪਣੀ ਕਾਢ ਕੱਢੀ ਐ, ਇਹ ਦੁਨੀਆਂ ਨੇ ਕੱਢੀ ਐ ਕਾਢ। ਕੋਈ ਵੀ ਦੁਨੀਆਂ ਦਾ ਮਹਾਂਪੁਰਸ਼ ਇਹ ਨਹੀਂ ਕਹੇਗਾ ਤੂੰ ਘੰਟਾ, ਦੋ ਘੰਟੇ ਹੀ ਪ੍ਰਮੇਸ਼ਰ ਆਲੇ ਪਾਸੇ ਲਾ ਲਿਆ ਕਰ। ਕੋਈ ਕਹਿੰਦੈ, ਇੱਕ ਪਹਿਰ ਲਾ ਲਿਆ ਕਰੋ, ਫੇਰ ਸੱਤ ਪਹਿਰ ਕਿੱਧਰ ਜਾਣਗੇ? ਫੇਰ ਸੱਤਾਂ ਪਹਿਰਾਂ 'ਚ ਜੋ ਖੁਸ਼ੀ ਐ ਕਰਨਗੇ, ਇਹ ਗੁਰੂ ਸਾਹਿਬ ਦੀ ਕਦੇ ਇਜਾਜਤ ਹੋਏਗੀ ਨਹੀਂ। ਫੇਰ ਪੜ੍ਹ ਇਹ ਪੰਕਤੀ-

**ਹਰਿ ਦਿਨੁ ਰੈਨਿ ਕੀਰਤਨੁ ਗਾਈਐ॥**

ਰਾਤ੍ਰੀ ਦਿਨ ਪ੍ਰਮੇਸ਼ਰ ਨੂੰ ਭੁੱਲਣਾ ਨਹੀਂ ਕਦੇ-

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** (ਪੰਨਾ-੨)

ਉਹਨੂੰ ਕਦੇ ਭੁੱਲਣਾ ਨਹੀਂ, ਉਹਨੂੰ ਭੁੱਲ ਕੇ ਕੋਈ ਕੰਮ ਵੀ ਨਹੀਂ ਕਰਨਾ। ਜੇ ਕਰੋਂਗੇ ਤਾਂ ਉਹ ਗਲਤ ਹੋ ਜਾਏਗਾ-

**ਬਹੁੜਿ ਨ ਜੋਨੀ ਪਾਈਐ॥**

ਕਹਿੰਦੇ, ਜੀ ਉਹਦਾ ਫਾਇਦਾ ਕੀ ਹੋਏਗਾ, ਕਹਿੰਦੇ, ਮੁੜਕੇ ਜਨਮ-ਮਰਨ ਨਹੀਂ ਹੋਏਗਾ, ਜੇ ਪ੍ਰਮੇਸ਼ਰ ਨੂੰ ਨਹੀਂ ਭੁੱਲੋਂਗੇ। ਖਬਰੈ ਕਿਸ ਵਕਤ ਥੁਆਡਾ ਅੰਤ ਸਮਾਂ ਆ ਜਾਣੈ ਗਾ। ਇੱਕ ਹੁੰਦੇ ਸੇ ਸੰਤ, ਉਨ੍ਹਾਂ ਦਾ ਨਾਂ ਉਪਜੀਵਕਾ ਨੰਦ ਸੀ ਬੜਾ ਸੋਹਣਾ ਪੜ੍ਹਦੇ ਹੁੰਦੇ ਸੇ, ਬੜੇ ਅੱਛੇ ਸੰਤ ਸੇ। ਉਹ ਲੜਕੀ ਉਹਨੂੰ ਪੁੱਛਦੀ ਐ ਉਹਦੀ ਸੇਵਕ ਮਹਾਰਾਜ ਮੈਂ ਜਾਣੈ ਤੇ ਮੈਨੂੰ ਕੋਈ ਸਿਖਸ਼ਾ ਦਿਉ। ਉਹ ਕਹਿੰਦੇ, ਭੁੱਲੀਂ ਨਾ ਕਦੇ ਗੁਰੂ ਪ੍ਰਮੇਸ਼ਰ ਨੂੰ, ਇਹ ਮੋਟੀ ਜਿਹੀ ਬਾਤ ਐ। ਉਹ ਕਹਿੰਦੀ, ਹੋਰ ਕੰਮ ਕਾਰ ਬਾਹਰ ਅੰਦਰ। ਉਹ ਕਹਿੰਦੇ, ਨਾ ਭੁੱਲੀਂ ਕਦੇ ਸਭ ਕਰੀਂ ਪਰ ਪ੍ਰਮੇਸ਼ਰ ਨਾ ਭੁੱਲੀਂ ਕਦੇ, ਤੈਨੂੰ ਕੋਈ ਪਾਪ ਨਹੀਂ ਲੱਗੇਗਾ। ਜੇ ਤੇਰੇ ਸਵਾਸ ਮੁੱਕ ਗੇ, ਫੇਰ ਕੀ ਕਰੇਂਗੀ? ਉਦੋਂ ਤੈਨੂੰ ਪਾਪ ਨਹੀਂ ਲੱਗੇਗਾ? ਬਿਨਾ ਆਪਣੇ ਪਤੀ ਔਰ

ਪ੍ਰਮੇਸ਼ਰ ਤੇ ਬਿਨਾਂ ਕਿਸੇ ਨੂੰ ਪੂਜਣਾ ਨਹੀਂ, ਸਾਡੀ ਵੀ ਪ੍ਰਵਾਹ ਨਾ ਕਰੀਂ ਤੂੰ। ਏਸ ਕਰਕੇ, ਪ੍ਰਮੇਸ਼ਰ ਦੇ ਲੜ ਲੱਗੀਂ, ਪ੍ਰਮੇਸ਼ਰ ਤੇ ਗੈਰਹਾਜਰ ਨਾ ਹੋਈਂ ਤੂੰ, ਉਪਜੀਵਕਾ ਨੰਦ ਸੰਤ ਕਹਿੰਦੈ। ਉਹ ਬੜਾ ਸੱਚਾ-ਸੁੱਚਾ ਆਦਮੀ ਸੀ ਉਨ੍ਹਾਂ ਨੇ ਬਿਰਤੀ ਪ੍ਰਭਾਕਰ ਵੀ ਪੜ੍ਹਿਆ ਹੋਇਆ ਸੀ-

**ਜਿਸੁ ਦੇਵੈ ਪੁਰਖੁ ਬਿਧਾਤਾ॥**

ਪੁਰਖੁ ਬਿਧਾਤਾ ਜਿਸਨੂੰ ਉਹ ਬਖਸ਼ਿਸ਼ ਕਰੇ, ਜਿਸਨੂੰ ਦੇਵੇ, ਉਹ ਪਰੀਪੂਰਨ ਪ੍ਰਮੇਸ਼ਰ ਜੀਹਦੇ ਤੇ ਕਿਰਪਾ ਕਰੇ, ਉਹ ਬਾਤ ਜੀਹਨੂੰ ਦੇ ਦੇਵੇ-

**ਹਰਿ ਰਸੁ ਤਿਨ ਹੀ ਜਾਤਾ॥**

ਹਰੀ ਰਸ ਤਾਂ ਉਦੋਂ ਈ ਆਏਗਾ ਜਦੋਂ ਥੁਆਡਾ ਮਨ ਨਾਮ ਨਾਲ ਜੁੜੇਗਾ। ਨਾਮ ਬਿਨਾਂ ਅੱਜ ਤੱਕ ਕਿਸੇ ਨੂੰ ਰਸ ਨਹੀਂ ਆਇਆ, ਰਸ ਉਦੋਂ ਆਊਗਾ ਜਦ ਨਾਮ ਦੇ ਨਾਲ ਇੱਕ ਹੋ ਜੂਗਾ। ਸਿਮਰਨ ਪੂਰਾ ਹੋ ਜੂ, ਸਮਾਧੀ ਹੋਜੇਗੀ। ਸਮਾਧੀ ਤੇ ਆਪਣੇ ਸਰੂਪ ਦੀ ਪ੍ਰਾਪਤੀ ਹੋ ਜੂ ਤਾਂ ਥੁਆਨੂੰ ਆਤਮ ਰਸ ਪ੍ਰਾਪਤ ਹੋਏਗਾ-

**ਜਮਕੰਕਰੁ ਨੇੜਿ ਨ ਆਇਆ॥**

ਜਮਕੰਕਰੁ ਜਿਹੜੇ ਹੈਗੇ ਧਰਮਰਾਜ ਦੇ ਚੇਲੇ ਜਮਦੂਤ, ਉਹ ਤੇਰੇ ਨੇੜੇ ਨਹੀਂ ਆਉਣਗੇ, ਜੇ ਤੇਰੇ ਕੋਲ ਨਾਮ ਹੈ ਤੇਰੇ ਨੇੜੇ ਕੋਈ ਨਹੀਂ ਆਏਗਾ, ਕੋਈ ਬਲਾਅ ਤੇਰੇ ਨਹੀਂ ਨੇੜੇ ਆਊ-

**ਸੁਖੁ ਨਾਨਕ ਸਰਣੀ ਪਾਇਆ॥**

ਗੁਰੂ ਅਰਜਨ ਦੇਵ ਕਹਿੰਦੇ, ਅਸੀਂ ਸ਼ਰਨ ਪਏ ਗੁਰੂ ਰਾਮਦਾਸ ਮਹਾਰਾਜ ਜੀ ਦੀ, ਜਿਨ੍ਹਾਂ ਨੇ ਸਾਡੇ ਮਨ ਨੂੰ ਜੋੜਿਐ ਪ੍ਰਮੇਸ਼ਰ ਨਾਲ-

**ਗੁਰੁ ਪਰਮੇਸਰੁ ਏਕੋ ਜਾਣੁ॥** (ਪੰਨਾ-੮੬੪)

ਹੁਣ ਸਾਡਾ ਜਨਮ-ਮਰਨ ਕੱਟਿਆ ਗਿਆ, ਕੋਈ ਸਾਡਾ ਜਨਮ-ਮਰਨ ਨਹੀਂ ਹੋਏਗਾ।

**ਜਮਕੰਕਰੁ ਨੇੜਿ ਨ ਆਇਆ॥ਸੁਖੁ ਨਾਨਕ ਸਰਣੀ ਪਾਇਆ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ❑

**੧ਓ ਸਤਿਗੁਰ ਪ੍ਰਸਾਦਿ॥**

**੧ਓ ਸਤਿਗੁਰ ਪ੍ਰਸਾਦਿ॥**

**ਧਨਾਸਰੀ ਮਹਲਾ ੯ ॥ਕਾਹੇ ਰੇ ਬਨ ਖੋਜਨ ਜਾਈ॥**

**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧ ॥ਰਹਾਉ॥**

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**

**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧ ॥**

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**

**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨ ॥੧ ॥**

(ਪੰਨਾ-੬੮੪)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !ਸਤਿਨਾਮੁ ਸ੍ਰੀ ਵਾਹਿਗੁਰੂ !!

ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਦੁਆਰੇ ਰੱਬੀ ਬਾਣੀ ਦਾ ਸ਼ਬਦ ਆਇਐਗਾ। ਇਹ ਵੈਰਾਗ ਦਾ ਸ਼ਬਦ ਐ। ਵੈਰਾਗ ਦੇ ਪਿੱਛੋਂ ਗਿਆਨ ਆਉਂਦਾ ਹੁੰਦੈ, ਇਹ ਨਿਯਮ ਐ ਇੱਕ। ਜਦ ਤੱਕ ਵੈਰਾਗ ਨਾ ਹੋਵੇ ਤਦ ਤੱਕ ਗਿਆਨ ਨਹੀਂ ਪ੍ਰਾਪਤ ਹੋਏਗਾ, ਨਾ ਕਿਸੇ ਨੂੰ ਹੋਇਆ, ਨਾ ਹੋਵੇ। ਲੋਕ ਗਿਆਨ ਤਾਂ ਲੈਣਾ ਚਾਹੁੰਦੇ ਨੇ ਪਰ-

**ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥** (ਪੰਨਾ-੮੨੨)

ਇਨ੍ਹਾਂ ਨੂੰ ਮਿਲੇਗਾ–

**ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥** (ਪੰਨਾ–੮੨੨)

ਪੰਚਮ ਪਾਤਸ਼ਾਹ ਕਹਿੰਦੇ ਗੁਰੂ ਰਾਮਦਾਸ ਮਹਾਰਾਜ ਤੇ ਇਹ ਮਤਿ ਮੈਂ ਲਈ ਐ। ਸਤੁ, ਪਹਿਲਾਂ ਤਾਂ ਸਤਿ ਦਾ ਲੋਕਾਂ ਨੂੰ ਪਤਾ ਨਹੀਂ, ਸਤਿ ਕੀ ਚੀਜ ਐ? ਸਤਿ ਉਹ ਚੀਜ ਹੈ ਜਿਹੜੀ ਕਦੇ ਬਦਲੇ ਨਾ–

**ਆਦਿ ਸਚੁ ਜੁਗਾਦਿ ਸਚੁ॥ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** (ਪੰਨਾ–੧)

ਸੱਚ ਔਰ ਸਤਿ ਪਰਿਆਏ ਸ਼ਬਦ ਨੇ ਦੋ। ਏਸ ਕਰਕੇ, ਇਹ ਕਦੇ ਬਦਲਣ ਆਲੀ ਚੀਜ ਨਹੀਂ।ਸੱਚ, ਸੱਚ ਈ ਰਹੇਗਾ। ਝੂਠ, ਝੂਠ ਈ ਰਹੇਗਾ–

**ਮੂਈ ਸੁਰਤਿ ਬਾਦੁ ਅੰਹਕਾਰੁ॥ਓਹ ਨ ਮੂਆ ਜੋ ਦੇਖਣਹਾਰੁ॥** (ਪੰਨਾ– ੧੫੨)

ਉਹ **ਦਾਨਾ ਬੀਨਾ ਸਾਈ ਮੈਡਾ** ਸਤਿ ਹੈ ਤੇ ਜਿਹੜਾ ਪਾਰਖ ਹੈ–

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥** (ਪੰਨਾ– ੧੪੪)

ਕਬੀਰ ਨੇ ਇਹਦੇ ਉੱਤੇ ਬਹੁਤ ਰੋਸ਼ਨੀ ਪਾਈ ਐ। ਕਬੀਰ ਪੰਥੀਆ ਸੰਤ ਮੇਰੇ ਕੋਲ੍ਹ ਰਿਹਾ, ਓਸ ਨੇ ਇਹਦੇ ਉੱਤੇ ਬਹੁਤ ਰੋਸ਼ਨੀ ਪਾਈ। ਕਬੀਰ ਪੰਥੀਆ ਪਹਾੜ 'ਚ ਰਹਿੰਦਾ ਸੀ, ਮੈਂ ਵੀ ਉੱਥੇ ਚਲਿਆ ਗਿਆ। ਉਹ ਕਹਿੰਦੇ, ਜੀ ਸੰਤ ਦੀ ਕੁਟੀਆ ਤਾਂ ਹੈ ਪਹਾੜ 'ਚ ਪਰ ਉਹ ਕਿਸੇ ਨੂੰ ਰਹਿਣ ਨਹੀਂ ਦਿੰਦਾ। ਮੈਂ ਆਖਿਆ ਅੱਛੀ ਬਾਤ, ਮੈਂ ਚਲਿਆ ਗਿਆ। ਉਹ ਜਦ ਮਿਲਿਆ ਉਹ ਕਹਿੰਦਾ, ਜੀ ਮੇਰਾ ਇਹ ਨਿਯਮ ਹੈ, ਤੁਸੀਂ ਐਥੇ ਰਹਿ ਜਾਉ ਪਰ ਮੈਂ ਰਹਿਣ ਨਹੀਂ ਦਿੰਦਾ (ਕਿਸੇ ਨੂੰ)। ਮੈਂ ਆਖਿਆ, ਕਿਉਂ? ਅਖੇ ਸਵੇਰੇ ਉੱਠ ਕੇ ਸੰਸਾਰ ਦੀਆਂ ਗੱਲਾਂ ਛੇੜ ਦਿੰਦੇ ਨੇ, ਜੀਹਨੂੰ ਮੈਂ ਐਥੇ ਰੱਖਦਾਂ, ਉਹ ਆਕੇ ਸੰਸਾਰ ਸਾਡੇ ਮਨ 'ਚ ਭਰਦੈ। ਮੈਂ ਆਖਿਆ, ਜਿਹੜੀ ਬਾਤ ਉਹਦੇ ਕੋਲ੍ਹ ਐ ਉਹੋ ਹੀ ਦੇਣੀ ਸੀ, ਜੇ ਉਨ੍ਹਾਂ ਕੋਲ੍ਹ ਸਤਿ ਹੁੰਦਾ ਤਾਂ ਸਤਿ ਦੇ ਦਿੰਦੇ। ਏਸ ਕਰਕੇ, ਜਦ ਤੜਕੇ ਉੱਠਿਆ, ਬਾਤ ਚੀਤ ਹੋਈ। ਉਹ ਕਹਿੰਦਾ, ਤਿਨ ਦਿਨ ਤਾਂ ਤੁਸੀਂ ਜਰੂਰ ਰਹੋ। ਮੈ ਕਿਹਾ, ਕਿਉਂ?–

**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥** (ਪੰਨਾ–੯੩੮)

ਸੁਰਤੀ ਜਦ ਇਹਦੀ ਓਸ ਵਸਤੂ ਤੇ ਚਲੀ ਜਾਏਗੀ, ਇਹ ਸੰਸਾਰ ਤੇ ਆਪ ਤਰ ਜੇਗਾ ਤੇ ਲੋਕਾਂ ਨੂੰ ਤਾਰ ਦਏਗਾ–

**ਸੁਰਤਿ ਸਬਦਿ ਭਵ ਸਾਗਰੁ ਤਰੀਐ** (ਪੰਨਾ–੯੩੮)

ਇਹ ਗੁਰੂ ਸਾਹਿਬ ਦਾ ਬਚਨ ਐਗਾ ਪਰ ਭਾਈ ਸਾਹਿਬ (ਭਾਈ ਵੀਰ ਸਿੰਘ) ਨੇ ਵੀ ਸਾਫ ਲਿਖਿਐ ਜਦ ਤੱਕ ਇਹ ਸ਼ਬਦ ਨਾਲ ਨਹੀਂ ਜੁੜਦਾ ਤਦ ਤੱਕ ਇਹਦਾ ਬੇੜਾ ਪਾਰ ਨਹੀਂ ਹੁੰਦਾ। ਸੁਰਤ ਜਦ ਸ਼ਬਦ ਦੇ ਨਾਲ ਇੱਕ ਹੋ ਜੇ ਗੀ, ਜੈਸੇ ਸੂਈ ਦੇ ਵਿੱਚ ਤਾਗਾ (ਧਾਗਾ)। ਤਾਗਾ ਪਾ ਕੇ ਜਦ ਸੂਈ ਖਿੱਚਦੇ ਓਂ ਤਾਗਾ ਨਾਲ ਈ ਜਾਂਦੈਗਾ, ਉਹਦੇ 'ਚ ਪੈਣ ਦੀ ਜਗ੍ਹਾ ਐਗੀ। ਜਦ ਥੁਆਡੀ ਸੁਰਤੀ ਸ਼ਬਦ ਦੇ ਨਾਲ ਇੱਕ ਵਾਰ ਜੁੜ ਜੇ ਗੀ ਤਾਂ ਤੁਸੀਂ ਪਾਰ ਜਾਵੋਂਗੇ। ਗਰੀਬ ਦਾਸ ਨੇ ਤਾਂ ਐਥੇ ਤੱਕ ਲਿਖਿਐ–

**ਸੁਰਤਿ ਨਿਰਤ ਕਾ ਬਾਂਧੇ ਬੇੜਾ ਗਗਨ ਮੰਡਲ ਕੋ ਕੂਚ ਹੈ** (ਗਰੀਬ ਦਾਸ)

ਉਹ ਕਹਿੰਦੈ, ਇਹ ਸੁਰਤ ਨੂੰ ਨਿਰਤ ਨਾਲ ਮਿਲਾ ਦੋ। ਜਿਹੜਾ ਨਿਰਨੇ ਕਰਨੇ ਆਲਾ ਪ੍ਰਮੇਸ਼ਰ ਦਾ ਸ਼ਬਦ ਐ, ਉਹਦੇ ਨਾਲ ਤੁਸੀਂ ਆਪਣੀ ਸੁਰਤੀ ਨੂੰ ਮਿਲਾ ਦੋ ਤੇ **ਗਗਨ ਮੰਡਲ ਕੋ ਕੂਚ ਹੈ**। ਉਹ ਮਹਾਂਪੁਰਖ ਕਹਿੰਦੇ, ਤੁਸੀਂ ਗਗਨ ਮੰਡਲ ਮੇਂ ਪਹੁੰਚ ਜਾਉਂਗੇ, ਪ੍ਰਮੇਸ਼ਰ ਪਾਸ ਪਹੁੰਚ ਜਾਉਂਗੇ । ਜਦ ਤੱਕ ਥੁਆਡੀ ਸੁਰਤੀ ਸ਼ਬਦ ਨਾਲ ਨਹੀਂ ਜੁੜੇਗੀ ਤਾਂ ਗਲਤ ਕੰਮ ਹੋਜੇਗਾ। ਤੁਸੀਂ ਆਪਣੇ ਅੰਦਰ ਦੇਖੋ, ਤੁਸੀਂ ਸੰਸਾਰ ਦੀ ਕਲਪਣਾ ਕਰਦੇ ਓਂ, ਇਹ ਕਿਸੇ ਨੂੰ ਪੁੱਛਣ ਆਲੀ ਬਾਤ ਨਹੀਂ। ਥੁਆਡੀ ਕਲਪਣਾ ਦੇ ਸਾਖਸ਼ੀ ਤੁਸੀਂ ਓਂ, ਇਹ ਇੱਕ ਨਿਯਮ ਹੈ। ਆਪੋ ਆਪਣੀ ਜਿਹੜੀ ਕਲਪਣਾ ਹੈ ਉਹਨੂੰ ਅਸੀਂ ਆਪ ਈ ਜਾਣਦੇ ਆਂ। ਕਿਉਂ?–

**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥** (ਪੰਨਾ–੫੨੦)

ਦੇਖਣੇ ਆਲਾ ਜਾਣਨੇ ਆਲਾ ਪ੍ਰਮੇਸ਼ਰ ਹੈ। ਜੋ ਥੁਆਡੇ ਅੱਗੇ ਖਿਆਲ ਆ ਜਾਣੈਗਾ, ਓਸ ਨੇ ਓਸੇ ਖਿਆਲ ਨੂੰ ਦੇਖਣੈ। ਖਿਆਲ ਥੁਆਡੇ ਸੰਸਾਰ ਦੇ ਆਉਣਗੇ ਤੁਸੀਂ ਦੇਖ ਲਿਉ। ਜਿਸ ਦਿਨ ਥੁਆਡਾ ਖਿਆਲ, ਥੁਆਡੀ ਸੁਰਤੀ,

ਥੁਆਡੀ ਬਿਰਤੀ, ਥੁਆਡਾ ਫੁਰਨਾ ਚੇਤਨ ਨਾਲ ਇੱਕ ਹੋ ਗਿਆ ਤੁਸੀਂ ਸੰਸਾਰ ਨੂੰ ਛੱਡ ਜਾਉਂਗੇ। ਹੁਣ ਤੁਸੀਂ ਐਂ ਦੱਸੋ ਜੋ ਥੁਆਡੇ ਅੰਦਰ ਕਲਪਣਾ ਹੁੰਦੀ ਐ ਉਹਦੇ 'ਚ ਕੋਈ ਤੱਤ ਵੀ ਹੁੰਦੈ, ਸੰਸਾਰ ਈ ਹੁੰਦੈ? ਸੰਸਾਰ ਤਾਂ ਝੂਠੈਗਾ। ਹੁਣ ਤੁਸੀਂ ਇਹਦੇ ਨਾਲ ਵਿਆਹੇ ਤਾਂ ਨਹੀਂ ਗਏ ਸੰਸਾਰ ਨਾਲ, ਜਾਂ ਥੁਆਡਾ ਨਿਯਮ ਈ ਹੋ ਗਿਐ ਗਾ, ਅਰਦਾਸ ਥੁਆਡੀ ਨਹੀਂ ਹੋਗੀ ਐ ਗੀ ਐ। ਥੁਆਨੂੰ ਸਿੱਖਿਆ ਜੋ ਦੇਣਗੇ ਸਾਰੇ ਉਹ ਪ੍ਰਮੇਸ਼ਰ ਦੀ ਦੇਣਗੇ। ਅੱਜ ਰਾਗੀ ਨੇ ਐਸਾ ਸੋਹਣਾ ਬੋਲਿਐਗਾ। ਤੁਸੀਂ ਸੁਣਦੇ ਸੇ, ਜਿਹਨਾਂ ਨੇ ਸੁਣਿਐਗਾ ਬਿਲਕੁਲ ਬਹੁਤ ਅੱਵਲ ਬੋਲਿਐਗਾ। ਏਸ ਕਰਕੇ, ਤੁਸੀਂ ਜਦ ਤੱਕ ਏਸ ਜਗ੍ਹਾ ਬਿਰਤੀ ਨੂੰ ਨਹੀਂ ਲਿਜਾਵੋਂਗੇ ਤਦ ਤੱਕ ਥੁਆਡਾ ਬੇੜਾ ਪਾਰ ਨਹੀਂ ਹੋਏਗਾ। ਏਸੇ ਕਰਕੇ, ਪਖੰਡ ਮਾੜਾ ਹੁੰਦੈ। ਕੁਸੰਗ ਕੀਹਨੂੰ ਕਹਿੰਦੇ ਨੇ? ਜਿਹੜਾ ਖੋਟੇ ਪੁਰਖਾਂ ਦਾ ਸੰਗ ਹੋਵੇ ਉਹਨੂੰ ਕੁਸੰਗ ਕਹਿੰਦੇ ਨੇ। ਕਿਉਂ? ਕੁੱਛ ਤਾਂ ਸੰਸਾਰ ਥੁਆਡੇ ਅੱਗੇ ਭਰਿਆ ਵਾ ਹੋਏਗਾ, ਕੁੱਛ ਥੋੜਾ ਉਹ ਭਰ ਜਾਏਗਾ।

ਇੱਕ ਜੀਵਨ ਮੁਕਤ ਸੰਤ ਸੇ, ਇੱਕ ਵਿਗਿਆਨਾਨੰਦ ਸੰਤ ਸੇ। ਉਹ ਮੇਰੇ ਕੋਲ੍ਹ ਆਉਂਦਾ ਹੁੰਦਾ ਸੀ। ਵਿਗਿਆਨਾਨੰਦ ਸੰਤ, ਜੀਵਨ ਮੁਕਤ ਮਹਾਂਪੁਰਸ਼ ਸੇ। ਉਹ ਜਦ ਮੇਰੇ ਕੋਲ੍ਹ ਆਇਆ, ਉਹ ਘਰ ਮੇਂ ਵੀ ਐਹਾ ਜਿਹਾ ਈ ਸੀ, ਅਸੀਂ ਜਾਣਦੇ ਸੇ। ਮੁਕੱਦਮੇਬਾਜ ਹੋਰ ਬੜਾ ਰਜੋਗੁਣੀ ਸੀ, ਉਹ ਗੱਲਾਂ ਕਰਦਾ ਸੀ, ਇੱਕ ਦਿਨ ਆਇਆ, ਉਹ ਬੋਲਿਆ ਨਹੀਂ। ਮੈਂ ਆਖਿਆ, ਤੈਂ ਅੱਜ ਗੱਲ ਨਹੀਂ ਕੀਤੀ? ਉਹਨੇ ਆਖਿਆ, ਮੈਂ ਜੀਵਨ ਮੁਕਤ ਜੀ ਕੋਲ੍ਹ ਬਹਿ ਗਿਆ, ਮੈਂ ਉਹਨੂੰ ਮੱਥਾ ਟੇਕਿਆ। ਜਦ ਮੈਂ ਉਹਦੇ ਕੋਲ੍ਹ ਬਾਤ ਛੇੜੀ ਉਹ ਕਹਿੰਦਾ, ਤੂੰ ਸਾਨੂੰ ਕੀ ਸਮਝਦੈਂ ਵਿਗਿਆਨਾ ਨੰਦ? ਉਹ ਕਹਿੰਦਾ, ਜੀ ਮੈਂ ਥੁਆਨੂੰ ਈਸ਼ਰ ਸਮਝਦਾਂ। ਉਹ ਕਹਿੰਦਾ, ਫੇਰ ਆਹ ਕੂੜਾ ਕਾਹਨੂੰ ਸਾਡੇ ਅੰਦਰ ਸਿੱਟਣ ਲੱਗਿਆ ਵੈਂ, ਆਪਣੇ ਕੂੜੇ ਨੂੰ ਤੂੰ ਆਪਣੇ ਅੰਦਰ ਰੱਖ। ਕਹਿੰਦਾ, ਜਦ ਤੇਰੇ ਅੰਦਰ ਕੂੜਾ ਹੈਗਾ, ਇਹ ਕੂੜੇ ਨੂੰ ਤੂੰ ਨਾਮ ਦੇ ਝਾੜੂ ਨਾਲ ਆਪਣੇ ਅੰਦਰੋਂ ਕੱਢ-

**ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥**

(ਪੰਨਾ-੨੯੫)

ਕਹਿੰਦੇ, ਤੇਰਾ ਅਧਾਰ ਸਿਮਰਨ ਨੇ ਕਰਨੈ ਕਿ ਤੇਰਾ ਅਧਾਰ ਦੁਨੀਆਂ ਦੀਆਂ ਗੱਲਾਂ ਨੇ ਕਰਨੈ? ਉਹ ਫੇਰ ਵੀ ਸੰਤ ਸੀ, ਕਹਿੰਦਾ ਜੀ ਠੀਕ ਐ, ਮੈਂ ਭੁੱਲ ਗਿਆਂ। ਉਹ ਮੱਥਾ ਟੇਕ ਕੇ ਆਕੇ ਮੇਰੇ ਕੋਲ੍ਹ ਬਹਿ ਗਿਆ। ਮੈਂ ਕਿਹਾ, ਵਿਗਿਆਨਾ ਨੰਦ ਅੱਜ ਨਹੀਂ ਬੋਲਦਾ? ਕਹਿੰਦਾ, ਜੀ ਬੋਲਣ ਜੋਗਾ ਰਿਹਾ ਈ ਨਹੀਂ। ਜੀਵਨ ਮੁਕਤ ਸੰਤ ਨੇ ਮੇਰੀ ਐਸੀ ਖੁੰਭ ਠੱਪੀ ਐ, ਮੈਂ ਬੋਲਣ ਜੋਗਾ ਰਿਹਾ ਹੀ ਈ ਨਹੀਂ। ਉਹਨੇ ਮੈਨੂੰ ਸਮਝਾ 'ਤਾ, ਤੂੰ ਕਰਦਾ ਕੀ ਐਂਗਾ ਭਗਵੇਂ ਤੇਰੇ ਲੀੜੇ ਨੇ ਐਗੇ। ਕਹਿੰਦਾ, ਹੁਣ ਮੈਂ ਨਿਯਮ ਕਰ 'ਤਾ, ਹੁਣ ਨਹੀਂ। ਉਹਨੇ ਆਖਿਆ ਤੂੰ ਸਿਮਰਨ ਕਰਿਆ ਕਰ। ਜਦ ਤੇਰਾ ਅੰਤਹਕਰਣ ਸ਼ੁੱਧ ਹੋਊ ਫੇਰ ਸਾਡੇ ਕੋਲ੍ਹ ਆਈਂ। ਐਵੇਂ ਤੂੰ ਨਾ ਆਇਆ ਕਰ ਐਥੇ। ਏਸ ਕਰਕੇ, ਜੀਵ ਦੇ ਅੰਦਰ ਕਲਪਣੈ, ਉਹ ਕੌਣ ਕਰਦੈ? ਮਨ ਕਰਦੈ। ਇਹ ਥੁਆਨੂੰ ਪਤਾ ਐ, ਕਲਪਣਾ ਹਮੇਸ਼ਾ ਮਨ ਕਰਦਾ ਹੁੰਦਾ, ਇਹ ਨਿਯਮ ਐ। ਕਦੇ ਆਤਮਾ ਨੇ ਕਲਪਣਾ ਕੀਤੀ ਐ? ਆਤਮਾਂ ਤਾਂ ਕਲਪਣਾ ਨੂੰ ਹੂੰਝ ਦਿੰਦੇ, ਜਦ ਆ ਜਾਏਗਾ। ਜਦ ਬਾਦਸ਼ਾਹ ਆਵੇ ਐਥੇ ਜਾਂ ਬੜਾ ਆਦਮੀ ਆਵੇ ਤਾਂ ਇਹ ਜਗ੍ਹਾ ਕੈਸਾ ਬਣਾਅ ਦਿੰਦੇ ਨੇ, ਬਣਾਉਂਦੇ ਲੋਕ, ਭੱਜੇ ਫਿਰਦੇ ਨੇ, ਸਮਝ ਗਏ। ਜਦ ਥੁਆਡੇ ਅੰਦਰ ਪ੍ਰਮੇਸ਼ਰ ਆ ਜਾਏਗਾ ਤਾਂ ਸਾਰੇ ਕਾਰਜ ਸਿੱਧ ਹੋਏਂਗੇ ਪਰ ਆਏਗਾ ਸਿਮਰਨ ਦੁਆਰਾ ਹੋਰ ਕੋਈ ਉਪਾਅ ਨਹੀਂ ਹੈ ਦੁਨੀਆਂ ਦੇ ਵਿੱਚ। ਜਿਹੜੇ ਮਹਾਂਪੁਰਸ਼ ਹੋਏ ਨੇ ਦੁਨੀਆਂ ਦੇ ਈਸਾ, ਮੁਹੰਮਦ, ਗੁਰੂ ਸਾਹਿਬ, ਦਾਦੂ, ਦਾਸੂ, ਕਬੀਰ ਜਿੰਨੇ ਵੀ ਸ਼ੁੱਭ ਸਿੱਖਿਆ ਦਿੰਦੇ ਗਏ ਨੇ। ਇਨ੍ਹਾਂ ਨੇ ਅਨੁਭਵੀ ਬਾਣੀ ਉਚਾਰੀ। ਉਹ ਅਨੁਭਵੀ ਬਾਣੀ ਐਸੀ ਹੈ ਜੀਹਦੇ ਅਕਲ 'ਚ ਆ ਜਾਏ ਉਹਦਾ ਦੂਏ ਥਾਂ ਚਿੱਤ ਨਹੀਂ ਲਗੇਗਾ ਤੇ ਤੁਸੀਂ ਸਾਰਾ ਦਿਨ ਤਾਂ ਉਹ ਵਿਹਾਰ ਕਰਦੇ ਹੋਂ ਜਿਹੜਾ ਨਾ ਕਰਨੇ ਵਾਲਾ ਐਗਾ ਤੇ ਫੇਰ ਚਾਹੁੰਨੇ ਓਂ ਪ੍ਰਮੇਸ਼ਰ ਨੂੰ ਮਿਲਣਾ। ਜੇ ਨਹੀਂ ਤਾਂ ਇਹ ਥੁਆਡੀ ਗਲਤੀ ਐ। ਏਸ ਕਰਕੇ, ਗੁਰੂ ਸਾਹਿਬ ਨੇ ਪਹਿਲੇ ਵੈਰਾਗ ਉਚਾਰਣ ਕਰਿਐਗਾ। ਕੀ ਕਿਹਾ? ਹੁਣ ਪੜ੍ਹ ਭਾਈ–

ੴ ਸਤਿਗੁਰ ਪ੍ਰਸਾਦਿ॥

ਇੱਕ ਜੋ ਪ੍ਰਮੇਸ਼ਰ ਐ ਉਹ ਗੁਰੂ ਦੀ ਕਿਰਪਾ ਤੇ ਪ੍ਰਾਪਤ ਹੁੰਦੈ। ਤੁਸੀਂ ਐਂ ਦੱਸੋ,

ਜਦ ਤੁਸੀਂ ਕਲਪਣਾ ਕਰਦੇ ਓਂ, ਥੁਆਡੀ ਕਲਪਣਾ ਨੂੰ ਦੇਖਣੇ, ਜਾਣਨੇ ਆਲਾ ਕੋਈ ਅੰਦਰ ਹੈ, ਉਹ ਕੌਣ ਐ? ਉਹਦਾ ਨਾਮ ਸਾਖਸ਼ੀ ਐ। ਉਹ ਸਾਖਸ਼ੀ ਸਤਿ ਐ, ਉਹਤੇ ਅਲਹਿਦਾ ਸਾਰਾ ਈ ਅਸਤਿ ਐ। ਜੋ ਵੀ ਤੁਸੀਂ ਅੱਠ ਪਹਿਰ ਵਿਹਾਰ ਕਰੋਂਗੇ, ਉਹ ਸਾਰਾ ਈ ਅਸਤਿ ਹੈ ਪਰ ਤੁਸੀਂ ਉਹਨੂੰ ਸਿਆਸਤ ਕਹਿ ਦਿਉਂਗੇ।

ਤੁਸੀਂ ਝੂਠ ਦਾ ਨਾਂ ਰੱਖ ਲਿਆ ਸਿਆਸਤ। ਹੁਣ ਥੁਆਨੂੰ ਝੂਠ ਦੀ ਛੁੱਟੀ ਹੋ ਗਈ, ਕਿਉਂ ਸਿਆਸਤ ਜੋਂ ਹੋਈ, ਝੂਠ ਤਾਂ ਹੈ ਨਹੀਂ ਉਹ। ਇਹ ਤੁਸੀਂ ਇੱਕ ਬੜੀ ਚਲਾਕੀ ਦੀ ਇੱਕ ਗੱਲ ਸਿੱਖੀ ਐ ਪਰ ਧੋਖੇ ਆਲੀ। ਤੁਲਸੀ ਦਾਸ ਨੇ ਤਾਂ ਐਥੇ ਤੱਕ ਲਿਖਿਐ–

**ਨਹੀਂ ਅਸਤ ਸਮ ਪਾਤਕ ਪੁੰਜਾ। ਗਿਰਿ ਸਮ ਹੋਹਿੰ ਕਿ ਕੋਟਿਕ ਗੁੰਜਾ।**

(ਤੁਲਸੀਦਾਸ)

ਅਸਤਿ ਨਾਉਂ ਹੈ ਝੂਠ ਦਾ। ਕਹਿੰਦਾ, ਝੂਠ ਜਿੱਡਾ ਬੜਾ ਪਾਪ ਦੁਨੀਆਂ ਤੇ ਕੋਈ ਨਹੀਂ–

**ਨਹੀਂ ਅਸਤ ਸਮ ਪਾਤਕ ਪੁੰਜਾ। ਗਿਰਿ ਸਮ ਹੋਹਿੰ ਕਿ ਕੋਟਿਕ ਗੁੰਜਾ।**

(ਤੁਲਸੀਦਾਸ)

ਉਹ ਕਹਿੰਦਾ, ਜਿਹੜੀਆਂ ਸੁਨਿਆਰੇ ਦੀਆਂ ਹੁੰਦੀਆਂ ਨੇ ਗੁੰਜਾਂ, ਕਿੰਨੀਆਂ ਕੱਠੀਆਂ ਕਰ ਲਉ ਉਹ ਪਹਾੜ ਜਿੰਨੀਆਂ ਭਾਰੀਆਂ ਨਹੀਂ ਹੁੰਦੀਆਂ। ਸਾਰੇ ਪਾਪ ਪਹਾੜ ਜਿੰਨੇ ਭਾਰੇ ਨਹੀਂ, ਝੂਠ ਸਾਰਿਆਂ ਨਾਲੋਂ ਭਾਰਾ। ਝੂਠ, ਮੁਹਾਰਨੀ ਐ ਪਾਪ ਦੀ। ਜਦ ਤੁਸੀਂ ਰੱਬ ਵੱਲ ਨੂੰ ਚੱਲੋਂਗੇ ਤਾਂ ਪਹਿਲਾਂ ਥੁਆਨੂੰ ਝੂਠ ਛੱਡਣਾ ਪਵੇਗਾ। ਜਦ ਰੱਬ ਵੱਲ ਨੂੰ ਚੱਲੋਂਗੇ ਤਾਂ ਪ੍ਰਮੇਸ਼ਰ ਦਾ ਨਾਮ ਫੜਨਾ ਪਏਗਾ। ਹੁਣ ਤੁਸੀਂ ਆਪ ਈ ਨਿਰਣਾ ਕਰੋ। ਜਦ ਤੁਸੀਂ ਤੜਕੇ ਉੱਠਦੇ ਓਂ, ਥੁਆਡਾ ਮਨ ਨਾਮ ਨਾਲ ਜੁੜਦੈ ਕਿ ਦੁਨੀਆਂ ਦੇ ਸੰਕਲਪਾਂ ਨਾਲ ਜੁੜਦਾ ਹੈ? ਦੁਨੀਆਂ ਨਾਲ ਤੇ ਫੇਰ ਥੁਆਨੂੰ ਫਾਇਦਾ ਕੀ ਹੋਇਆ? ਏਸ ਕਰਕੇ, ਹੁਣ ਗੁਰੂ ਸਾਹਿਬ ਦੀ ਸੁਣੋ–

**ਧਨਾਸਰੀ ਮਹਲਾ ੯॥**

ਧਨਾਸਰੀ ਰਾਗ ਦੇ ਵਿੱਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ, ਜਿਨ੍ਹਾਂ ਨੇ ਧਰਮ ਦੀ ਰੱਖਿਆ ਕੀਤੀ ਸਿਰ ਲਾ ਕੇ, ਪਿੱਛਾ ਤਾਂ ਨਹੀਂ ਛੱਡਿਆ, ਸੀਸ ਤੱਕ ਸਾਰੇ ਕੰਮ ਹੁੰਦੇ ਨੇ। ਨਿਸ਼ (ਸ਼ੀਸ਼) ਦਾ ਨਾਟਕ ਐਥੇ ਤੱਕ ਈ ਹੁੰਦਾ ਐ, ਨਿਸ਼ ਦਾ ਨਾਟਕ ਐਦੂੰ ਅੱਗੇ ਕਦੇ ਨਹੀਂ ਹੋਇਆ ਹੈ। ਧਰਮ ਦੇ ਲਈ ਜਿਹੜਾ ਸੀਸ ਦੇ ਕੇ ਧਰਮ ਦੀ ਰੱਖਿਆ ਕਰਦੈ, ਓਹਾ ਜਿਹਾ ਮਹਾਂਪੁਰਸ਼ ਦੁਨੀਆਂ ਤੇ ਕੋਈ ਨਹੀਂ। ਉਹ ਤਾਂ ਸਿਰੇ ਲਾ ਗਿਆ–

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਵਡੋ ਕਲੂ ਮਹਿ ਸਾਕਾ॥**
**ਸਾਧਨ ਹੇਤ ਇਤੀ ਜਿਨ ਕਰੀ॥ ਸੀਸ ਦੀਆ ਪਰ ਸੀ ਨ ਉਚਰੀ॥**

(ਦਸਮ ਗ੍ਰੰਥ)

ਤਿਲਕ ਜੰਞੂ ਦੀ ਰਾਖੀ ਕੀਤੀ। ਤਿਲਕ ਜੰਞੂ ਦੇ ਨਾਲ ਇਨ੍ਹਾਂ ਦਾ ਮਤਲਬ ਕੋਈ ਨਹੀਂ ਸੀ। ਇਹ ਤਾਂ ਇੱਕ ਬਖਸ਼ੇ ਵੇ ਉੱਤੋਂ ਆਏ ਮਹਾਂਪੁਰਸ਼ ਜੋਤੀ ਸਰੂਪ ਸੇ। ਕਿਉਂ (ਰੱਖਿਆ) ਕੀਤੀ? ਓਸ ਸਮੇਂ ਕਰਨੀ ਪੈਂਦੀ ਸੀ, ਔਧੀ (ਸਮਾਂ) ਹੋ ਚੁੱਕੀ ਸੀ। ਜਦ ਸੰਗਤਾਂ ਨੇ ਅਮਰਨਾਥ ਜਾ ਕੇ ਅਨੁਸ਼ਠਾਨ ਕੀਤੇ, ਸਭ ਕੁੱਛ ਕੀਤਾ ਰੱਖਿਆ ਨਹੀਂ ਹੋਈ। ਕਿਸੇ ਨੇ ਦੱਸਿਆ ਫੇਰ ਉਹ ਗੁਰੂ ਸਾਹਿਬ ਦੇ ਪਾਸ ਚੱਲ ਕੇ ਆਏ, ਸਾਰਾ ਬ੍ਰਿਤਾਂਤ ਸੁਣਾਇਆ। ਗੁਰੂ ਸਾਹਿਬ ਨੇ ਕਿਹਾ, ਕਹਿ ਦੋ ਔਰੰਗਜ਼ੇਬ ਨੂੰ ਜਾ ਕੇ ਬਈ ਸਾਡੇ ਬੜੇ ਨੂੰ ਪਹਿਲਾਂ ਤੁਸੀਂ ਮੁਸਲਮਾਨ ਕਰ ਲਉ, ਫੇਰ ਅਸੀਂ ਸਾਰੇ ਹੋ ਜਾਵਾਂਗੇ। ਥੁਆਡਾ ਜਲਦੀ ਖਹਿੜਾ ਛੁੱਟ ਜੂ। ਜਦ ਇਹ ਬਾਤ ਔਰਗਜ਼ੇਬ ਦੇ ਪਾਸ ਪਹੁੰਚੀ ਬੜਾ ਖੁਸ਼ ਹੋਇਆ। ਉਹਨੇ ਆਖਿਆ, ਬਾਤ ਤਾਂ ਕੁੱਛ ਨਹੀਂ ਮੈਂ ਤਾਂ ਇਸਲਾਮ ਨੂੰ ਜਿਉਂਦਾ ਰੱਖਣੈ। ਉਹਦਾ ਤਾਂ ਇਹ ਮਤਲਬ ਸੀ ਜੇ ਬਹੁਤਾ ਈ ਹੋਊ ਤਾਂ ਮੈਂ ਗੱਦੀ ਉਨ੍ਹਾਂ ਨੂੰ ਦੇ ਦਊਂ। ਮੈਂ ਰਾਜ ਛੱਡ ਦਊਂ ਇਸਲਾਮ ਤਾਂ ਸਾਰੇ ਹੋ ਜੂ। ਜਦ ਗੁਰੂ ਸਾਹਿਬ ਜੀ ਗਏ, ਜੋ ਵੀ ਹੋਇਆ। ਉਹਨੇ ਆਖਿਆ, ਆਪ ਜੀ ਇਸਲਾਮ ਨੂੰ ਗ੍ਰਹਣ ਕਰ ਲਉ। ਕਹਿੰਦੇ, ਨਾਂਹ! ਰੱਬ ਦਾ ਹੁਕਮ ਨਹੀਂ–

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥** (ਪੰਨਾ–੧)

ਉਹ ਕਹਿੰਦੇ, ਜੀ ਏਸ ਬਾਤ ਦਾ ਕੀ ਪਤਾ? ਉਨ੍ਹਾਂ (ਗੁਰੂ ਸਾਹਿਬ) ਆਖਿਆ, ਮਿਰਚਾਂ ਮੰਗਾਉ ਭੂਰੀਆਂ ਇੱਕ ਮਣ, ਇਤਿਹਾਸ ਪੜ੍ਹ ਕੇ ਦੇਖ ਲਉ। ਉਹ ਮੰਗਾ ਲਈਆਂ। ਕਹਿੰਦੇ, ਇਨ੍ਹਾਂ ਨੂੰ ਅੱਗ ਲਾ ਦਿਉ। ਫੂਕ ਤੀਆਂ, ਤਿੰਨ ਨਿੱਕਲੀਆਂ ਹੇਠਾਂ ਤੇ। ਹੁਕਮ ਤਿੰਨਾਂ ਦੈ, ਗੁਰੂ ਸਾਹਿਬ ਕਹਿੰਦੇ। ਤੂੰ ਦੋ ਕੈਸੇ ਕਰ ਦੇਂਗਾ? ਤੂੰ ਤਾਂ ਇੱਕ ਕਰ ਦੇਂਗਾ ਦੋ ਤੇ। ਹੁਣ ਦੋ ਨੇ ਹਿੰਦੂ ਤੇ ਮੁਸਲਮਾਨ। ਉਹ ਕਹਿੰਦਾ ਜੀ ਠੀਕ ਐ। ਆਹ ਤੀਜਾ ਹੋਰ ਆਉਣੈ? ਉਹ ਕਿੱਥੋਂ ਆਉਣੈ? ਉਹ ਕਹਿੰਦੇ, ਸਾਡੇ ਮਗਰ ਜਿਨ੍ਹਾਂ ਨੇ ਆਉਣੈ, ਜਿਨ੍ਹਾਂ ਦੀ ਇਹ ਜਗ੍ਹਾ। ਮੈਂ ਥੁਆਨੂੰ ਇੱਕ ਦਮਦਮੇਂ ਸਾਹਿਬ ਦੀ ਸਾਖੀ ਸੁਣਾਉਂਨਾ। ਮੈਂ ਓਥੇ ਰਿਹਾਂ। ਜਦ ਗੁਰੂ ਸਾਹਿਬ ਨੌਵੇਂ ਪਾਤਸ਼ਾਹ ਦਮਦਮੇ ਸਾਹਿਬ ਗਏ ਡੱਲਾ ਤੇ ਮੱਲਾ ਦੋ ਭਾਈ ਸੇ, ਉਨ੍ਹਾਂ ਦਾ ਜਿਹੜਾ ਪਿਤਾ ਸੀ ਉਨ੍ਹਾਂ ਦਾ ਸ਼ਿਸ਼ ਹੋ ਗਿਆ ਸੀ, ਨੌਵੇਂ ਪਾਤਸ਼ਾਹ ਦਾ । ਉਹ ਜਦ ਉੱਚੇ ਥਉਂ, ਜਿੱਥੇ ਹੁਣ ਤਖਤ ਹੈ, ਲਿਆ ਕੇ ਮੰਜਾ ਡਾਹੁਣ ਲੱਗਿਆ, ਵਿਛਾਉਣ ਲੱਗਿਆ ਤਾਂ ਗੁਰੂ ਸਾਹਿਬ ਕਹਿੰਦੇ, ਨਾ ਐਥੇ ਨਾ ਡਾਹ। ਅਖੇ ਨਾ ਓਥੇ ਡਾਹ। ਨੌਵੇਂ ਪਾਤਸ਼ਾਹ ਜਿੱਥੇ ਬੈਠੇ ਉਹ ਗੁਰਦੁਆਰਾ ਨੀਵੇਂ ਥਉਂ ਐਂ। ਅਖੇ, ਮੈਂ ਉੱਚੇ ਥਾਂ ਡਾਉਂਨਾ। ਅਖੇ ਨਾ, ਐਥੇ ਬੈਠਣ ਆਲੇ ਨੇ ਆਉਣੈ। ਇਹ ਸਾਡੀ ਜਗ੍ਹਾ ਨਹੀਂ, ਸਾਡੀ ਜਗ੍ਹਾ ਆਹ ਹੈ। ਉਹਨੇ ਮੰਜਾ ਵਿਛਾਇਆ ਜਿੱਥੇ ਉਨ੍ਹਾਂ ਨੇ ਕਿਹਾ। ਓਥੇ ਨੌਵੇਂ ਪਾਤਸ਼ਾਹ ਦਾ ਗੁਰਦੁਆਰਾ ਹੈ। ਜਦ ਦਸਮ ਪਾਤਸ਼ਾਹ ਗਏ ਡੱਲੇ ਦੇ ਨਾਲ, ਦਸਮ ਪਾਤਸ਼ਾਹ ਨੇ ਪਹਿਲੇ ਨਮਸ਼ਕਾਰ ਕੀਤੀ ਓਥੇ, ਜਿੱਥੇ ਨੌਵੇਂ ਪਾਤਸ਼ਾਹ ਜੀ ਆਪ ਬੈਠੇ ਸੇ। ਲੜਾਈ ਦਾ ਸਾਰਾ ਕਮਰਕੱਸਾ ਖੋਲ੍ਹ ਕੇ ਓਥੇ ਬੈਠੇ ਕਹਿੰਦੇ, ਹੁਣ ਨਹੀਂ ਅਸੀਂ ਕੁੱਛ ਕਰਨੈ। ਓਥੇ ਹੀ ਸਾਰੀ ਬਾਣੀ ਉਚਾਰੀ ਐ ਬਹਿ ਕੇ। ਸਾਰਾ ਈ ਗੁਰੂ ਗ੍ਰੰਥ ਸਾਹਿਬ ਓਥੇ ਉਚਾਰਿਐਗਾ। ਉਹਦਾ ਨਾਉਂ ਤਖਤ ਸਾਹਿਬ ਐ। ਤੁਸੀਂ ਦੇਖਿਆ ਹੋਣੈ, ਹੁਣ ਤਾਂ ਬਹੁਤ ਈ ਅੱਛਾ ਬਣ ਗਿਆ। ਉਨ੍ਹਾਂ ਮਹਾਂਪੁਰਸ਼ਾਂ ਨੂੰ ਪਤਾ ਹੁੰਦੈ ਭੂਤ, ਭਵਿਸ਼ਤ, ਵਰਤਮਾਨ ਦਾ ਉਨ੍ਹਾਂ ਨੂੰ ਪਤਾ ਹੁੰਦੈਗਾ। ਏਸ ਕਰਕੇ, ਗੁਰੂ ਸਾਹਿਬ ਨੂੰ ਪਤਾ ਸੀ ਏਸ ਬਾਤ ਦਾ।

ਉਨ੍ਹਾਂ ਆਖਿਆ, ਓਏ ਤੀਸਰਾ ਪੈਦਾ ਹੋਏਗਾ, ਸਾਡੇ ਨਾਲੋਂ ਆਉਣੈ। ਸਾਡੇ ਨਾਲ ਸਿੱਧਾ ਸੰਬੰਧ ਵੀ ਓਸ ਦਾ ਹੋਏਗਾ, ਉਨ੍ਹਾਂ ਨੇ ਤੀਸਰਾ ਪੈਦਾ ਕਰਨੈ। ਏਸ

ਕਰਕੇ, ਜਿਹੜੇ ਪੂਰਨ ਪੁਰਸ਼ ਹੁੰਦੇ ਨੇ ਓਹ ਸਰਬੱਗ ਪੁਰਸ਼ ਹੁੰਦੇ ਨੇ। ਉਨ੍ਹਾਂ ਨੇ (ਨੌਂਵੇਂ ਪਾਤਸ਼ਾਹ) ਆਪਣਾ ਸੀਸ ਥੁਆਨੂੰ ਸਾਰਿਆਂ ਨੂੰ ਪਤੈਗਾ ਜਾ ਕੇ ਦਿੱਲੀ ਮੇਂ ਦਿੱਤਾ ਪਰ ਧਰਮ ਨੂੰ ਥੰਮ ਤਾਂ ਲਾ 'ਤਾ। ਇਹ ਉਨ੍ਹਾਂ ਦੀ ਬਾਣੀ ਐ, ਹੁਣ ਪੜ੍ਹ ਭਾਈ–

**ਕਾਹੇ ਰੇ ਬਨ ਖੋਜਨ ਜਾਈ॥**

ਹੇ ਜੀਵ ! ਤੂੰ ਕਿਉਂ ਬਨ ਨੂੰ ਖੋਜਦਾ ਐਂਗਾ? ਥੁਆਨੂੰ ਪਤੈ–

**ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥** (ਪੰਨਾ–੮੨੨)

ਤੁਸੀਂ ਸੱਚ ਬੋਲਿਉ ਥੁਆਡੇ ਕੋਲ੍ਹ ਹਨ ਪੰਜੇ ਈ ਗੁਣ? ਆਹ ਹੁਣੇ ਈ ਮੇਰੇ ਅੱਗੇ ਬਾਤ ਹੋਈ ਮੈਂ ਕਿਹਾ ਪੂਰਨਮਾਸ਼ੀ। ਉਹ ਕੀ ਪਿੰਡ ਐ ਓਥੇ? ਉਹ ਕਹਿੰਦਾ, ਪਹਾੜ 'ਚ ਐ, ਓਥੇ ਜਾਣੈ, ਮੈਂ ਆਖਿਆ ਮਾਰ ਲਏ ਲੋੜ ਨੇ। ਰੋਟੀ ਤਾਂ ਮਿਲ ਈ ਜਾਣੀ ਸੀਗੀ। ਸੰਤੋਖ ਇਨ੍ਹਾਂ 'ਚ ਹੈ ਨਹੀਂ। ਦੁਨੀਆਂ ਮੰਗਤੇ ਬਣਾਉਣ ਤਾਂ ਜਾਣਦੀ ਐ, ਮਹਾਂਪੁਰਸ਼ ਬਣਾਉਣ ਕੋਈ ਨਹੀਂ ਜਾਣਦਾ। ਮੈਂ ਓਥੇ ਸੀ ਉਹ ਕਹਿੰਦਾ ਜੀ ਮੈਨੂੰ ਸਾਧੂ ਬਣਾ ਲਉ। ਮਹਾਂਪੁਰਖ ਕਹਿੰਦੇ, ਨਾ ਬਈ ਭਗਵੇਂ ਲੀੜੇ ਅਸੀਂ ਕਿਸੇ ਨੂੰ ਨਹੀਂ ਦਿੰਦੇ। ਐਥੇ ਸਾਲ ਦੋ ਸਾਲ ਰਹਿ ਤੈਨੂੰ ਦੇਖਾਂਗੇ, ਤੇਰਾ ਵੈਰਾਗ ਦੇਖਾਂਗੇ, ਦੇਖ ਲਾਂ ਗੇ ਵੈਰਾਗ ਤਾਂ ਦੇਵਾਂਗੇ। ਕੋਲ੍ਹੋਂ ਇੱਕ ਸੰਤ ਕਹਿੰਦਾ ਏਸੇ ਪਿੰਡ ਦਾ ਸੀਗਾ, ਗਲੀਸਰ ਦਾ। ਕਿਸੇ ਦਾ ਪਸ਼ੂ ਤਾਂ ਬਣਨਾ ਈ ਐ ਆਪਣਾ ਈ ਬਣਾ ਲਉ, ਉਹ ਬ੍ਰਾਹਮਣ ਨੂੰ ਬੜਾ ਦੁੱਖ ਲੱਗਿਆ, ਉਹ ਸੀ ਪਰੇ ਲੇਟਿਆ, ਉਹ ਮੇਰੇ ਕੋਲ੍ਹ ਆਇਆ। ਮੈਂ ਕਿਹਾ, ਤੂੰ ਮੁੜ ਆਇਐਂ। ਉਹ ਕਹਿੰਦਾ, ਇਹ ਤਾਂ ਪਸ਼ੂ ਬਣਾਉਂਦੇ ਨੇ, ਮੈਂ ਗਿਆ ਸੀ ਸਾਧ ਬਣਨ। ਉਹ ਗੱਲਾਂ ਕਰਦੇ ਨੇ ਪਸ਼ੂ ਤਾਂ ਕਿਸੇ ਦਾ ਬਣਨਾਂ ਈ ਐ, ਆਪਣਾ ਈ ਬਣਾ ਲਉ। ਹੁਣ ਲੋਕਾਂ ਨੇ ਮੰਗਤੇ ਤਾਂ ਐਨੇ ਬਣਾਅ ਦਿੱਤੇ। ਜੇ ਇਨ੍ਹਾਂ ਨੂੰ ਕੋਈ ਪੁੱਛਣ ਆਲਾ ਹੋਵੇ ਬਈ ! ਕਿਉਂ ਐਨੇ ਮੰਗਤੇ ਬਣਾਈ ਜਾਨੇ ਓਂ? ਪਿਛਲੇ ਮੰਗਤਿਆਂ ਨੇ ਤਾਂ ਲੋਕ ਤੰਗ ਕੀਤੇ ਪਏ ਨੇ, ਤੁਸੀਂ ਗਾਹਾਂ (ਅਗਾਹਾਂ) ਨੂੰ ਹੋਰ ਨਵੇਂ ਮੰਗਤੇ ਬਣਾਈ ਜਾਨੇ ਓਂ। ਇਹ ਕਿੱਧਰ ਦੀ ਐ? ਇਨ੍ਹਾਂ ਨੂੰ ਤਾਂ ਤੁਸੀਂ ਕੋਈ ਗੁਣ ਦਿਉ, ਇਨ੍ਹਾਂ ਨੂੰ ਤਾਂ ਤੁਸੀਂ ਗੁਣ

ਸਿਖਾਉ, ਆਪਣੇ ਕੋਲੋਂ ਕੁਰਬਾਨੀ ਕਰਕੇ ਰਾਗ ਸਿਖਾਉ, ਕੁੱਛ ਸਿਖਾਉ। ਇਹ ਦੁਨੀਆਂ ਦਾ ਭਲਾ ਤਾਂ ਕਰਨ। ਹੁਣ ਮੰਗਤੇ ਹੋ ਕੇ ਸਾਰੀ ਉਮਰ ਮੰਗੀ ਜਾਣਗੇ। ਐਹੇ ਜਿਹੇ ਤੁਸੀਂ ਹੋਰ ਕਰ ਲਿਉ, ਪੰਜ ਹਜ਼ਾਰ, ਦਸ ਹਜ਼ਾਰ ਕੀ ਫਾਇਦਾ ਹੋਉ? ਤੁਸੀਂ ਦੇਸ਼ ਦੇ ਭਗਤ ਤਾਂ ਹੋਂ ਕਿ ਨਾ। ਤੁਸੀਂ ਦੇਸ਼ ਨੂੰ ਉੱਚਾ ਚੁੱਕਣੈ ਕਿ ਨੀਵਾਂ ਸੁੱਟਣੈਗਾ? ਏਸ ਕਰਕੇ, ਗੁਰੂ ਸਾਹਿਬ ਨੇ (ਕਿਹਾ) ਇਹ ਬਣ ਹੈ ਕਿ ਨਾ ਸੰਸਾਰ ਏਸ ਨੂੰ ਖੋਜਦਾ ਐਗਾ ਥੁਆਡਾ ਮਨ। ਤੁਸੀਂ ਸੱਚ ਬੋਲੋ ਸੰਸਾਰ ਨੂੰ ਜਿਆਦਾ ਖੋਜਦੈ ਕਿ ਨਾਮ ਨਾਲ ਜਿਆਦਾ ਜੁੜਦੈ ਮਨ। ਜਿੱਦਣ (ਜਿਸ ਦਿਨ) ਨਾਮ ਨਾਲ ਜੁੜ ਗਿਆ ਓਦਣ (ਓਸ ਦਿਨ) ਆਉਣਾ ਈ ਨਹੀਂ ਏਧਰ। ਉਹ ਤਾਂ ਰਵਿਦਾਸ ਦੱਸ ਗਿਆ–

**ਸਾਚੀ ਪ੍ਰੀਤਿ ਹਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥**

(ਪੰਨਾ–੬੫੯)

ਜਦ ਰਵਿਦਾਸ ਨੂੰ ਈਸ਼ਰ ਦੇ ਸਾਖਸ਼ਾਤ ਦਰਸ਼ਨ ਹੋਏ ਤਾਂ ਉਹ ਕਹਿੰਦਾ, ਹੁਣ ਸੱਚੀ ਪ੍ਰੀਤ ਆਪ ਦੇ ਨਾਲ ਜੋੜ ਕੇ, ਥੁਆਡੇ ਨਾਲ ਜੋੜ ਕੇ ਸੰਸਾਰ ਨਾਲੋਂ ਤੋੜ ਤੀ। ਹੁਣ ਨਹੀਂ ਏਧਰ ਜਾਏਗਾ ਪਰ ਜਦ ਜੁੜੇਗਾ ਤਾਂ ਐਂ। ਜਦ ਤੱਕ ਜੁੜੇਗਾ ਨਹੀਂ ਤਾਂ ਨਹੀਂ–

**ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥**
**ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥** (ਪੰਨਾ–੧੩੬੩)

ਇੱਕ ਪ੍ਰਮੇਸ਼ਰ ਹੈ ਜੋ ਕਿਰਪਾ ਕਰਕੇ ਇਹਦੀ ਬਿਰਤੀ ਨੂੰ ਆਪਣੇ ਨਾਲ ਜੋੜ ਲਵੇ ਤਾਂ ਇਹਦੀ ਮੋਖਸ਼ ਹੋਏਗੀ ਤਾਂ ਇਹਦੇ ਬੰਧਨ ਕੱਟੇ ਜਾਏਂਗੇ। ਗੁਰੂ ਸਾਹਿਬ ਕਹਿੰਦੇ–

**ਕਾਹੇ ਰੇ ਬਨ ਖੋਜਨ ਜਾਈ॥**

ਹੇ ਜੀਵ ! ਕਿਉਂ ਸਾਰਾ ਦਿਨ ਤੂੰ ਸੰਸਾਰ ਨੂੰ ਖੋਜਦਾ ਰਹਿਨੈਗਾ। ਰੋਟੀ ਤੈਨੂੰ ਪ੍ਰਾਲਬਧ ਦੀ ਮਿਲ ਜਾਣੀ ਐ, ਉਹ ਰੱਬ ਨੇ ਦੇਣੀ ਐ ਪਰ ਤੂੰ ਤਾਂ ਸੰਸਾਰ ਨੂੰ ਖੋਜਣ ਲੱਗਿਆ ਵਾਂ ਐਗਾ। ਇੱਕ ਇਨ੍ਹਾਂ ਨੇ ਹੋਰ ਕਰ ਲਿਆ, ਜਿਹੜੇ ਮੰਗਤੇ ਨੇ

ਇਨ੍ਹਾਂ ਨੂੰ ਅਮਲ ਬੜੇ ਹੁੰਦੇ ਨੇ। ਇਨ੍ਹਾਂ ਨੂੰ ਕੋਈ ਕਹਿੰਦੈ ਕਦੀ ਬਈ ਤੁਸੀਂ ਮੰਗਦੇ ਓਂ ਰੋਟੀ ਤਾਂ ਖਾਉ, ਸਹੁਰਿਓ ਅਮਲ ਕਿਉਂ ਕਰਦੇ ਓਂ, ਕੋਈ ਕਹਿੰਦੈ ਇਹਨ੍ਹਾਂ ਨੂੰ? ਇਹ ਸਾਰੇ ਲੋਕਾਂ ਦਾ ਘਾਟੈ। ਤੁਸੀਂ ਸੰਸਾਰ ਸਵਾਰਨਾ, ਤੁਸੀਂ ਵਿਗਾੜਨੈ, ਉਹਨੂੰ ਆਖੇ ਤੂੰ ਹੈਂ ਕਿੱਥੇ ਬੈਠਾ ਐਂ, ਦੇਖ। ਤੂੰ ਜਿੱਥੇ ਬੈਠੈਂ, ਓਥੇ ਦਾ ਕੰਮ ਕਰ। ਤੂੰ ਸੱਚ ਪ੍ਰਮੇਸ਼ਰ ਦੀ ਕਿਰਪਾ ਨਾਲ ਐਥੇ ਆਇਐਂ, ਉਹਨੂੰ ਕਦੇ ਭੁੱਲਣਾ ਨਹੀਂ-

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** (ਪੰਨਾ-੨)

ਜਿਹੜਾ ਸਾਰੇ ਜੀਆਂ ਦਾ ਇੱਕ ਦਾਤਾ ਉਹਨੂੰ ਭੁੱਲਣਾ ਨਹੀਂ ਕਦੇ। ਉਹਨੂੰ ਭੁੱਲ ਕੇ ਕਦੇ ਕੋਈ ਕੰਮ ਵੀ ਨਹੀਂ ਕਰਨਾ। ਇੱਕ ਸੰਤ ਹੋਏ ਨੇ ਚੂਹੜਕਾਣੇ, ਉਹ ਬੜੇ ਸੰਤ ਹੋਏ ਨੇ, ਉਨ੍ਹਾਂ ਦਾ ਕੀ ਨਾਉਂ ਸੀ? ਉਹਦੇ ਪਾਸ ਇੱਕ ਮੀਆਂ ਆਇਆ ਘੋੜੇ ਤੇ ਚੜ੍ਹਿਆ ਵਾ, ਬੜਾ ਲਾਇਕ ਸੀ, ਪੜ੍ਹਿਆ ਲਿਖਿਆ ਵਾ। ਉਹਨੇ ਆਖਿਆ ਜੀ ਤੁਸੀਂ ਤਾਂ ਚੱਲੇ ਓਂ ਤੇ ਮੈਂ ਆਇਆਂ, ਮੈਂ ਤਾਂ ਬੜੀ ਦੂਰੋਂ ਆਇਆਂ, ਥੁਆਡੇ ਤੇ ਇੱਕ ਗੱਲ ਪੁੱਛਣ ਆਇਆਂ। ਉਹ ਕਹਿੰਦੇ, ਹੁਣ ਅਸੀਂ ਜਾਣਾ, ਤੂੰ ਗੱਲ ਦੱਸ। ਉਹ ਕਹਿੰਦਾ, ਮੈਨੂੰ ਇੱਕ ਗੱਲ ਦੱਸੋ, ਉਹ ਕਹਿੰਦਾ ਦੱਸ? ਉਹ ਕਹਿੰਦਾ, ਮੈਨੂੰ ਉਹ ਗੱਲ ਦੱਸੋ ਜਿਸਤੇ ਪਾਪ ਨਾ ਹੋਵੇ। ਉਹ ਕਹਿੰਦਾ, ਰੱਬ ਨੂੰ ਭੁੱਲ ਕੇ ਕੋਈ ਕੰਮ ਨਾ ਕਰੀਂ, ਪਾਪ ਨਹੀਂ ਹੋਏਗਾ। ਉਹ ਮੁਸਲਮਾਨ ਬੜਾ ਖੁਸ਼ ਹੋਇਆ। ਕਹਿੰਦਾ ਬੱਸ ਜੀ ਮੈਨੂੰ ਸਭ ਕੁੱਛ ਮਿਲ ਗਿਆ। ਜਦ ਇਹ ਰੱਬ ਨੂੰ ਭੁੱਲ ਕੇ ਕੋਈ ਕੰਮ ਕਰੇਗਾ ਤਾਂ ਇਹ ਉਲਟੇ ਰਾਹ ਪੈ ਜੇ ਗਾ-

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥**
**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥** (ਪੰਨਾ-੧੩੫)

ਇਹਨੂੰ ਤਾਂ ਜਨਮ ਦੇ **ਵਿਜੋਗ** ਲੱਗ ਜਾਣਗੇ। ਇਹ ਤਾਂ ਜਨਮ ਮਰਨ 'ਚ ਜਾਏਗਾ। ਏਸ ਕਰਕੇ, **ਕਾਹੇ ਰੇ ਬਨ ਖੋਜਨ ਜਾਈ** ਜੀਵ ਤੂੰ ਕਿਉਂ ਬਨ ਨੂ ਖੋਜਦੈਂ ਅੱਠ ਪਹਿਰ। ਕਿਉਂ ਸੰਸਾਰ ਦੀ ਖੋਜ ਵਿੱਚ ਐਨਾਂ ਪਿਆ ਵੈਂ। ਤੂੰ ਪ੍ਰਮੇਸ਼ਰ ਦੀ ਖੋਜ ਵਿੱਚ ਪਏਂਗਾ ਤਾਂ ਪ੍ਰਮੇਸ਼ਰ ਤੈਨੂੰ ਕਿਰਪਾ ਕਰਕੇ ਉਹ ਚੀਜ ਦੇ ਦਏਗਾ ਤੇ ਤੂੰ ਫਾਇਦਾ ਉਠਾ ਲਏਂਗਾ-

**ਸਰਬ ਨਿਵਾਸੀ ਸਦਾ ਅਲੇਪਾ**

ਕਹਿੰਦੇ ਜੀ ਉਹ ਹੈ ਕਿੱਥੇ? ਕਹਿੰਦੇ ਸਰਬ ਨਿਵਾਸੀ-

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥** (ਪੰਨਾ-੧੪੨੭)

**ਈਸ਼ਵਰः ਸਰਵ ਭੂਤਾਨਾਂ ਹਿਰਦੇ ਦੇਸ਼ੇ ਅਰਜੁਨ ਤਿਸ਼ਠਤਿ।**
**ਭ੍ਰਾਮਯਨ ਸਰਵ ਭੂਤਾਨਿ ਯੰਤ੍ਰਾ ਰੂਢਾਨਿ ਮਾਯਯਾ।** (ਗੀਤਾ ੧੮/੬੧)

ਕਹਿੰਦੇ, ਹੇ ਅਰਜੁਨ ਜਿਸਦਾ ਤੂੰ ਸੰਸ਼ਾ ਕਰਦਾ ਹੈਂ, ਉਹ ਤੇਰੇ ਹਿਰਦੇ ਦੇ ਦੇਸ਼ ਮੇਂ ਬੈਠੈਗਾ। ਉਹ ਤੇਰੇ ਮਨ ਮੇਂ ਬੈਠੈਗਾ ਤੇ ਤੂੰ ਮਾਇਆ ਦੇ ਵਿੱਚ ਭਰਮਦਾ ਫਿਰਦੈਂਗਾ। ਤੂੰ ਏਧਰੋਂ ਛੱਡ ਦੇ, ਸੰਸਾਰ ਵੱਲੋਂ ਹਟ ਜਾ, ਇਹ ਬਣ ਵਿੱਚੋਂ ਤਾਂ ਨਿਕਲੇਂਗਾ ਜੇ ਤੂੰ ਸਰਬ ਵਿਆਪੀ ਦਾ ਨਿਸ਼ਚਾ ਕਰ ਲਏਂਗਾ। ਉਹ ਤੇਰੀ ਬਿਰਤੀ ਦੇ ਵਿੱਚ ਰੱਬ ਨਹੀਂ ਬੈਠਾ? ਉਹ ਜਿਹੜਾ ਦਾਨਾ-ਬੀਨਾ ਦੇਖਣੇ ਜਾਣਨੇ ਵਾਲਾ, ਉਹ ਤੇਰੀ ਬਿਰਤੀ 'ਚ ਬੈਠਾ ਕਿ ਨਹੀਂ ਮੈਂ ਥੁਆਨੂੰ ਪੁੱਛਦਾਂ? ਤੇਰੀ ਬਿਰਤੀ ਨੂੰ ਦੇਖਦਾ ਕਿ ਨਹੀਂ? ਓਹੀ ਤਾਂ ਰੱਬ ਹੈ ਦੇਖਣੇ ਆਲਾ ਅਰ ਜਾਣਨੇ ਆਲਾ, ਓਹੀ ਤਾਂ ਸਾਈਂ ਐ ਹੋਰ ਤਾਂ ਸਾਈਂ ਨਹੀਂ ਹੈ। ਉਹ ਤੇਰਾ ਆਪਣਾ ਆਪ ਨਹੀਂ ਹੈ? ਫੇਰ ਤੂੰ ਸੰਸਾਰ 'ਚ ਕਿਉਂ ਭੱਜਿਆ ਫਿਰਦਾ ਹੈਗਾ। ਤੈਨੂੰ ਇਹਦੇ ਤੇ ਯਕੀਨ ਨਹੀਂ ਹੋਇਆ। ਤੇਰਾ ਦ੍ਰਿੜ ਨਿਸ਼ਚਾ ਨਹੀਂ ਹੋਇਆ, ਤੈਨੂੰ ਇਹ ਨਿਸ਼ਚਾ ਕਿਉਂ ਨਹੀਂ ਹੋਇਆ ਹੈਗਾ। ਤੈਨੂੰ ਇਹ ਵਸਤੂ ਪ੍ਰਾਪਤ ਨਹੀਂ ਹੋਈ-

**ਸ਼ਰਧਾਵਾਨ ਲਭਯਤੇ ਗਿਆਨੰ ਤਤਪਰः ਸੰਯਤੇਇੰਦ੍ਰਯः।** (ਗੀਤਾ ੪/੩੯)

ਗੀਤਾ ਇਹ ਬਾਤ ਦੀ ਗਵਾਹ ਹੈ 'ਸ਼ਰਧਾਵਾਨ ਲਭਯਤੇ ਗਿਆਨੰ'। ਜਦ ਇਹਦੀ ਪ੍ਰਮੇਸ਼ਰ ਤੇ ਸ਼ਰਧਾ ਹੋ ਗੀ ਰੱਬ ਇਹਨੂੰ ਆਪੇ ਈ ਪਾਲੇਗਾ। ਇਹਦੀ ਪੂਰਨ ਸ਼ਰਧਾ ਨਹੀਂ ਹੈ-

**ਸ਼ਰਧਾਵਾਨ ਲਭਯਤੇ ਗਿਆਨੰ ਤਤਪਰः ਸੰਯਤੇਇੰਦ੍ਰਯः।**

ਸ਼ਰਧਾਵਾਨ ਹੋ ਕੇ ਤੱਤਪਰਾ ਹੋ ਜਾ। ਇੰਦ੍ਰੀਆਂ ਵਸ 'ਚ ਹੋ ਜਾਣਗੀਆਂ, ਤੈਨੂੰ ਆਪਣਾ ਆਪ ਪ੍ਰਾਪਤ ਹੋ ਜੇ ਗਾ-

**ਸਰਬ ਨਿਵਾਸੀ ਸਦਾ ਅਲੇਪਾ**

ਉਹਨੂੰ ਕਦੇ ਵੀ ਲੇਪ-ਲਾਪ ਨਹੀਂ ਲੱਗਿਆ-

**ਲੇਪ ਸ਼ੇਪ ਨ ਲਿਪਿਅਤੇ।** (ਗੀਤਾ)

**ਅਸੰਗੋ ਹਯਮ ਪੁਰਸ਼ਾ।**

**ਅਸੰਗੋ ਨ ਹੀ ਸਜਯਤੇ।** (ਬ੍ਰਹਦਾਰਣਯਕ ਉਪਨਿਸ਼ਦ ਅ/੪)

ਸੁਰਤੀ ਕਹਿੰਦੀ ਪੁਰਸ਼ ਅਸੰਗ ਹੈ ਕਦੇ ਸੰਬੰਧ ਵਾਲਾ ਹੋਇਆ ਨਹੀਂ, ਨਾ ਹੋਵੇ। ਉਹ ਜਿਹੜਾ ਥੁਆਡਾ ਆਪਣਾ ਆਪ ਐ, ਉਹ ਨਿਰਲੇਪ ਐ ਗੁਰੂ ਸਾਹਿਬ ਜੀ ਕਹਿੰਦੇ। ਉਹ ਵਿਆਪਕ ਐ, ਉਹ ਨਿਰਲੇਪ ਹੈ-

**ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥**

ਤੇਰੇ ਸਾਥ ਉਹ ਸਮਾਇਆ ਵਿਐ। ਤੇਰੇ ਮਨ ਦੇ ਵਿੱਚ ਬੈਠੈਗਾ, ਤੇਰੇ ਹਿਰਦੇ ਦੇ ਵਿੱਚ ਬੈਠੈ, ਤੇਰੇ ਵਿੱਚ ਸਮਾਇਆ ਵਿਆ-

**ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥**
**ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥** (ਪੰਨਾ-੬੩੨)

ਉਹ ਕਹਿੰਦੇ ਤੇਰੇ ਅੰਦਰ ਐ-

**ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥** (ਪੰਨਾ-੬੩੨)

**ਗੁਸਾਈ** ਮਹਿਨੇ ਮਾਲਕ, ਜੀਹਨੂੰ ਲੋਕ ਮਾਲਕ ਕਹਿੰਦੇ ਨੇ-

**ਸੋ ਤੁਮ ਹੀ ਮਹਿ ਬਸੈ ਨਿਰੰਤਰਿ** (ਪੰਨਾ-੬੩੨)

ਉਹ ਤਾਂ ਇੱਕ ਰਸ ਤੇਰੇ ਹਿਰਦੇ 'ਚ ਬੈਠੈ। ਉਹ ਤਾਂ ਕਦੇ ਬਦਲਿਆ ਨਹੀਂ, ਤੇਰੀਆਂ ਬਿਰਤੀਆਂ ਕਿੰਨੀਆਂ ਬਦਲਦੀਆਂ ਨੇ, ਤੇਰੇ ਖਿਆਲ ਕਿੰਨੇ ਬਦਲਦੇ ਨੇ, ਕਦੇ ਬਦਲਿਆ ਉਹ? ਉਹ ਤਾਂ ਸਾਰਿਆਂ ਨੂੰ ਦੇਖਣ ਆਲਾ ਹੈਗਾ। ਜੇ ਬਦਲ ਜਾਂਦਾ ਤਾਂ ਪਾਰਖ ਨਾ ਹੁੰਦਾ।

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥** (ਪੰਨਾ-੧੪੪)

ਕਬੀਰ ਨੇ ਵੀ ਏਹੀ ਆਖਿਆ, ਕਬੀਰ ਕਹਿੰਦਾ ਐਥੇ (ਪਾਰਖ) ਤੱਕ ਈ ਬੱਸ

ਐ। ਕਬੀਰ ਨੇ ਇਹਦੀ ਬਾਬਤ ਬੜਾ ਲਿਖਿਆ। ਉਹ ਕਹਿੰਦਾ ਪਾਰਖ ਐ। ਉਹ ਜਿਹੜਾ ਪਾਰਖ ਐ, ਉਹ ਚੇਤਨ ਹੈ, ਓਹੀ ਪ੍ਰਮੇਸ਼ਰ ਹੈ। ਹੋਰ ਈਸ਼ਰ ਤੁਸੀਂ ਕਦੀ ਜਾ ਕੇ ਨਹੀਂ ਦੇਖਿਆ। ਉਹ ਪਾਰਖ ਪ੍ਰਮੇਸ਼ਰ ਐਗਾ ਕਬੀਰ ਆਂਹਦਾ। ਤੁਸੀਂ ਐਥੇ ਆਪਣੇ ਮਨ ਨੂੰ ਪਾਰਖ ਦੇ ਵਿੱਚ ਲੀਨ ਕਰ ਦਿਉ। ਏਸ ਕਰਕੇ, ਜਦ ਤੱਕ ਤੁਸੀਂ ਇਹ ਨਹੀਂ ਜਾਣਦੇ ਤਦ ਤੱਕ ਥੁਆਨੂੰ ਇਹਦਾ ਲਾਭ ਨਹੀਂ ਹੋਏਗਾ–

**ਰਹਾਉ॥**

**ਰਹਾਉ** ਹੁੰਦੈ ਰਾਗੀਆਂ ਵਾਸਤੇ–

**ਪੁਹਪ ਮਧਿ ਜਿਉ ਬਾਸੁ ਬਸਤੁ ਹੈ**

ਦੋ ਦ੍ਰਿਸ਼ਟਾਂਤ ਦਿੰਦੇ ਨੇ। **ਪੁਹਪ** ਨਾਉਂ ਐ ਕਮਲ ਦੇ ਫੁੱਲ ਦਾ। ਉਹਦੇ ਸਾਰੇ 'ਚ ਸੁਗੰਧੀ ਹੁੰਦੀ ਐ, ਤਣੀ–ਤਣੀ 'ਚ ਸੁਗੰਧੀ ਹੁੰਦੀ ਐ। ਸਾਰੇ 'ਚ ਸੁਗੰਧੀ ਹੋਈ ਕਿ ਨਾ ਫੁੱਲ 'ਚ? ਐਂ ਵਿਆਪਕ ਐ, ਕੋਈ ਜਗ੍ਹਾ ਨਹੀਂ ਜਿੱਥੇ ਪ੍ਰਮੇਸ਼ਰ ਨਾ ਹੋਵੇ–

**ਮੁਕਰ ਮਾਹਿ ਜੈਸੇ ਛਾਈ॥**

**ਮੁਕਰ** ਨਾਉਂ ਹੈ ਸ਼ੀਸ਼ੇ ਦਾ। ਸ਼ੀਸ਼ੇ ਨੂੰ ਜਦ ਤੁਸੀਂ ਮੂਹਰੇ ਲਿਆਉਂਦੇ ਹੋ ਕਿ ਨਾ ਆਪਣੇ, ਥੁਆਨੂੰ ਆਪਣਾ ਮੁੱਖ ਉਲਟਾ ਦਿਸਦਾ। ਪਿੱਛੇ ਤਣੇ ਨਾਲ ਲੱਗਿਆ ਵਿਆ ਹੋਏਗਾ ਤਾਂ ਟੱਕਰ ਖਾ ਕੇ ਬਿਰਤੀ ਮੁੱਖ ਨੂੰ ਦੇਖੇਗੀ। ਜੇ ਨਹੀਂ ਹੋਏਗਾ ਤਾਂ ਬਿਰਤੀ ਨਹੀਂ ਵਿੱਚ ਜਾਏਗੀ। ਤੇਰੀ ਬਿਰਤੀ ਹੀ ਟੱਕਰ ਖਾ ਕੇ ਜਿਹੜਾ ਬਿਰਤੀ 'ਚ ਚੇਤਨ ਐ ਆਪਣੇ ਆਪ ਦਾ ਪ੍ਰਤਿਅਕਸ਼ ਕਰਦੈਗਾ–

**ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ॥** (ਪੰਨਾ–੪੭੫)

ਉਹ ਤਾਂ ਭ੍ਰਾਤੀ ਹੋ ਗੀ ਤੇਰੀ। ਦੋ ਚੀਜਾਂ ਨੇ ਇੱਕ ਬਿੰਬ, ਇੱਕ ਪ੍ਰਤੀਬਿੰਬ। ਇੱਕ ਹੁੰਦੈ ਬਿੰਬ, ਇੱਕ ਹੁੰਦੈ ਪ੍ਰਤੀਬਿੰਬ। ਬਿੰਬ ਹੁੰਦੈ ਚੰਦਰਮਾ, ਪ੍ਰਤੀਬਿੰਬ ਹੁੰਦੈ ਉਹਦਾ ਜਲ ਦੇ ਵਿੱਚ ਅਕਸ। ਛੋਟੇ ਜਿਹੇ ਬੱਚੇ ਨੂੰ ਨਾਲ ਖੜਾਅ ਦਿਉ ਉਹ ਕਹਿੰਦਾ, ਦੇਖੋ ਚੰਦਰਮਾਂ, ਪਰ ਉਹਨੂੰ ਇਉਂ ਨਹੀਂ ਪਤਾ ਏਹੀ ਐ ਬਿੰਬ–

**ਉਦਕ ਕੁੰਭੁ ਬਿਗਰਾਨਾ॥** (ਪੰਨਾ–੪੭੫)

ਉਹ ਜਲ ਨੂੰ ਤੁਸੀਂ ਡੋਲ੍ਹ ਦਿਉ ਪ੍ਰਤੀਬਿੰਬ ਨਹੀਂ ਰਹਿੰਦਾ। ਜੇ ਨਿੱਤ ਹੁੰਦਾ ਤਾਂ ਕਿਉਂ ਜਾਂਦਾ, ਜੇ ਸਤਿ ਹੁੰਦਾ ਕਿਉਂ ਜਾਂਦਾ। ਉਹ ਚੰਦਰਮਾ ਠੀਕ ਏਹੀ ਐ। ਥੁਆਡਾ ਜਿਹੜਾ ਬਿੰਬ ਐ ਕਿ ਨਾ ਆਪਣਾ ਆਤਮਾ, ਈਸ਼ਰ ਚੇਤਨ ਉਹ ਸਹੀ ਹੈ। ਉਹ ਜਿਹੜੀ ਥੁਆਨੂੰ ਭ੍ਰਾਂਤੀ ਪੈ ਗੀ ਸੰਸਾਰ ਦੇ ਵਿੱਚ ਉਲਟੀ ਤਮੋਗੁਣ ਕਰਕੇ ਉਹ ਥੁਆਡੀ ਭੁੱਲ ਹੈ। ਏਸ ਕਰਕੇ, ਗੁਰੂ ਸਾਹਿਬ ਜੀ ਲਿਖਦੇ ਨੇ। ਹੁਣ ਪੜ੍ਹ ਭਾਈ ਦੋਨੋ ਦ੍ਰਿਸ਼ਟਾਂਤ–

**ਪੁਹਪ ਮਧਿ ਜਿਉ ਬਾਸੁ ਬਸਤੁ ਹੈ**

ਜੈਸੇ ਕਮਲ ਦੇ ਵਿੱਚ ਸਾਰੇ 'ਚ ਸੁਗੰਧੀ ਹੁੰਦੀ ਐ–

**ਮੁਕਰ ਮਾਹਿ ਜੈਸੇ ਛਾਈ॥**

ਸ਼ੀਸ਼ੇ ਦੇ ਵਿੱਚ ਜੈਸੇ ਥੁਆਨੂੰ ਭ੍ਰਾਂਤੀ ਹੋ ਜਾਂਦੀ ਹੈ ਆਪਣੀ ਛਾਇਆ ਦੀ, ਮੁੱਖ ਤਾਂ ਤੁਸੀਂ ਆਪਣਾ ਦੇਖਦੇ ਓਂ। ਤੁਸੀਂ ਕਦੇ ਦੇਖਿਉ ਸ਼ੀਸ਼ੇ ਦੇ ਪਿੱਛੇ ਲਾਲ ਜਿਹਾ ਲਾਉਂਦੇ ਨੇ। ਤਮੋਗੁਣ ਦੀ ਬਿਰਤੀ ਨਹੀਂ ਉਹਦੀ। ਉਹ ਟੱਕਰ ਖਾ ਕੇ ਮੁੜਕੇ ਐਂ ਦੇਖਦੀ ਐ, ਐਂ ਨਹੀਂ ਮੁੱਖ ਨੂੰ ਹੀ ਦੇਖੂ ਆਲੇ–ਦੁਆਲੇ ਵੀ ਦੇਖੇਗੀ। ਉਹ ਥੁਆਨੂੰ ਦ੍ਰਿਸ਼ ਵੀ ਦਿਖੇਂਗੇ ਜਿੱਥੇ ਤੱਕ ਬਿਰਤੀ ਹੋਊ ਓਥੇ ਤੱਕ ਤੁਸੀਂ ਦੇਖੋਂਗੇ, ਉਹਦੇ ਦ੍ਰਸ਼ਟਾ ਤਾਂ ਤੁਸੀਂ ਓਂ ਕਿ ਕੋਈ ਹੋਰ ਐ। ਸ਼ੀਸ਼ੇ 'ਚ ਤਾਂ ਇੱਕ ਉਪਾਧੀ ਹੈ, ਪਰਤ ਸੀ। ਕਹਿੰਦੇ ਜੀ ਇਹ ਦ੍ਰਿਸ਼ ਹੈ, ਇਹ ਮੁੱਖ ਐ, ਮੁੱਖ ਐਧਰ ਨੂੰ ਦਿਸਦਾ ਹੈਗਾ, ਮੁੱਖ ਤਾਂ ਐਧਰ ਨੂੰ ਦਿਸਣਾ ਸੀ। ਉਹ ਥੁਆਡੀ ਬਿਰਤੀ ਟੱਕਰ ਖਾ ਕੇ ਬਿਰਤੀ ਦਾ ਜਿਹੜਾ ਸਾਖਸ਼ੀ ਹੈ, ਉਹਦੇ ਪ੍ਰਤਿਅਕਸ਼ ਕਰ 'ਤਾ। ਥੁਆਨੂੰ ਭ੍ਰਾਂਤੀ ਪੈ ਗੀ, ਉਹ ਭ੍ਰਾਂਤੀ ਦੇ ਤੁਸੀਂ ਪ੍ਰਤੀਬਿੰਬ ਜੀਵ ਬਣਗੇ, ਏਸੇ ਕਰਕੇ, ਜੀਵ ਬਣੇ ਵੇ ਓਂ। ਓਸ ਦੇ ਉੱਪਰ ਤੁਸੀਂ ਸ਼ੱਕ ਨਾ ਕਰੋ। ਉਹ ਸਾਰੇ ਵਿਆਪਕ ਐ, ਪਰੀਪੂਰਨ ਐ–

**ਤੈਸੇ ਹੀ ਹਰਿ ਬਸੇ ਨਿਰੰਤਰਿ**

ਤੈਸੇ ਹੀ ਉਹ ਹਰੀ ਨਿਰੰਤਰ ਇੱਕ ਰਸ ਸਾਰੇ ਵਸਦੈਗਾ, ਕੋਈ ਜਗ੍ਹਾ ਨਹੀਂ ਜਿੱਥੇ ਪ੍ਰਮੇਸ਼ਰ ਨਾ ਹੋਵੇ। ਮੈਂ ਕਈ ਵਾਰ ਥੁਆਨੂੰ ਦ੍ਰਿਸ਼ਟਾਂਤ ਦਿੱਤੇ ਨੇ, ਜਿੰਨਾਂ ਚਿਰ

ਸੋਨਾ ਨਹੀਂ ਹੋਏਗਾ ਸੋਨੇ ਦਾ ਕੜਾ ਬਣੇਗਾ ਈ ਨਹੀਂ। ਜਿੰਨਾਂ ਚਿਰ ਲੋਹਾ ਹੋਏਗਾ ਨਹੀਂ ਸ਼ਸਤ੍ਰ ਬਣੇਗਾ ਈ ਨਹੀਂ। ਜਿੰਨਾਂ ਚਿੱਰ ਮਿੱਟੀ ਨਹੀਂ ਹੋਏਗੀ ਘੜਾ ਬਣੇਗਾ ਈ ਨਹੀਂ। ਘੜਾ, ਸ਼ਸਤ੍ਰ ਤੇ ਪ੍ਰਤੀਬਿੰਬ ਸਾਰੇ ਗਲਤ ਨੇ ਐਗੇ। ਸੋਨਾ, ਲੋਹਾ ਤੇ ਮਿੱਟੀ ਸਹੀ ਐ। ਐਸੇ ਜਿਹੜਾ ਥੁਆਡਾ ਆਪਣਾ ਹਰੀ ਐ ਉਹ ਸਾਰੇ ਨਿਰੰਤਰ ਇੱਕ ਰਸ ਐ ਪਰ ਥੁਆਨੂੰ ਭੁੱਲ ਕਰਕੇ ਭ੍ਰਾਂਤੀ ਪੈ ਗੀ। ਜੈਸੇ ਸ਼ੀਸ਼ੇ 'ਚ ਦੇਖਦੇ ਮੁੱਖ ਉਲਟਾ, ਉਹ ਹੈ ਮੁੱਖ ਐਧਰ ਨੂੰ, ਉਹ ਬਿੰਬ ਹੈ। ਉਹ ਪ੍ਰਤੀਬਿੰਬ ਝੂਠਾ ਹੈਗਾ, ਉਹ ਥੁਆਨੂੰ ਭ੍ਰਾਂਤੀ ਯਾਨੀ ਜੀਵ ਪੁਣੇ ਦਾ ਅਧਿਆਸ ਪੈ ਗਿਆ-

**ਘਟ ਹੀ ਖੋਜਹੁ ਭਾਈ॥**

ਕਿਤੇ ਹੋਰ ਦੁਨੀਆਂ 'ਚ ਨਾ ਜਾਇਉ। **ਘਟ ਹੀ ਖੋਜਹੁ ਭਾਈ** ਆਪਣੇ ਹਿਰਦੇ ਨੂੰ ਖੋਜੋ। ਮੈਂ ਥੁਆਨੂੰ ਪੁੱਛਦਾਂ ਇਹ ਮੋਟੀ ਬਾਤ ਐ। ਆਹ ਥੁਆਡਾ ਸਰੀਰ ਐ, ਆਹ ਥੁਆਡੇ ਪੰਜ ਕਰਮ ਇੰਦਰੀਏ, ਆਹ ਥੁਆਡੇ ਪੰਜ ਗਿਆਨ ਇੰਦਰੀਏ, ਪੰਜ ਪ੍ਰਾਣ ਨੇ। ਓਦੂੰ ਅੱਗੇ ਮਨ-ਬੁੱਧੀ-ਚਿੱਤ-ਹੰਕਾਰ। ਓਦੂੰ ਅੱਗੇ ਕੀ ਐ, ਕੋਈ ਹੈ?

**ਨੇਤੀ ਨੈਤੀਤੀ ਵਾਕਯੇਨ ਸ਼ੇਛੀਤੰ ਪਵਪਰੰ ਪਵਸ।**
**ਨਿਰਾਕ੍ਰਤ ਭੰਸ਼ਕਯ ਵ੍ਰਾਤੱਦਸਮੀਤੀ ਸੁਖੀ ਭਵ।** (ਵੇਦ)

ਵੇਦ ਨੇ ਏਥੇ ਆ ਕੇ 'ਨੇਤੀ-ਨੇਤੀ' ਕਹਿ 'ਤਾ। ਜੇ ਵੇਦ ਈ ਦੱਸ ਦਿੰਦਾ ਤਾਂ ਗੁਰੂ ਦੀ ਜਰੂਰਤ ਈ ਨਾ ਪੈਂਦੀ। ਗੁਰੂ ਨਾਨਕ ਨੂੰ, ਕਬੀਰ ਨੂੰ, ਧੰਨੇ ਨੂੰ ਕਿਸੇ ਨੂੰ ਆਉਣਾ ਈ ਨਾ ਪੈਂਦਾ, ਪ੍ਰਮੇਸ਼ਰ ਆਪ ਆਉਂਦਾ ਫੇਰ। ਜਦ ਵੇਦ ਤੇ ਕੰਮ ਨਾ ਨਿੱਕਲਿਆ ਤਾਂ ਪ੍ਰਮੇਸ਼ਰ ਆਇਆ। ਵੇਦ ਨੇ ਤਾਂ ਐਥੇ ਤੱਕ ਕਹਿ 'ਤਾ 'ਨੇਤੀ-ਨੇਤੀ', ਨਾ ਇਤੀ ਮੈਨੂੰ ਨਹੀਂ ਪਤਾ ਕਹਿੰਦਾ। ਜਿੱਥੇ ਤੱਕ ਸੰਸਾਰ ਇਤੀ ਸੀ ਮੈਂ ਦੇਖ ਲਿਆ ਅੱਗੇ ਮੈਨੂੰ ਨਹੀਂ ਪਤਾ ਕੌਣ ਐ। ਏਸ ਕਰਕੇ, ਘਟ ਹੀ ਖੋਜਹੁ ਭਾਈ ਉਹ ਜਿਹੜਾ ਥੁਆਡਾ ਮਨ ਬੁੱਧੀ ਦਾ ਦ੍ਰਸ਼ਟਾ ਦੇਖਣਹਾਰ, ਉਹ ਚੇਤਨ, ਆਪਣਾ ਆਤਮਾ, ਪ੍ਰਮਾਤਮਾ, ਏਸੇ ਨੂੰ ਦ੍ਰਸ਼ਟਾ, ਪਾਰਖ, ਏਸੇ ਨੂੰ ਸਾਖਸ਼ੀ, ਵਿਆਪਕ ਕਹਿੰਦੇ ਨੇ, ਉਹ ਆਪੈਗਾ। ਉਹ ਹੈ ਸਾਰੇ ਵਿਆਪਕ। ਜੇ ਸੋਨਾ ਕੜੇ

'ਚ ਵਿਆਪਕ ਐ ਤੇ ਗਹਿਣੇ ਬਦਲ ਜਾਏਂਗੇ, ਸੋਨਾ ਨਹੀਂ ਬਦਲੇਗਾ। ਸੋਨੇ ਦੇ ਕਿੰਨੇ ਗਹਿਣੇ ਬਣਾ ਲਉ, ਸੋਨੇ ਨੇ ਤਾਂ ਸਾਰਿਆਂ 'ਚ ਇੱਕ ਈ ਰਹਿਣਾ ਐਗਾ, ਗਹਣਿਆਂ ਨੇ ਬਦਲ ਜਾਣਾ ਐਗਾ। ਏਸ ਕਰਕੇ, ਇਉਂ ਨਹੀਂ ਭਾਈ ਉਹ ਜਿਹੜਾ ਵਿਆਪਕ ਹੈ ਉਹ ਹਰੀ ਐ। ਹਰੀ ਉਹ ਹੁੰਦੈ, ਜਿਹੜਾ ਹਰ ਜਗ੍ਹਾ ਹੋਵੇ ਤੇ ਸਭ ਨੂੰ ਹਰੇ-ਭਰੇ ਕਰ ਦੇਵੇ, ਉਹਨੂੰ ਹਰੀ ਕਹਿੰਦੇ ਨੇ, ਹਰੀ ਕਿਸੇ ਆਦਮੀ ਦਾ ਨਾਉਂ ਤਾਂ ਨਹੀਂ ਹੈ। ਜਿਹੜਾ ਹਰ ਜਗ੍ਹਾ ਹੋਵੇ ਤੇ ਸਭ ਨੂੰ ਸੱਤਾ ਸਫੁਰਤੀ ਦੇ ਕੇ ਹਰੇ ਭਰੇ ਕਰ ਦੇਵੇ, ਉਹਨੂੰ ਹਰੀ ਕਹਿੰਦੇ ਨੇ। ਉਹ ਪ੍ਰਮੇਸ਼ਰ ਹੈ, ਉਹ ਨਿਰੰਤਰ ਇੱਕ ਰਸ ਹੈ ਭਾਈ। ਉਹ ਥੁਆਡਾ ਜਿਹੜਾ ਹਿਰਦੇ ਦੇ ਵਿੱਚ ਹੈ ਕਿ ਨਾ ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ਉਹ ਵਿਆਪਕ ਐ, ਉਹ ਸਾਰਿਆਂ ਹਿਰਦਿਆਂ ਦੇ ਵਿੱਚ ਇੱਕੋ ਈ ਐ। ਗੁਰੂ ਸਾਹਿਬ ਤਾਂ ਸਾਫ ਕਹਿ ਗਏ ਨੇ, ਜਿੱਥੇ ਉਹਨਾਂ ਨੇ ਏਕੇ ਦਾ ਅਰਥ ਕੀਤਾ-

**ਏਕਮ ਏਕੰਕਾਰੁ ਨਿਰਾਲਾ॥ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ॥ਖੋਜਤ ਖੋਜਤ ਘਟਿ ਘਟਿ ਦੇਖਿਆ॥**

(ਪੰਨਾ-੮੩੮)

ਪਹਿਲੀ ਪਾਤਸ਼ਾਹੀ ਤਾਂ ਨਿਰਨਾ ਕਰ ਗਏ ਬਿਲਾਵਲ ਰਾਗ ਦੇ ਵਿੱਚ ਸਾਰਿਆਂ ਦੇ ਹਿਰਦਿਆਂ 'ਚ ਏਕੈਗਾ, ਉਹ ਦੋ ਨਹੀਂ ਹੋਇਆ। ਸੰਸਾਰ ਕਿੰਨਾ ਬਣ ਗਿਆ, ਕਿੰਨੇ ਕਰੋੜ ਬਣ ਗਿਆ। ਉਹ ਤਾਂ ਇੱਕ ਦਾ ਇੱਕੋ ਈ ਰਿਹਾ, ਉਹ ਤਾਂ ਦੋ ਕਦੇ ਹੋਇਆ ਈ ਨਹੀਂ ਹੈ। ਉਹ ਹੈ ਹਰੀ, ਉਹ ਹੈ ਪ੍ਰਮੇਸ਼ਰ, ਉਹ ਐ ਵਿਆਪਕ। ਉਹ ਥੁਆਡੇ ਹਿਰਦੇ ਦੇ ਵਿੱਚ ਹੈ ਉਹਨੂੰ ਖੋਜੋ। ਉਹ ਹਰੀ ਸਾਰੇ ਵਿਆਪਕ ਐ, ਉਹ ਥੁਆਡਾ ਆਪਣਾ ਆਪ ਐ। ਥੁਆਡਾ ਖਿਆਲ ਆਪਣਾ ਆਪ ਨਹੀਂ ਐ, ਥੁਆਡੀ ਬਿਰਤੀ ਆਪਣਾ ਆਪ ਨਹੀਂ, ਉਹ ਥੁਆਡੇ ਸਾਮ੍ਹਣੇ ਐ। ਤੁਸੀਂ ਦੱਸੋ ਤੁਸੀਂ ਕਦੇ ਪ੍ਰਮੇਸ਼ਰ ਦੇਖਿਐ ਅੱਜ ਤੱਕ? ਕੋਈ ਕਹੇ ਤਾਂ ਕਿਸੇ ਨੇ ਦੇਖਿਆ ਹੈ? ਲਕਸ਼ ਹੋਏਗਾ, ਲਖਤਾ ਆਏਗੀ, ਲਖਤਾ ਵੀ ਬੜੇ ਸਤਿਸੰਗ ਦੁਆਰਾ ਆਏਗੀ। ਜਦ ਇਹਨੂੰ ਉਹਦੀ ਲਖਤਾ ਆ ਗਈ, ਉਹ ਨਿੱਤ ਹੈ, ਉਹ

ਸਤਿ ਹੈ, ਉਹ ਵਿਆਪਕ ਹੈ, ਉਹ ਜਨਮ ਮਰਨ ਤੇ ਰਹਿਤ ਹੈ। ਗੁਰੂ ਸਾਹਿਬ ਨੇ ਤਾਂ ਸਾਫ ਈ ਕਹਿ 'ਤਾ-

**ਜਨਮਿ ਨ ਮਰੈ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥**

(ਪੰਨਾ-੧੧੩੬)

ਨਾਨਕ ਦਾ ਪ੍ਰਭੂ ਤਾਂ ਵਿਆਪਕ ਐਗਾ, ਉਹ ਜਨਮ ਮਰਨ ਆਲਾ ਨਹੀਂ ਹੈਗਾ। ਜੀਵ ਜਿਤਨੇ ਭਾਣੇ ਤੋਂ ਅਲਹਿਦਾ ਹੋ ਕੇ ਚਲਦੇ ਨੇ। ਭਾਣਾ ਉਹ ਹੈ-

**ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥** (ਪੰਨਾ-੩)

ਪ੍ਰਮੇਸ਼ਰ ਦੇ ਕਰਤੇ ਦੇ ਵਿੱਚ ਕਦੇ ਦਖਲ ਨਹੀਂ ਦੇਣਾ। ਪ੍ਰਮੇਸ਼ਰ ਕਰਤਾ ਪੁਰਸ਼ ਐ ਉਹਦੇ 'ਚ ਦਖਲ ਨਹੀਂ ਦੇਣਾ। ਜੇ ਤੁਸੀਂ ਕਿੰਤੂ ਪ੍ਰੰਤੂ ਘੁਸੋੜੋਂਗੇ ਫੇਰ ਤਾਂ ਤੁਸੀਂ ਆਪ ਈ ਗਏ ਆਏ। ਉਹ ਕਿੰਤੂ ਪ੍ਰੰਤੂ'ਚ ਅਵਕ (ਅਟਕ) ਗਿਆ। ਐਵੇਂ ਈ ਕਈ ਕਰਦੇ ਹੁੰਦੇ ਨੇ। ਏਸ ਕਰਕੇ, ਉਹ ਹੈ ਭਾਈ ਸਾਰੇ ਵਿਆਪਕ, ਓਸ ਨੂੰ ਖੋਜਕੇ ਓਸ ਦੀ ਉਸਤਤ ਕਰੋ। ਪਹਿਲੇ ਖੋਜੋ ਫੇਰ ਉਸਤਤ ਕਰੋ। ਕਬੀਰ ਨੇ ਨਹੀਂ ਲਿਖਿਆ?-

**ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥**

(ਪੰਨਾ-੩੨੮)

ਕਬੀਰ ਕਹਿੰਦਾ, ਮੈਂ ਚੀਨ ਕੇ ਓਸ ਨਿਰੰਜਨ ਨਾਲ ਚਿਤ ਲਾਇਆ, ਮੈਨੂੰ ਆਪਣਾ ਆਪ ਥਿਆ ਗਿਆ, ਸਿੱਧੀ ਬਾਤ ਐ। ਕਬੀਰ ਤਾਂ ਸਿੱਧੀ ਬਾਤ ਦਸਦਾ ਹੁੰਦੈ ਕਿ ਨਾ, ਕਹਿੰਦਾ ਮੈਨੂੰ ਆਪਣਾ ਆਪ ਥਿਆ ਗਿਆ। ਤੁਸੀਂ ਵੀ ਐਂ ਧਾਰ ਲਉ ਪਰ ਤੁਸੀਂ ਚਿੱਤ ਤਾਂ ਉੱਥੇ ਜੋੜਦੇ ਨਹੀਂ ਤੇ ਥੁਆਨੂੰ ਰੱਬ ਕਿੱਥੋਂ ਲੱਭ ਜੂ ਗਾ-

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**
**ਅੰਤਰਿ ਬਸੇ ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ ਸਭ ਮੋਹੀ॥**

(ਪੰਨਾ-੨੯੪)

ਉਹ ਜਿਹੜਾ ਥੁਆਡੇ ਅੰਦਰ ਵਸਦਾ ਐ ਕਿ ਨਾ, ਇੱਕ ਜਗ੍ਹਾ ਬਾਣੀ 'ਚ ਆਉਂਦੈ-

**ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ॥**

(ਪੰਨਾ-੪੩੫)

ਗੁਰੂ ਸਾਹਿਬ ਕਹਿੰਦੇ, ਅੰਤਰ ਆਤਮਾ ਇਹਦਾ ਸੀਗਾ ਪ੍ਰਮੇਸ਼ਰ, ਇਹਦਾ ਆਪਣਾ ਆਪ, ਉਹਨੂੰ ਵਿਆਪਕ ਨਾ ਚੀਨਿਆ-

**ਮਾਇਆ ਕਾ ਮੁਹਤਾਜੁ ਭਇਆ॥**

ਮਾਇਆ ਦੀ ਕਨੌਂਢ (ਲਾਲਸਾ) ਦੇ ਵਿੱਚ ਐਸਾ ਫਸ ਗਿਆ-

**ਸਹਸ ਖਟੇ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥**

(ਪੰਨਾ-੨੭੮)

ਇਹ ਤਾਂ ਅੱਠ ਪਹਿਰ ਮਾਇਆ ਦੇ ਮਗਰ ਭੱਜਿਆ ਰਹਿੰਦੈਗਾ, ਪ੍ਰਮੇਸ਼ਰ ਦਾ ਇਹਦੇ 'ਚ ਕੀ ਕਸੂਰ ਐ। ਪ੍ਰਮੇਸ਼ਰ ਤਾਂ ਦਿਆਲੂ ਐ ਕ੍ਰਿਪਾਲੂ ਐ, ਓਸ ਨੂੰ ਖੋਜ ਕੇ ਉਹਦੇ ਵਿੱਚ ਇਸਥਿਤ ਹੋ ਜਾਉ। ਉਹ ਹੈ ਵਿਆਪਕ, ਉਹ ਹੈ ਪਰੀਪੂਰਣ ਉਹ ਥੁਆਡਾ ਆਤਮੈ, ਨੌਵੇਂ ਪਾਤਸ਼ਾਹ ਕਹਿੰਦੇ-

**ਬਾਹਰਿ ਭੀਤਰਿ ਏਕੋ ਜਾਨਹੁ**

ਜਿਹੜਾ ਥੁਆਡੇ ਭੀਤਰ ਐ ਕਿ ਨਾ ਬਿਰਤੀ ਨੂੰ ਦੇਖਦਾ, ਥੁਆਡੇ ਮਨ ਬੁੱਧੀ ਨੂੰ ਦੇਖਦਾ, ਬਾਹਰ ਵੀ ਓਹੀ ਐ-

**ਅੰਤਰਿ ਬਸੇ ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ ਸਭ ਮੋਹੀ॥**

(ਪੰਨਾ-੨੯੪)

ਉਹ ਦੋ ਨਹੀਂ ਹੈਗਾ, ਇੱਕ ਹੈਗਾ-

**ਨਿਰਗੁਨ ਆਪਿ ਸਰਗੁਨ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥**

(ਪੰਨਾ-੨੮੭)

ਥੋੜਾ ਜਿਹਾ ਬਰੀਕ ਬੁੱਧੀ ਕਰਕੇ ਦੇਖਿਉ। ਜਿਹੜਾ ਥੁਆਡੀ ਬੁੱਧੀ ਦੇ ਵਿੱਚ ਬੈਠਾ ਉਹ ਨਿਰਗੁਣ ਐ, ਸਰਗੁਣ ਤਾਂ ਹੈ ਨਹੀਂ, ਜੇ ਸਰਗੁਣ ਹੋਵੇ ਥੁਆਨੂੰ ਦਿਸ ਨਾ ਪਵੇ। ਜਿੱਥੇ ਤੱਕ ਸਰਗੁਣ ਜਾਊ, ਉੱਥੇ ਤੱਕ ਮਿੱਥਿਅਤ੍ਵ ਵੀ ਨਾਲ ਜਾਊ-

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥** (ਪੰਨਾ-੧੦੮੩)

ਆਹ ਦ੍ਰਿਸ਼ਟਮਾਨ ਸਾਰਾ ਮਿੱਥਿਆ ਹੈਗਾ। ਜਿਹੜਾ ਥੁਆਡਾ ਨਿਰਗੁਣ ਹੈ ਉਹ ਥੁਆਨੂੰ ਦਿਸਿਆ ਹੈ ਅੱਜ ਤੱਕ? ਉਹ ਤਾਂ ਤਿੰਨਾਂ ਗੁਣਾ ਦਾ ਦ੍ਰਸ਼ਟੈਗਾ, ਉਹ ਤਿੰਨਾਂ ਗੁਣਾ ਦੇ ਨਾਲ ਤਾਂ ਮਿਲਿਆ ਵਾ–

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥**

(ਪੰਨਾ–੧੧੨੩)

ਮਾਇਆ ਤਾਂ ਮੁੱਕ ਗੀ ਐਥੇ–

**ਚਉਥੇ ਪਦ ਕਉ ਜੋ ਨਰੁ ਚੀਨੈ ਤਿਨ੍ ਹੀ ਪਰਮ ਪਦੁ ਪਾਇਆ॥** (ਪੰਨਾ–੧੧੨੩)

ਉਹ ਤਾਂ ਚੌਥਾ ਐਗਾ, ਉਹ ਤਾਂ ਥੁਆਡਾ ਆਪਾ ਐਗਾ। ਆਪਾ ਵੀ ਕਹਿਣਾ ਨਹੀਂ ਬਣਦਾ ਐਗਾ। ਸਮਝਾਉਣ ਵਾਸਤੇ ਕਹਿਣਾ ਬਣਦਾ ਹੈ ਆਪਾ–

**ਇਹੁ ਗੁਰ ਗਿਆਨੁ ਬਤਾਈ॥**

ਇਹ ਸਾਨੂੰ ਗੁਰੂ ਨਾਨਕ ਨੇ ਗਿਆਨ ਬਤਾਇਆ ਸੀ, ਗੁਰੂ ਨੌਵੇਂ ਪਾਤਸ਼ਾਹ ਕਹਿੰਦੇ। ਇਹ ਗੁਰੂ ਗ੍ਰੰਥ ਸਾਹਿਬ ਵਿੱਚ ਦੱਸ ਗੇ। ਇਹ ਗਿਆਨ ਗੁਰੂ ਨਾਨਕ ਤੋਂ ਸਾਨੂੰ ਮਿਲਿਆ ਸੀ, ਜਿਹੜਾ ਨੌਵੇਂ ਪਾਤਸ਼ਾਹ ਕਹਿੰਦੇ, ਅਸੀਂ ਥੁਆਨੂੰ ਦੱਸਦੇ ਹਾਂ, ਇਹ ਸਾਡੇ ਗੁਰੂ ਸਾਨੂੰ ਦੱਸਗੇ ਨੇ ਆਹ ਗਿਆਨ ਐ। ਉਹ ਅੰਤਰਿ ਬਸੇ ਬਾਹਰਿ ਭੀ ਓਹੀ ਐ, ਨਿਰਗੁਨੁ ਆਪਿ ਸਰਗੁਨੁ ਭੀ ਓਹੀ ਐ, ਇਹ ਸਾਰਾ ਓਸੇ ਦਾ ਈ ਐ–

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥**

**ਬ੍ਰਹਮ ਗਿਆਨੀ ਕਾ ਸਗਲ ਅਕਾਰੁ॥ ਬ੍ਰਹਮ ਗਿਆਨੀ ਆਪਿ ਨਿਰੰਕਾਰੁ॥**

(ਪੰਨਾ–੨੭੩)

ਉਹ ਨਿਰਾਕਾਰ ਐ ਚੇਤਨ। ਥੁਆਡਾ ਆਪਣਾ ਆਪ ਉਹ ਹੈ ਭਾਈ–

**ਜਨ ਨਾਨਕ ਬਿਨੁ ਆਪਾ ਚੀਨੈ**

ਜਿੰਨਾਂ ਚਿਰ ਤੁਸੀਂ ਉਹਦੀ ਪਛਾਣ ਨਹੀਂ ਕਰੋਂਗੇ, ਚੀਨਤ ਚੀਤ ਨਿਰੰਜਨ

ਨਹੀਂ ਲਾਓਗੇ ਓਨਾਂ ਚਿਰ ਥੁਆਨੂੰ ਉਹਦੀ ਬਾਤ ਨਹੀਂ ਮਿਲੇਗੀ, ਥੁਆਡਾ ਹੰਕਾਰ ਦੂਰ ਨਹੀਂ ਹੋਏਗਾ–

**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥**

ਉਹ ਭਰਮਾਂ ਦੀ **ਕਾਈ** ਜਿਹੜੀ ਥੁਆਡੇ ਅੰਦਰ ਲੱਗੀ ਵੀ ਐ ਕਿ ਨਾ, ਉਹ ਮਿਟੇਗੀ ਨਹੀਂ। ਜਿੰਨਾਂ ਚਿਰ **ਕਾਈ** ਨੂੰ ਪਰੇ ਨਹੀਂ ਕਰੋਂਗੇ ਜਲ ਨਹੀਂ ਦਿਸੇਗਾ, ਅਸਲੀ ਤਾਂ ਜਲ ਐਗਾ। ਉਹ ਕਾਈ ਤਾਂ ਮਿਟੇਗੀ–

**ਜਨ ਨਾਨਕ ਬਿਨੁ ਆਪਾ ਚੀਨੈ**

ਜਿੰਨਾਂ ਚਿਰ ਗੁਰੂ ਨੌਵੇਂ ਪਾਤਸ਼ਾਹ ਕਹਿੰਦੇ, ਤੁਸੀਂ ਆਪਣਾ ਆਪ ਚੀਨ ਨਹੀਂ ਲੈਂਦੇ–

**ਮਿਟੈ ਨ ਭ੍ਰਮ ਕੀ ਕਾਈ॥**

ਥੁਆਡਾ ਭਰਮ ਨਹੀਂ ਮਿਟੇਗਾ–

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥**

ਇਹ ਬਾਤ ਮੈਂ ਕਹਿਣੀ ਨਹੀਂ ਸੀ ਅੱਜ ਹਾਰ ਕੇ ਕਹੀ ਐ। ਉਹ ਜਿਹੜੇ ਗੁਰਦੁਆਰਿਆਂ ਵਾਲੇ ਨੇ ਕਿਉਂ ਨਹੀਂ ਇਨ੍ਹਾਂ ਦਾ ਬੰਦੋਬਸਤ ਕਰਦੇ (ਗਰੀਬ ਬੱਚਿਆਂ ਦਾ) ਇਹਨਾਂ ਦੇ ਪੜ੍ਹਾਉਣ ਦਾ, ਇਹਨਾਂ ਦੇ ਖਾਣ ਦਾ। ਰੁਪਈਆ ਇਕੱਠਾ ਕਰਕੇ ਜੋ ਇੱਟਾਂ ਤੇ ਲਾਉਂਨੇ ਓਂ, ਇਹਨਾਂ ਤੇ ਕਿਉਂ ਨਹੀਂ ਲਾਉਂਦੇ। ਜਿੰਨੇ ਤੁਸੀਂ ਰੁਪਈਏ ਇਕੱਠੇ ਕਰਦੇ ਓਂ ਤੁਸੀਂ ਤਾਂ ਗਰੀਬਾਂ ਤੇ ਰੁਪਈਏ ਲਾਉਣੇ ਸੇ, ਤੁਸੀਂ ਤਾਂ ਸਹੁਰਿਉ ਇੱਟਾਂ ਤੇ ਹੀ ਲਾਈ ਜਾਨੇ ਓਂ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

❑

ੴ ਸਤਿਗੁਰ ਪ੍ਰਸਾਦਿ।।

ਸੋਰਠਿ ਮਹਲਾ ੫ ॥

ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ।।

ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ।।੧ ॥

ਸੰਤਨ ਬਿਨੁ ਅਵਰੁ ਨ ਦਾਤਾ ਬੀਆ।।

ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ।।ਰਹਾਉ।।

ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ।।

ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ।।੨ ॥

ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ।।

ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥੩ ॥

ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ।।

ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ।।੪ ॥੭ ॥

(ਪੰਨਾ–੬੧੦)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !ਸਤਿਨਾਮੁ ਸ੍ਰੀ ਵਾਹਿਗੁਰੂ ! !

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਆਪਣੀ ਜੁਗਤੀ ਦੱਸਦੇ ਨੇ। ਸੰਤ ਐਥੇ ਗੁਰੂ ਰਾਮਦਾਸ ਮਹਾਰਾਜ ਨੇ। ਓਸ ਸੰਤ ਦੇ ਅਸੀਂ ਪੈਰੀ ਪਏ। ਸ੍ਰੀ ਗੁਰੂ ਰਾਮਦਾਸ ਨੂੰ ਲਕਸ਼ ਕਰਕੇ ਬਾਤ ਕਹਿੰਦੇ ਨੇ। ਕਹਿੰਦੇ, ਆਪਣਾ ਤਨ, ਮਨ, ਧਨ ਸਭ ਅਸੀਂ ਅਰਪਣ ਕਰ 'ਤਾ ਗੁਰੂ ਰਾਮਦਾਸ ਦੇ ਚਰਨੀ। ਓਸ ਤੋਂ ਸਾਨੂੰ ਆਹ ਫਲ ਪ੍ਰਾਪਤ ਹੋਇਆ। ਜਦ ਆਦਮੀ ਈਸ਼ਰ ਨੂੰ ਸਭ ਕੁੱਛ ਆਪਣਾ ਅਰਪਣ ਕਰ ਦੇਵੇ, ਉਹਦਾ ਆਪ (ਹੰਕਾਰ) ਨਹੀਂ ਰਹਿ ਜਾਂਦਾ, ਉਹ ਸ਼ੁੱਧ ਹੋ ਜਾਂਦੈ। ਉਹ ਸਾਰੀ ਉਪਾਧੀ ਤਾਂ ਦੇ ਤੀ। ਏਸੇ ਕਰਕੇ, ਤਾਂ ਸਿਆਣੇ ਲੋਕ ਕਹਿੰਦੇ ਨੇ ਭਾਈ! ਮਨ ਤੇ ਧਨ ਸਭ ਅਰਪਣ ਕਰ ਦਿਉ। ਮਨ ਹੀ ਉਪਾਧੀ ਦਾ ਕਾਰਣ ਹੈ ਸਾਰਾ। ਜਦ ਤੁਸੀਂ ਆਪਣਾ ਮਨ ਈਸ਼ਰ ਨੂੰ ਅਰਪਣ ਕਰ ਦੇਉਂਗੇ, ਦੇ ਦੋਂਗੇ, ਵੇਚ ਦਿਉਂਗੇ ਫੇਰ ਥੁਆਡੇ 'ਚ ਕਿਸੇ ਕਿਸਮ ਦਾ ਵਿਕਾਰ ਨਹੀਂ ਰਹੇਗਾ ਕਿਉਂ ਸਾਰਾ ਸਾਮਾਨ ਮਨ ਮੇਂ ਹੈ। ਤੇ ਮਨ ਤੁਸੀਂ ਅਰਪਣ ਕਰ 'ਤਾ। ਈਸ਼ਰ ਦੇ ਅੱਗੇ ਮਨ ਦਾ ਕੋਈ ਮੰਤਰ ਨਹੀਂ ਚਲਦਾ। ਏਸ ਕਰਕੇ–

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

(ਪੰਨਾ–੯੧੮)

ਸਾਰਾ ਕੁੱਛ ਗੁਰੂ ਨੂੰ ਅਰਪਣ ਕਰ ਦਿਉ, ਉਹਦਾ ਹੁਕਮ ਮੰਨੋਂ ਤੇ ਪਾਵੋ। ਇੱਕ ਕਥਾ ਬ੍ਰਾਹਮਣ ਇਤਿਹਾਸ ਮੇਂ ਲਿਖੀ ਵੀ ਐ। ਸ਼ਿਵ ਜੀ ਨੇ ਲੰਕਾ ਬਣਾਈ ਸੀ ਸੋਨੇ ਦੀ। ਰਾਵਣ ਨੂੰ ਬੁਲਾਇਆ ਪ੍ਰਤਿਸ਼ਠਾ ਵਾਸਤੇ ਬਈ ਤੂੰ ਇਹਦੀ ਪ੍ਰਤਿਸ਼ਠਾ ਕਰ ਦੇ, ਉਹ ਹੁਣ ਕਰਵਾਉਂਦੇ ਨੇ ਪਿੱਛੋਂ। ਰਾਵਣ ਨੇ ਮੰਤਰ ਪੜ੍ਹਕੇ ਪ੍ਰਤਿਸ਼ਟਾ ਕਰ 'ਤੀ। ਰਾਵਣ ਆਚਾਰੀਆ ਪੜ੍ਹਿਆ ਵਾ ਸੀ। ਉਹਨੂੰ ਪੁੱਛਿਆ, ਮੰਗ ਦੱਛਣਾ ਦਾ ਕੀ ਮੰਗਦੈਂ? ਉਹ ਕਹਿੰਦਾ, ਲੰਕਾ ਦੇ ਦੋ। ਉਹਨੇ ਆਪਣਾ ਸਮਾਨ ਚੱਕਿਆ, ਤੁਰ ਪਿਆ। ਕਹਿੰਦਾ, ਲੈ ਲਾ ਪਰ ਅਉਖਾ ਤਾਂ ਤੂੰ ਵੀ ਬਹੁਤ ਹੋਵੇਂਗਾ। ਮੁਸ਼ਕਿਲ ਨਾਲ ਬਣਾਈ ਸੀ ਪਰ ਚੱਲ ਲੈ ਲੈ। ਸ਼ਿਵ ਦਾ ਕੀ ਐ, ਉਹ ਤਾਂ ਹੋਰ ਵਧੀਆ ਜਾ ਬੈਠੂਗਾ। ਆਹ ਲੈ ਲੈ, ਮੇਰਾ ਤਾਂ ਕੁੱਛ ਨਹੀਂ ਵਿਗੜਣਾ ਪਰ ਤੇਰਾ ਰਹਿਣਾ ਕੁੱਛ ਨਹੀਂ, ਫੇਰ ਉਹਦਾ ਵੰਸ਼ ਸਾਰਾ ਓਥੇ ਈ ਲੱਗਿਆ। ਏਸ ਕਰਕੇ ਭਾਈ! ਤਨ ਮਨ ਧਨ ਸਭ ਅਰਪਣ ਕਰ ਦਵੇ ਗੁਰੂ ਸੰਤ ਦੇ। ਉਨ੍ਹਾਂ ਨੇ ਗੁਰੂ

ਰਾਮਦਾਸ ਮਹਾਰਾਜ ਦੇ ਸਭ ਕੁੱਛ ਅਰਪਣ ਕਰ ਦਿੱਤਾ, ਕੁੱਛ ਬਾਕੀ ਨਹੀਂ ਰੱਖਿਆ। ਪੰਚਮ ਪਾਤਸ਼ਾਹ ਕਹਿੰਦੇ, ਗੁਰੂ ਰਾਮਦਾਸ ਮਹਾਰਾਜ ਸੰਤ ਤੋਂ ਸਾਨੂੰ ਆਹ ਫਲ ਪ੍ਰਾਪਤ ਹੋਇਆ। ਸੰਤ ਐਹਾ ਜਿਹਾ ਹੁੰਦਾ ਹੈ ਦੱਸਦੇ ਨੇ, ਚੱਲ ਬਈ–

**ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥**

ਮੈਂ ਤਿੰਨੇ ਚੀਜਾਂ ਗੁਰੂ ਰਾਮਦਾਸ ਦੇ ਅਰਪਣ ਕਰ ਦਿੱਤੀਆਂ, ਤਨ ਮਨ ਧਨ। ਗੁਰੂ ਅਰਜਨ ਦੇਵ ਜੀ ਕਹਿੰਦੇ, ਜਦ ਅਸੀਂ ਉਨ੍ਹਾਂ ਦੀ ਸ਼ਰਨ ਪਏ ਅਸੀਂ ਅਰਪਣ ਕਰ 'ਤੀਆਂ, ਪ੍ਰਿਥੀਏ ਨੇ ਨਹੀਂ ਕੀਤੀਆਂ। ਲੰਗਰ ਦਾ ਸਾਰਾ ਇੰਚਾਰਜ ਪ੍ਰਿਥੀਆ ਸੀ, ਪੈਸੇ ਵੀ ਉਹਦੇ ਕੋਲ੍ਹ ਸੀਗੇ। ਪ੍ਰਿਥੀਆ ਤਾਂ ਮੁੱਕਰ ਗਿਆ ਸੀ, ਜਦ ਬੜਾ ਭਾਈ ਆਇਆ ਕਹਿੰਦਾ, ਸਾਥ ਚੱਲੋ ਮਹਾਰਾਜ ਮੇਰੇ ਲੜਕੇ ਦੀ ਸ਼ਾਦੀ ਐ। ਗੁਰੂ ਰਾਮਦਾਸ ਕਹਿੰਦੇ, ਨਾਂਹ ! ਜਿਵੇਂ ਅਸੀਂ ਚੱਲਾਂਗੇ ਸਾਰੀ ਸੰਗਤ ਚੱਲੇਗੀ। ਤੇਰੇ 'ਚ ਐਨੀ ਤਾਕਤ ਨਹੀਂ ਹੈ ਸਾਂਭਣ ਦੀ। ਫੇਰ ਅਖੇ ਅਸੀਂ ਆਪਣੇ ਪੁੱਤਰ ਨੂੰ ਭੇਜਦੇ ਹਾਂ। ਪ੍ਰਿਥੀਏ ਨੂੰ ਬੁਲਾਇਆ, ਅਖੇ ਤੇਰਾ ਤਾਇਆ ਆਇਐ, ਇਹਦੇ ਲੜਕੇ ਦੀ ਸ਼ਾਦੀ ਐ, ਤੂੰ ਇਹਦੇ ਨਾਲ ਜਾਹ। ਉਹ ਕਹਿੰਦਾ, ਜੀ ਓਥੇ ਕੋਈ ਬੰਦੋਬਸਤ ਕਰਨ ਆਲਾ ਨਹੀਂ। ਮਹਾਂਦੇਵ ਤਾਂ ਕਮਲਾ ਐ ਤੇ ਅਰਜਨ ਨੂੰ ਕੁੱਛ ਪਤਾ ਹੀ ਨਹੀਂ ਹੈਗਾ, ਬੰਦੋਬਸਤ ਕਿੱਥੋਂ ਕਰਨਾ ਫੇਰ ਐਨਾਂ। ਫੇਰ ਉਨ੍ਹਾਂ ਨੇ ਮਹਾਂਦੇਵ ਨੂੰ ਬੁਲਾਇਆ। ਉਹ ਕਹਿੰਦਾ, ਮੈਨੂੰ ਤਾਂ ਜੀ ਵਿਹਾਰ ਦਾ ਪਤਾ ਈ ਨਹੀਂ ਐਗਾ, ਮੈਨੂੰ ਭੇਜਦੇ ਹੋ। ਫੇਰ ਅਰਜਨ ਨੂੰ ਬਲਾਇਆ ਬਈ ਤੂੰ ਆਪਣੇ ਤਾਏ ਦੇ ਨਾਲ ਜਾਹ ਓਥੇ ਸ਼ਾਦੀ ਹੈ। ਜਦ ਤੱਕ ਤੈਨੂੰ ਨਹੀਂ ਬੁਲਾਉਂਦੇ ਤੂੰ ਓਥੇ ਰਹਿਣਾ। ਫੇਰ ਗੁਰੂ ਅਰਜਨ ਦੇਵ ਜੀ ਗਏ। ਪ੍ਰਿਥੀਏ ਨੂੰ ਤਾਂ ਇਹ ਡਰ ਸੀ ਕਿਧਰੇ ਇਹ ਗੱਦੀ ਕਿਸੇ ਨੂੰ ਨਾ ਦੇ ਦੇਣ, ਮੈਂ ਐਥੇ ਈ ਬੈਠਾ ਰਹਾਂ ਤਾਂ ਠੀਕ ਐ। ਪ੍ਰਿਥੀਏ ਨੂੰ ਇਹ ਤਾਂ ਪਤਾ ਨਹੀਂ ਸੀ, ਇਹ ਤਾਂ ਈਸ਼ਰੀ ਗੱਦੀ ਐ, ਇਹ ਦੂਇਆਂ ਦੀ ਗੱਦੀ ਤਾਂ ਹੈ ਨਹੀਂ, ਜਿਹੜੀ ਮੋਹ ਦੇ ਨਾਲ ਦੇਣਗੇ। ਇਹ ਤਾਂ ਈਸ਼ਰ ਦੇ ਹੁਕਮ ਨਾਲ ਹੋਈ ਐ। ਇਹ ਤਾਂ–

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥** (ਪੰਨਾ–੧੪੦੮)

ਇਹ ਜਿਹੜੇ ਧੁਰੋਂ ਗੁਰੂ ਆਏ ਸੇ ਜੋਤੀ ਸਰੂਪ, ਓਸ ਦੀ ਜੋਤਿ ਮੇਂ ਰਹੇਂਗੇ। ਏਸ ਕਰਕੇ, ਗੁਰੂ ਅਰਜਨ ਦੇਵ ਜੀ ਕਹਿੰਦੇ, ਮੈਂ ਆਪਣਾ ਤਨ ਮਨ ਧਨ ਸਭ ਸੰਤ ਗੁਰੂ ਰਾਮਦਾਸ ਦੇ ਅਰਪਣ ਕਰਦਾਂ। ਚੱਲੀਏ–

**ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ**

ਜਦ ਮੇਰੇ ਉੱਤੇ ਗੁਰੂ ਰਾਮਦਾਸ ਦਾ **ਪ੍ਰਸਾਦਿ**, ਕਿਰਪਾ ਹੋ ਗਈ ਤਾਂ ਮੈਨੂੰ ਨਾਮ ਪ੍ਰਾਪਤ ਹੋ ਗਿਆ ਤੇ ਨਾਮੀ ਪ੍ਰਮੇਸ਼ਰ ਵੀ ਪ੍ਰਾਪਤ ਹੋ ਗਿਆ। ਦਾਸ ਜੋ ਸੇ ਰੱਖ ਲਏ–

**ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥** (ਪੰਨਾ–੨੯੩)

ਮੈਂ ਓਸ ਸੰਤ ਦੇ ਸਾਥ ਪ੍ਰਮੇਸ਼ਰ ਨੂੰ ਆਪਣੇ ਅੰਦਰ ਦੇਖਿਆ। ਗੁਰੂ ਅਰਜਨ ਦੇਵ ਜੀ ਕਹਿੰਦੇ, ਮੈਨੂੰ ਨਾਮ ਤੇ ਨਾਮੀ ਦੋਨੋਂ ਪ੍ਰਾਪਤ ਹੋ ਗੇ। ਨਾਮ ਦਾ ਹੁਣ ਮੈਂ ਜਾਪ ਕਰਦਾਂ, ਸਿਮਰਨ ਕਰਦਾਂ ਤੇ ਨਾਮੀ ਦਾ ਮੈਂ ਧਿਆਨ ਕਰਦਾਂ। ਇਹ ਮੈਨੂੰ ਉਨ੍ਹਾਂ ਦੀ ਕਿਰਪਾ ਤੇ ਸੰਤ ਗੁਰੂ ਰਾਮਦਾਸ ਦੀ ਕਿਰਪਾ ਤੇ ਗੁਰੂ ਅਰਜਨ ਦੇਵ ਜੀ ਕਹਿੰਦੇ, ਆਹ ਪ੍ਰਾਪਤ ਹੋਇਆ–

**ਸਰਬ ਕੁਸਲ ਤਬ ਥੀਆ॥**

ਇਹ ਅਨੰਦ ਮੈਨੂੰ **ਥੀਆ** ਕਹੀਏ ਪ੍ਰਾਪਤ ਹੋਇਆ। ਸਾਰੇ ਸੁੱਖ, ਸਾਰੇ ਅਨੰਦ ਗੁਰੂ ਅਰਜਨ ਦੇਵ ਜੀ ਕਹਿੰਦੇ, ਮੈਨੂੰ ਗੁਰੂ ਰਾਮਦਾਸ ਦੀ ਬੜੀ ਕਿਰਪਾ ਤੇ ਪ੍ਰਾਪਤ ਹੋਏ। ਆਹ ਮੈਨੂੰ ਵਸਤੂ ਪ੍ਰਾਪਤ ਹੋਈ, ਮੈਂ ਆਪਣਾ ਤਨ ਮਨ ਧਨ ਅਰਪਣ ਕੀਤਾ, ਉਨ੍ਹਾਂ ਦੀ ਸ਼ਰਨ ਪਿਆ। ਗੁਰੂ ਰਾਮਦਾਸ ਦੀ ਕਿਰਪਾ ਤੇ ਮੈਨੂੰ ਆਹ ਵਸਤੂ ਪ੍ਰਾਪਤ ਹੋਈ ਪਰ ਤੁਸੀਂ ਵੀ ਜੋ ਈਸ਼ਰ ਦੇ ਅਰਪਣ ਕਰੋਂਗੇ, ਥੁਆਨੂੰ ਵੀ ਇਹ ਪ੍ਰਾਪਤ ਹੋਊ ਪਰ ਇਹਦਾ ਮੋਹ, ਮਾਨ ਛੱਡਣਾ ਬੜਾ ਔਖਾ ਹੈ, ਨਾਮ ਜਪਣਾ ਬੜਾ ਮੁਸ਼ਕਲ ਐ–

**ਸੰਤਨ ਬਿਨੁ ਅਵਰੁ ਨ ਦਾਤਾ ਬੀਆ॥**

ਗੁਰੂ ਅਰਜਨ ਦੇਵ ਆਂਹਦੇ ਹੋਰ ਕੋਈ ਦੂਸਰਾ **ਬੀਆ** ਨਾਉਂ ਹੈ ਦੂਸਰੇ ਦਾ। ਸੰਤਾਂ ਤੋਂ ਬਿਨਾਂ ਹੋਰ ਕੋਈ ਦੂਸਰਾ ਦਾਤਾ ਨਹੀਂ ਹੈਗਾ, ਭੋਗ, ਮੋਕਸ਼ ਦਾ ਦਾਤਾ

ਸੰਤ ਹੈ। ਮੈਂ ਥੁਆਨੂੰ ਦੱਸਦਾਂ, ਗੁਰੂ ਰਾਮਦਾਸ ਦੇ ਪਾਸੋਂ ਮੈਨੂੰ ਸਭ ਕੁੱਛ ਮਿਲਿਆ। ਥੁਆਨੂੰ ਪਤੈ?

ਗੁਰੂ ਤੇਗ ਬਹਾਦਰ ਬੈਠੇ ਸੇ, ਕੁੱਛ ਨਿੰਦਕ ਵੀ ਬੈਠੇ ਸੇ, ਮਾਤਾ ਗੁਜਰੀ ਵੀ ਬੈਠੀ ਸੀ। ਇੱਕ ਸੰਤ ਸਾਧੂ ਆਇਆ। ਉਹ ਕਹਿੰਦੇ, ਪੁੱਤਰ ਨਿਸ਼ਾਨ ਹੈ, ਇਸਤਰੀ ਇਮਾਨ ਹੈ, ਧਨ ਗੁਜਰਾਨ ਹੈ ਦੱਸ ਵਾਧੂ ਕੀ ਐ? ਗੁਰੂ ਤੇਗ ਬਹਾਦਰ ਆਂਹਦੇ, ਦੱਸ ਵਾਧੂ ਕੀ ਐ? ਪੁੱਤਰ ਨਿਸ਼ਾਨ ਹੈ, ਇਸਤਰੀ ਇਮਾਨ ਹੈ, ਧਨ ਗੁਜਰਾਨ ਹੈ ਦੱਸ ਭਲਾ ਵਾਧੂ ਕੀ ਐ? ਉਹ ਕਹਿੰਦੇ, ਜੀ ਇਹ ਤਾਂ ਗੱਲ ਠੀਕ ਐ। ਏਸ ਕਰਕੇ, ਗੁਰੂ ਤੇਗ ਬਹਾਦਰ ਜੀ ਨੇ ਉਨ੍ਹਾਂ ਨੂੰ ਇਹ ਉੱਤਰ ਦਿੱਤਾ, ਗੁਰੂ ਸਾਹਿਬ ਨੇ ਉਦੋਂ ਹੀ ਉਨ੍ਹਾਂ ਦਾ ਮੂੰਹ ਬੰਦ ਕਰ ਦਿੱਤਾ। ਏਸ ਕਰਕੇ, ਭਾਈ ਸੰਤਾਂ ਦਾ ਸਤਿਕਾਰ ਕਰਨਾ ਚਾਹੀਏ। ਏਸ ਤੇ ਸਰਬ ਕੁਸ਼ਲ, ਸਾਰੇ ਅਨੰਦ, ਗਿਆਨ ਧਿਆਨ ਸਾਰੇ ਪ੍ਰਾਪਤ ਹੋ ਜਾਏਂਗੇ, ਨਾਮ ਵੀ ਪ੍ਰਾਪਤ ਹੋ ਜੂ ਤੇ ਪ੍ਰਮੇਸ਼ਰ ਦਾ ਧਿਆਨ ਵੀ ਹੋ ਜੂ ਯਾਨੀ ਸਾਖਸ਼ਾਤ ਪ੍ਰਮੇਸ਼ਰ ਹੋ ਜੇਗਾ। ਇਹ ਗੁਰੂ ਅਰਜਨ ਦੇਵ ਜੀ ਕਹਿੰਦੇ ਮੈਨੂੰ ਪ੍ਰਾਪਤ ਹੋ ਗਿਆ, ਗੁਰੂ ਰਾਮਦਾਸ ਸੰਤ ਦੀ ਕਿਰਪਾ ਤੇ–

**ਜੋ ਜੋ ਸਰਣਿ ਪਰੈ ਸਾਧੂ ਕੀ**

ਜੋ ਵੀ ਸੰਤ ਦੀ ਸ਼ਰਣਿ ਪਏਗਾ। ਜੋ ਬ੍ਰਹਮ ਗਿਆਨੀ ਪੂਰਨ ਸੰਤ ਹੋਵੇ, ਜੋ ਵੀ ਉਹਦੀ ਸ਼ਰਨ ਪਏਗਾ–

**ਸੋ ਪਾਰਗਰਾਮੀ ਕੀਆ॥ਰਹਾਉ॥**

ਉਹ ਉਨ੍ਹਾਂ ਨੇ **ਪਾਰਗਰਾਮੀ** ਕਰ 'ਤਾ, ਉਹਦੀ ਮੋਕਸ਼ ਕਰ 'ਤੀ, ਜਨਮ ਮਰਨ ਤੇ ਪਰੇ ਕਰ 'ਤਾ, ਸੰਤ ਦੀ ਆਹ ਨਿਸ਼ਾਨੀ ਐ। ਜੋ ਸੰਤ ਦੀ ਸ਼ਰਨ ਪੈ ਜੇਗਾ ਉਹ **ਪਾਰਗਰਾਮੀ** ਹੋ ਜੂ, ਉਹਦਾ ਜਨਮ ਮਰਨ ਛੁੱਟ ਜੂਗਾ, ਉਹਦੀ ਮੋਕਸ਼ ਹੋ ਜੂ। ਆਹ ਫਲ ਹੈ ਸੰਤ ਦੀ ਸ਼ਰਨ ਪੈਣ ਤੇ, ਸਭ ਕੁੱਛ ਅਰਪਣ ਕਰਨ ਤੇ–

**ਕੋਟਿ ਪਰਾਧ ਮਿਟਹਿ ਜਨ ਸੇਵਾ**

ਕਹਿੰਦੇ, ਜਿਹੜਾ ਰੱਬ ਦੇ ਪਿਆਰਿਆਂ ਦੀ, ਜਿਹੜੇ ਰੱਬ ਨਾਲ ਇੱਕ ਹੋਏ ਨੇ। ਲਿਖਿਆ ਕਿ ਨਾ ਨੌਂਵੇਂ ਪਾਤਸ਼ਾਹ ਨੇ, ਜਦ ਇਹ ਜਨ ਦੀ ਸ਼ਰਨ ਪੈ ਜੂ,

ਇਹਨੂੰ ਸਭ ਕੁੱਛ ਆਪੇ ਈ ਪ੍ਰਾਪਤ ਹੋ ਜੂ। ਏਸ ਕਰਕੇ, ਜੋ ਵੀ ਰੱਬ ਦਾ ਪਿਆਰਾ, ਜੋ ਪ੍ਰਮੇਸ਼ਰ ਨਾਲ ਇੱਕ ਹੋ ਚੁੱਕਿਐ–

**ਹਰਿ ਹਰਿ ਜਨ ਦੁਈ ਏਕ ਹੈ ਬਿਬ ਵਿਚਾਰ ਕਛੁ ਨਾਹਿ।**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਵਿਖੈ ਸਮਾਹਿ।** (ਦਸਮ ਗ੍ਰੰਥ)

ਏਸ ਕਰਕੇ, ਜੋ ਪ੍ਰਮੇਸ਼ਰ ਨਾਲ ਇੱਕ ਹੋ ਚੁੱਕਿਐ, ਪੂਰਨ ਬ੍ਰਹਮ ਗਿਆਨੀ। ਜੋ ਵੀ ਉਨ੍ਹਾਂ ਦੀ ਸ਼ਰਨ ਪਏਗਾ, ਉਹਦੀ ਸੇਵਾ ਕਰੇਗਾ, ਉਹ ਪਾਰਗਰਾਮੀ ਹੋ ਜੇਗਾ–

**ਹਰਿ ਕੀਰਤਨੁ ਰਸਿ ਗਾਈਐ।।**

ਹਰੀ ਦਾ ਕੀਰਤਨ ਥੁਆਨੂੰ ਆ ਜੂ, ਉਹਦੇ 'ਚ ਰਸ ਆਏਗਾ–

**ਸਿਮਰਿ ਸਿਮਰਿ ਨਾਮੁ ਬਾਰੰ ਬਾਰ।। ਨਾਨਕ ਜੀਅ ਕਾ ਇਹੈ ਅਧਾਰ।।**
(ਪੰਨਾ–੨੯੫)

ਕਹਿੰਦੇ, ਜੀਵ ਦਾ ਅਧਾਰ ਹੋ ਜੂ ਜਦ ਤੇਰਾ ਮਨ ਸਿਮਰਨ ਨਾਲ ਜੁੜ ਜੂ। ਥੁਆਨੂੰ ਪਤੈ ਓਸ ਬਾਤ ਦਾ? ਜਦ ਜੀਹਦਾ ਮਨ ਸਿਮਰਨ ਨਾਲ ਜੁੜ ਗਿਆ, ਉਹ ਰੱਬ ਨਾਲ ਇੱਕ ਹੋ ਜਾਂਦੈ, ਅਲਹਿਦਾ ਨਹੀਂ ਰਹਿੰਦਾ। ਤੁਸੀਂ ਸਿਮਰਨ ਕੀਹਦਾ ਕਰਦੇ ਓਂ? ਰੱਬ ਦਾ। ਥੁਆਡੀ ਬਿਰਤੀ ਰੱਬ ਨਾਲ ਜੁੜੀ ਵੀ ਐ। ਜਿਹੜਾ ਉਹ ਪ੍ਰਮੇਸ਼ਰ ਹੈ, ਥੁਆਡੀ ਬਿਰਤੀ ਤਾਂ ਜੁੜ ਗਈ ਪ੍ਰਮੇਸ਼ਰ ਨਾਲ, ਅਲਹਿਦਾ ਤਾਂ ਰਹੀ ਨਾ। ਜਿੰਨਾਂ ਚਿਰ ਥੁਆਡੀ ਬਿਰਤੀ ਅਲਹਿਦਾ, ਤੁਸੀਂ ਅਲਹਿਦਾ, ਓਨਾਂ ਚਿਰ ਥੁਆਨੂੰ ਕੋਈ ਰੱਬ ਨਹੀਂ ਮਿਲਣਾ। ਦੁਨੀਆਂ ਦੀਆਂ ਚੀਜਾਂ ਤਾਂ ਸਾਰੀਆਂ ਮਿਲ ਜਾਣਗੀਆਂ ਕਰਮ ਅਨੁਸਾਰ। ਕਰਮ ਨੇ ਤਾਂ ਫਲ ਦੇ ਦੇਣੈ–

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ।।** (ਪੰਨਾ–੧੩੪)

ਏਸ ਕਰਕੇ, ਕਰਮ ਨੇ ਤਾਂ ਫਲ ਦੇ ਦੇਣਾ, ਇਹ ਤਾਂ ਇੱਕ ਈਸ਼ਰੀ ਨਿਆਏ ਐ ਪਰ ਥੁਆਨੂੰ ਮੋਖਸ਼ ਨਹੀਂ ਮਿਲੇਗਾ, ਥੁਆਨੂੰ ਮੋਖਸ਼ ਨਹੀਂ ਮਿਲਣਾ। ਕਰਮ ਤਦ ਤੱਕ ਕਰੀ ਜਾਵੇ ਜਦ ਤੱਕ ਇਹਦਾ ਅੰਤਹਕਰਣ ਸ਼ੁੱਧ ਨਹੀਂ ਹੁੰਦਾ। ਜਦ

ਇਹਦਾ ਅੰਤਹਕਰਣ ਸ਼ੁੱਧ ਹੋ ਗਿਆ ਫੇਰ ਇਹਨੂੰ ਸੰਤ ਮਿਲੇਗਾ ਤੇ ਮੋਖਸ਼ ਹੋਏਗੀ। ਚਾਹੇ ਇਹ ਸੰਤ ਨੂੰ ਮਿਲੇ, ਚਾਹੇ ਸੰਤ ਇਹਨੂੰ ਆਪ ਆ ਕੇ ਮਿਲੇ। ਯੋਗਦਰਸ਼ਨ ਮੇਂ ਲਿਖਿਆ ਵੈ ਜਦ ਇਹ ਪੂਰੇ ਤੌਰ ਤੇ ਪ੍ਰਮੇਸ਼ਰ ਦੀ ਨਿਸ਼ਕਾਮ ਹੋਕੇ ਸੇਵਾ ਕਰੀ ਜਾਵੇ, ਭਲਾ ਕਰੀ ਜਾਵੇ ਨਿਸ਼ਕਾਮ ਸੇਵਾ ਕਰੀ ਫੇਰ ਜੇ ਈਸ਼ਰ ਨਾ ਮਿਲਿਆ? ਉਹ ਕਹਿੰਦਾ, ਨਾ ਜੇ ਇਹ ਆਪਣੀ ਡਿਊਟੀ ਤੇ ਠੀਕ ਐਗਾ ਫੇਰ ਪ੍ਰਮੇਸ਼ਰ ਜਰੂਰ ਮਿਲੇਗਾ, ਫੇਰ ਈਸ਼ਰ ਆਪ ਆਏਗਾ ਇਹ ਤਾਂ ਸਿਧਾਂਤ ਐ। ਜਿਹੜਾ ਥੁਆਡਾ ਸਾਂਝੀ ਕੋਈ ਅੱਧੀ ਰਾਤ ਤੋਂ ਹਲ਼ ਵਾਹੁਣ ਲੱਗਿਆ ਵਾ, ਤੁਸੀਂ ਰੋਟੀ ਲੈ ਕੇ ਨਹੀਂ ਭੱਜਦੇ? ਜੇ ਨਾ ਜਾਵੇ ਘਰਦਿਆਂ ਨਾਲ ਲੜ ਪਊ, ਕਿਉਂ ਅੱਧੀ ਰਾਤ ਦਾ ਗਿਆ ਵੈ, ਤੈਂ ਰੋਟੀ ਨਹੀਂ ਪੁਹੰਚਾਈ, ਤੈਂ ਲੱਸੀ ਨਹੀਂ ਪਹੁੰਚਾਈ। ਉਹ ਹੁੰਦਾ ਤਾਂ ਥੁਆਡਾ ਸਾਂਝੀ ਐ। ਇਹਦਾ ਮਤਲਬ ਇਹੀ ਹੈ, ਆਪਣੀ ਬਿਰਤੀ ਨੂੰ ਠੀਕ ਕਰੇ। ਨਿਸ਼ਕਾਮ ਸੇਵਾ ਕਰੇ-

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**

(ਪੰਨਾ-੨੮੬)

ਜਿਨ੍ਹਾਂ ਨੇ ਨਿਸ਼ਕਾਮ ਸੇਵਾ ਕੀਤੀ, ਹੁਣ ਤੁਸੀਂ ਪਿਛਲੇ ਇਤਿਹਾਸ ਪੜ੍ਹ ਕੇ ਦੇਖ ਲਉ, ਹਰਿਮੰਦਰ ਸਾਹਿਬ ਵਾਲੇ। ਜਦੋਂ ਹਰਿਮੰਦਰ ਸਾਹਿਬ ਸੰਪੂਰਣ ਹੋਇਆ ਤਾਂ ਗੁਰੂ ਸਾਹਿਬ ਨੇ ਆਪ ਈ ਕਿਹਾ, ਭਾਈ ਬਹਿਲੋ ਸਭ ਸੇ ਪਹਿਲੋ। ਸਭ ਸੇ ਪਹਿਲੋ ਬਹਿਲੋ ਆਇਆ। ਬਹਿਲੋ ਨੇ ਤਾਂ ਬਹੁਤ ਸੇਵਾ ਕੀਤੀ। ਬਹਿਲੋ ਨੂੰ ਤਾਂ ਫੜ੍ਹ ਕੇ ਲਗਏ ਸੀ, ਪਿਛਲੇ ਜਨਮ ਦਾ ਸਿੱਖ ਸੀ, ਸੇਵਾ ਕਰਦਾ ਸੀ। ਗੁਰੂ ਰਾਮਦਾਸ ਜੀ ਨੇ ਚਾਰ ਬਾਤਾਂ ਗੁਰੂ ਅਰਜਨ ਦੇਵ ਨੂੰ ਕਹੀਆਂ।

੧. ਅੰਮ੍ਰਿਤਸਰ ਸੰਪੂਰਨ ਕਰਨੈ।

੨. ਤਰਨ ਤਾਰਨ ਤੀਰਥ ਬਣਾਉਣੈ।

੩. ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣੀ ਐਂ।

੪. ਇੱਕ ਪਿੰਡ ਕਰਤਾਰਪੁਰ ਬਣਾਉਣੈ (ਵਸਾਉਣੈ)।

ਇਹ ਚਾਰ ਕੰਮ ਤੈਂ ਕਰਨੇ ਨੇ। ਉਹਨਾ ਆਖਿਆ ਸਤਿ ਬਚਨ। ਚਾਰੇ ਕਰ ਤੇ

ਉਨ੍ਹਾਂ ਨੇ, ਜੋ ਉਹ ਕਹਿ ਕੇ ਗਏ ਸਨ ਉਨ੍ਹਾਂ ਨੇ ਕੀਤਾ। ਫੇਰ ਕੀ ਹੋਇਆ? ਹਰਿਮੰਦਰ ਸਾਹਿਬ ਤਾਂ ਸਿਰੇ ਚੜ੍ਹਾਉਣ ਆਲਾ ਰਹਿ ਗਿਆ, ਗੁਰੂ ਸਾਹਿਬ ਚੌਥੇ ਪਾਤਸ਼ਾਹ ਟੱਕ ਲਾ ਗਏ ਸੇ। ਬਾਬਾ ਬੁੱਢਾ ਆਦਿ ਨਾਲ ਸੇ, ਉਹ ਤਾਂ ਟੱਕ ਲਾ ਗਏ ਸੇ, ਗੁੜ ਵੰਡ ਗਏ ਸੇ, ਸਿਰੇ ਤਾਂ ਚੜ੍ਹਾਇਆ ਗੁਰੂ ਅਰਜਨ ਦੇਵ ਨੇ। ਰਾਮਦਾਸ ਸਰੋਵਰ ਨਾਂ ਤਾਂ, ਟੱਕ ਜੋਂ ਗੁਰੂ ਰਾਮਦਾਸ ਨੇ ਲਾਇਆ ਸੀ ਆ ਕੇ। ਤੀਸਰੇ ਪਾਤਸ਼ਾਹ ਨੇ ਆਖਿਆ, ਐਥੇ ਤੈਂ ਟੱਕ ਲਾਉਣੈ, ਉਹ ਤੀਰਥ ਐ, ਸਾਨੂੰ ਗੁਰੂ ਅੰਗਦ ਦੇਵ ਜੀ ਦੱਸ ਗੇ ਇਹ ਕੰਮ ਤੈਂ ਕਰਨੈ। ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੱਸ ਗੇ ਸੇ ਬਈ ਅੰਮ੍ਰਿਤ ਦਾ ਘੜਾ ਜਿਹੜਾ ਬਚਿਆ ਸੀ ਉਹ ਐਥੇ ਦੱਬਿਆ ਆ, ਇਹ ਬੜੀ ਪਵਿੱਤਰ ਜਗ੍ਹਾ ਐ, ਉਹ ਤੁਸੀਂ ਤੀਰਥ ਬਣਾਉਣੈ।

ਐਥੇ ਇੱਕ ਵਾਰ ਭਗਵਾਨ ਆਇਆ, ਸਭਾ ਲੱਗੀ ਸੀ ਦੇਵਤਿਆਂ ਦੀ, ਜਿੱਥੇ ਹੁਣ ਅਕਾਲ ਤਖਤ ਐ। ਅਕਾਲ ਤਖਤ ਤਾਂ ਛੇਵੇਂ ਪਾਤਸ਼ਾਹ ਨੇ ਬਣਾਇਆ। ਅੰਮ੍ਰਿਤਸਰ ਸਿਰੇ ਚਾੜ੍ਹਿਆ ਪੰਚਮ ਪਾਤਸ਼ਾਹ ਨੇ। ਜਦੋਂ ਬਣਾਉਣ ਦੀ ਸਾਰੀ ਤਿਆਰੀ ਕੀਤੀ, ਸਿੱਖਾਂ ਨੇ ਬੇਨਤੀ ਕੀਤੀ। ਗੁਰੂ ਅਰਜਨ ਦੇਵ ਜੀ ਆਂਹਦੇ ਨਾਂਹ। ਉਹ ਜਿਹੜਾ ਪੁਰਾਣਾ ਸਿੱਖ ਐ, ਫਫੜੇ ਬੈਠੈ। ਉਹਨੂੰ ਭਾਈ ਕੇ ਫਫੜੇ ਬੋਲਦੇ ਨੇ, ਮਾਲਵੇ 'ਚ ਐ। ਉਹ ਸਿੱਖ ਓਥੇ ਬੈਠੈ। ਨੰਬਰਦਾਰ ਬਣਿਆ ਵਾ, ਮੁਸਲਮਾਨਾ ਦਾ ਆਗੂ ਬਣਿਆ ਵਾ, ਥੜਾ ਬਣਾਇਆ ਵਾ, ਪੂਜਾ ਕਰਾਉਂਦਾ ਐਗਾ ਲਾਲਾਂ ਆਲੇ ਦੀ। ਉਹਨੂੰ ਲਿਆਉ, ਉਹ ਤਾਂ ਬੜਾ ਪੁਰਾਣਾ ਸੇਵਕ ਐ ਸਾਡਾ, ਉਹ ਤੇ ਬਿਨਾਂ ਕੰਮ ਨਹੀਂ ਚੱਲਣਾ। ਉਹ ਕਹਿੰਦੇ, ਕੀਤਾ ਕੀ ਜਾਏ? ਕਹਿੰਦੇ, ਉਹਨੂੰ ਫੜ੍ਹ ਕੇ ਲਿਆਉ। ਦੋ ਜਣੇ ਮੂਹਰਿਓਂ (ਅੱਗੋਂ) ਫੜਿਉ ਚਾਰ ਜਣੇ ਪਿੱਛੋਂ ਧੱਕਿਉ। ਥੁਆਨੂੰ ਪਿੰਡ ਆਲ਼ੇ ਆਖਣਗੇ ਕਿਉ ਭਾਈ ਧੱਕਾ ਕਰਦੇ ਓਂ? ਤੁਸੀਂ ਆਖਿਉ, ਸਾਡੇ ਗੁਰੂ ਦਾ ਸਿੱਖ ਐ ਪਿਛਲਾ। ਗੁਰੂ ਅਰਜਨ ਦੇਵ ਨੇ ਸਾਨੂੰ ਭੇਜਿਐਗਾ ਅਸੀਂ ਧੱਕਾ ਨਹੀਂ ਕਰਦੇ, ਗੁਰੂ ਨੇ ਸਾਨੂੰ ਲੈਣ ਭੇਜਿਐ। ਜਦ ਉਨ੍ਹਾਂ ਨੇ ਇਹ ਬਾਤ ਕਹੀ ਤਾਂ ਪਿੰਡ ਆਲ਼ੇ ਕਹਿਣ ਲੱਗੇ, ਗੱਲ ਸੁਣ ਬਈ ਗੁਰੂ ਦੀ ਬਾਬਤ ਅਸੀਂ ਨਹੀਂ ਕੁੱਝ ਕਹਿ ਸਕਦੇ। ਜਦ ਗੁਰੂ ਨੇ ਬੁਲਾਇਆ ਫੇਰ ਅਸੀਂ

ਕਿਉਂ ਕੁੱਛ ਕਹੀਏ। (ਭਾਈ ਬਹਿਲੋ ਕਹਿੰਦਾ) ਮੇਰੇ ਪਾਸ ਲੋਹੇ ਦੀ ਖੂੰਡੀ ਐ, ਮੈਂ ਲਾਲਾਂ ਆਲੇ ਦਾ ਉਪਾਸ਼ਕ ਹਾਂ, ਮੈਨੂੰ ਕਿਉਂ ਲਿਜਾਂਦੇ ਓਂ? ਉਹ ਕਹਿੰਦੇ, ਤੈਨੂੰ ਤਾਂ ਅਸੀਂ ਲੈ ਜਾਣੈ। ਜਦ ਉਹ ਗਿਆ, ਜਦ ਸਤਲੁਜ ਬੇੜੀ 'ਚ ਬੈਠਾ ਗੁਰੂ ਸਾਹਿਬ ਨੇ ਉਹਨੂੰ ਸਾਰਾ ਨਕਸ਼ਾ ਓਥੇ ਦਿਖਾ 'ਤਾ। ਜਿਹੜੀ ਲੋਹੇ ਦੀ ਖੂੰਡੀ ਸੀ ਉਹ ਉਹਨੇ ਸਤਿਲੁਜ ਦਰਿਆ 'ਚ ਸੁੱਟ ਦਿੱਤੀ ਉਹ ਕਹਿੰਦਾ, ਮੈਨੂੰ ਖੋਲ੍ਹ ਦਿਉ। ਉਹ ਕਹਿੰਦੇ, ਤੂੰ ਭੱਜੇਂਗਾ। ਉਹ ਕਹਿੰਦਾ, ਹੁਣ ਮੈਂ ਭੱਜਣ ਜੋਗਾ ਰਹਿਆ ਈ ਨਹੀਂ, ਹੁਣ ਨਹੀਂ ਭੱਜਦਾ। ਅਖੇ ਅੱਛਾ। ਜਦ ਉਨ੍ਹਾਂ ਨੇ ਖੋਲ੍ਹ ਤਾਂ ਸਿੱਧਾ ਅੰਮ੍ਰਿਤਸਰ ਨੂੰ ਭੱਜਿਆ, ਉਹ ਦੂਇਆਂ ਨੂੰ ਰਲਣ ਨਾ ਦੇਵੇ। ਉਹ ਕਹਿੰਦੇ, ਇਹ ਤਾਂ ਕਿਸੇ ਨੂੰ ਰਲਣ ਨਹੀਂ ਦਿੰਦਾ। ਜਦ ਉਹ ਅੰਮ੍ਰਿਤਸਰ ਗੁਰੂ ਸਾਹਿਬ ਦੇ ਚਰਨਾਂ 'ਚ ਪਹੁੰਚਿਆ, ਜਾਂਦਾ ਈ ਗੁਰੂ ਸਾਹਿਬ ਦੇ ਚਰਨਾ ਤੇ ਢਹਿ ਪਿਆ। ਗੁਰੂ ਸਾਹਿਬ ਕਹਿੰਦੇ, ਕਿਉਂ ਬਈ? ਕਹਿੰਦਾ, ਜੀ ਮੈਂ ਭੁੱਲ ਗਿਆ, ਮਾਇਆ ਨੇ ਭੁਲਾ ਦਿੱਤਾ, ਮਾਇਆ ਦੇ ਮੋਹ ਨੇ ਭੁਲਾ ਦਿੱਤਾ। ਕਹਿੰਦਾ, ਜੀ ਹੁਣ ਹੁਕਮ ਕਰੋ। ਗੁਰੂ ਸਾਹਿਬ ਕਹਿੰਦੇ, ਹਰਿਮੰਦਰ ਸਾਹਿਬ ਬਣਾਉਣੈ, ਗੁਰੂ ਰਾਮਦਾਸ ਦਾ ਹੁਕਮ ਹੈ। ਐਥੈ ਰਹਿ। ਕਹਿੰਦਾ, ਸਤਿ ਬਚਨ! ਓਦਣ (ਓਸ ਦਿਨ) ਤੋਂ ਉਹਨੇ ਟੋਕਰਾ ਚੱਕ ਲਿਆ। ਉਹਨੇ ਆਵੇ ਪਕਾਏ, ਬੜਾ ਕੰਮ ਕੀਤਾ। ਜਦ ਹਰਿਮੰਦਰ ਸਾਹਿਬ ਪੂਰਾ ਹੋ ਗਿਆ, ਕਹਿੰਦੇ, ਜੀ ਬੜਾ ਠੀਕ ਹੋ ਗਿਆ, ਗੁਰੂ ਅਰਜਨ ਦੇਵ ਕਹਿੰਦੇ, ਭਾਈ ਬਹਿਲੋ ਸਭ ਸੇ ਪਹਿਲੋ। ਜਦ ਭਾਈ ਬਹਿਲੋ ਆਇਆ ਕਹਿੰਦੇ, ਵਾਹ ਬਈ ਵਾਹ। ਗੁਰੂ ਸਾਹਿਬ ਕਹਿੰਦੇ, ਮੰਗ ਹੁਣ। ਉਹ ਕਹਿੰਦਾ, ਜੀ ਗਿਆਨ ਮੈਨੂੰ ਹੋ ਗਿਆ, ਬੜੀ ਕਿਰਪਾ ਕੀਤੀ, ਆਤਮਾ ਦਾ ਸਾਖਸ਼ਾਤਕਾਰ ਮੈਨੂੰ ਹੋ ਗਿਆ, ਤੁਸੀਂ ਕਰ 'ਤਾ। ਹੁਣ ਦੱਸੋ ਕੀ ਕਰਨੈ? ਕਹਿੰਦੇ, ਵਿਛਾ ਖੇਸ, ਮੰਗ ਜੋ ਮੰਗਣੈ। ਉਹ ਕਹਿੰਦਾ, ਜੀ ਮੈਂ ਹੁਣ ਕੀ ਮੰਗਾਂ? ਉਹ ਕਹਿੰਦੇ, ਅਸੀਂ ਜੋ ਕਹਿੰਦੇ ਆਂ, ਤੀਸਰਾ ਬਚਨ ਐ ਮੰਗ। ਉਹ ਕਹਿੰਦਾ, ਜੀ ਓਸ ਦੇਸ਼ ਮੇਂ ਜਲ ਨਹੀਂ ਐ। ਮਾਲਵੇ 'ਚ ਜਲ ਨਹੀਂ ਸੀ ਹੋਰ ਤਾਂ ਸਭ ਕੁੱਛ ਸੀਗਾ। ਅਖੇ, ਫਲਾਨੇ ਟੋਭੇ ਦੀ ਇੱਕ ਇੱਟ ਦਈਂ ਜਾਕੇ। ਉਹਨੇ ਕਿਹਾ ਸਤਿ ਬਚਨ। ਉਹਨੇ ਜਾਕੇ ਟੋਬੇ ਕੀ ਇੱਕ ਇੱਟ ਚੱਕ 'ਤੀ, ਸਾਰਾ ਟੋਬਾ ਭਰ ਗਿਆ ਜਲ ਈ ਜਲ ਹੋ ਗਿਆ।

ਲੋਕ ਇਕੱਠੇ ਹੋ ਗਏ, ਕਹਿੰਦੇ, ਵਾਹ ! ਬਈ ! ਵਾਹ ! ਹੁਣ ਤਾਂ ਭਾਵੇਂ ਮਹੀਆਂ (ਮੱਝਾਂ) ਨ੍ਹਾਉਣ, ਚਾਹੇ ਆਦਮੀ ਨ੍ਹਾਉਣ ਚਾਹੇ ਪਾਣੀ ਪੀ ਲਉ। ਕਹਿੰਦੇ, ਤੈਂ ਤਾਂ ਭਾਈ ਬਹਿਲੋ ਬੜਾ ਕੰਮ ਕੀਤਾ ਅਸੀਂ ਤਾਂ ਤਿਹਾਏ ਮਰਦੇ ਸੇ। ਉਹ ਕਹਿੰਦਾ, ਇਹ ਤਾਂ ਕੁੱਛ ਵੀ ਨਹੀਂ ਹੈਗਾ। ਕਹਿੰਦੇ, ਜਿਹੜਾ ਐਥੇ ਨ੍ਹਾਏਗਾ, ਉਹਦਾ ਭਲਾ ਹੋਏਗਾ। ਹੁਣ ਤਾਂ ਓਥੇ ਤਲਾਅ ਬਣਿਆ ਵਾ। ਹੁਣ ਤਾਂ ਲੋਕ ਸੁੱਕੇ ਬੱਚੇ, ਫਲਾਨੇ ਧਿਮਕੇ ਓਥੇ ਨ੍ਹਾਉਂਦੇ ਨੇ। ਲੋਕ ਮੱਸਿਆ ਨ੍ਹਾਉਂਦੇ ਨੇ ਜਾ ਕੇ ਦੇਖੋ। ਏਸ ਕਰਕੇ, ਓਥੇ ਜਾਕੇ ਉਹਦੀ ਸੋਭਾ ਹੋਈ। ਗੁਰੂ ਅਰਜਨ ਦੇਵ ਜੀ ਦੇ, ਜਿੰਨੇ ਭਾਈ ਭਗਤੂ ਵਗੈਰਾ ਜਿੰਨੇ ਸੇ, ਉਹ ਸਾਰੇ ਪੁੱਗ ਗੇ। ਇਤਿਹਾਸ ਪੜ੍ਹ ਕੇ ਦੇਖ ਲਉ, ਉਹ ਸਾਰੇ ਬ੍ਰਹਮ ਗਿਆਨੀ ਹੋਏ। ਹੁਣ ਵੀ ਲੋਕ ਤਾਂ ਗੁਰਦੁਆਰੇ ਬਣਾਉਂਦੇ ਨੇ, ਹੁਣ ਕਿਉਂ ਨਹੀਂ ਬ੍ਰਹਮ ਗਿਆਨੀ ਹੁੰਦੇ? ਹੁਣ ਲੱਖਾਂ ਰੁਪਈਏ ਲੈਂਦੇ ਨੇ। ਪੰਜ ਸੱਤ ਲੱਖ ਏਧਰ ਨੂੰ ਪਾ ਦਿੰਦੇ ਨੇ, ਬਾਕੀ ਐਧਰ ਨੂੰ ਪਾ ਲੈਂਦੇ ਨੇ। ਹੁਣ ਲੋਕ ਕੈਸੇ ਬ੍ਰਹਮ ਗਿਆਨੀ ਹੋ ਜਾਣਗੇ? ਇਹ ਤਾਂ ਘਿਉ ਚੂਰੀਆਂ ਖਾਣਗੇ। ਇਨ੍ਹਾਂ ਦਾ ਤਾਂ ਬ੍ਰਹਮ ਗਿਆਨੀ ਹੋਣ ਦਾ ਢੰਗ ਈ ਨਹੀਂ। ਉਨ੍ਹਾਂ ਨੇ ਤਾਂ ਆਪਣਾ (ਸਿਰ ਦਾ ਪਰਨਾ) ਲਾਹਿਆ ਹੀ ਨਹੀਂ ਜਦ ਤੱਕ ਹਰਿਮੰਦਰ ਸਾਹਿਬ ਪੂਰਾ ਨਹੀਂ ਹੋਇਆ। ਏਸੇ ਕਰਕੇ, ਭਾਈ ਸੇਵਾ ਕਰਨੀ ਬਹੁਤ ਹੀ ਜਰੂਰੀ ਐ। ਗੁਰੂ ਸਾਹਿਬ ਨੇ ਲਿਖਿਐ–

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥**

(ਪੰਨਾ–੨੮੬)

ਨਿਸ਼ਕਾਮ ਸੇਵਕ ਨੂੰ ਆਤਮਾ ਪ੍ਰਮਾਤਮਾ ਸਭ ਪ੍ਰਾਪਤ ਹੋ ਜਾਂਦੈ। ਇਹ ਸਾਨੂੰ ਗੁਰੂ ਰਾਮਦਾਸ ਦੀ ਕਿਰਪਾ ਤੇ ਪ੍ਰਾਪਤ ਹੋ ਗਿਆ, ਗੁਰੂ ਅਰਜਨ ਦੇਵ ਜੀ ਕਹਿੰਦੇ–

**ਕੋਟਿ ਪਰਾਧ ਮਿਟਹਿ ਜਨ ਸੇਵਾ**

ਜਿਹੜਾ ਵੀ ਜਨਾਂ ਦੀ ਸੇਵਾ ਕਰੇਗਾ, ਉਹਦੇ ਕਰੋੜਾਂ ਪਾਪ ਨਾਸ ਹੋ ਜੇਂ ਗੇ, ਸਾਰੇ ਅਪਰਾਧ ਨਾਸ ਹੋ ਜਾਣਗੇ, ਜਿਹੜਾ ਵੀ ਰੱਬ ਦੇ ਜਨਾਂ ਦੀ ਸੇਵਾ ਕਰੇਗਾ। ਜਿਹੜਾ ਰੱਬ ਦੇ ਨਾਲ ਇੱਕ ਹੋਇਆ 'ਵਾ, ਜਿਹੜਾ ਉਨ੍ਹਾਂ ਦੀ ਸੇਵਾ ਕਰੇਗਾ, ਉਹਦੇ ਸਾਰੇ ਅਪਰਾਧ ਮਿਟ ਜਾਏਂਗੇ, ਸਾਰੇ ਪਾਪ ਨਾਸ ਹੋ ਜਾਏਂਗੇ।

ਭਾਈ ਪ੍ਰੇਮਾ ਕਿੱਥੋਂ ਚਲਕੇ ਆਇਆ ਸੀ। ਤੀਸਰੇ ਪਾਤਸ਼ਾਹ ਨੇ ਉਹਨੂੰ ਬਖਸ਼ਿਆ, ਉਹਨੇ ਕਿੰਨੇ ਬਖਸ਼ੇ। ਏਸ ਕਰਕੇ, ਜਦ ਉਹਦੇ ਤੇ ਬਖਸ਼ਿਸ਼ ਹੋ ਜਾਂਦੀ ਹੈ, ਉਹਦੇ 'ਚ ਤਾਕਤ ਹੁੰਦੀ ਹੈ, ਜਿਹੜਾ ਰੱਬ ਨਾਲ ਇੱਕ ਹੋ ਜਾਂਦੈ ਮਹਾਂਪੁਰਸ਼–

**ਹਰਿ ਕੀਰਤਨੁ ਰਸਿ ਗਾਈਐ॥**

ਹੁਣ ਹਰੀ ਦੇ ਕੀਰਤਨ ਦਾ ਐਨਾਂ ਰਸ ਹੁੰਦੈ, ਹੋਰ ਕਿਸੇ ਚੀਜ ਨੂੰ ਚਿੱਤ ਨਹੀਂ ਕਰਦਾ, ਪ੍ਰੇਮਸ਼ਰ ਦੇ ਨਾਲ ਮਨ ਐਸਾ ਜੁੜ ਜਾਂਦੈ। ਕੀਰਤਨ ਕਰਦੇ ਆਂ, ਨਾਮ ਜਪਦੇ ਆਂ, ਐਨਾਂ ਸਾਨੂੰ ਰਸ ਆਉਂਦੈ, ਗੁਰੂ ਅਰਜਨ ਦੇਵ ਜੀ ਕਹਿੰਦੇ। ਪੰਜਵੇਂ ਪਾਤਸ਼ਾਹ ਵੀ ਕੀਰਤਨ ਕਰਦੇ ਸਨ, ਥੁਆਨੂੰ ਪਤੈ? ਜਦ ਚੌਥੇ ਪਾਤਸ਼ਾਹ ਕੀਰਤਨ ਕਰਦੇ ਸਨ ਓਥੇ (ਇਤਿਹਾਸ ਮੇਂ) ਲਿਖਿਐ ਉਨ੍ਹਾਂ ਦੇ ਨੇਤਰਾਂ ਵਿੱਚੋਂ ਜਲ ਬਹੁਤ ਵਹਿੰਦਾ ਸੀ। ਲੋਕ ਛੰਨੇ ਰੱਖ ਦਿੰਦੇ ਸਨ, ਛੰਨੇ ਭਰ ਜਾਂਦੇ ਸਨ, ਇਹ ਚੌਥੇ ਪਾਤਸ਼ਾਹ ਦੀ ਕਥਾ 'ਚ ਲਿਖਿਆ ਵਾ। ਗੁਰੂ ਅਰਜਨ ਦੇਵ ਜੀ ਜਦ ਕੀਰਤਨ ਕਰਦੇ ਸਨ, ਦੁਨੀਆਂ ਉਨ੍ਹਾਂ ਦੇ ਆਲੇ ਦੁਆਲੇ ਬਹਿ ਜਾਂਦੀ ਸੀ। ਉਨ੍ਹਾਂ ਨੂੰ ਬੜੀ ਸ਼ਾਂਤੀ ਆਉਂਦੀ ਸੀ। ਕੀਰਤਨ ਕਰਨ ਵਾਲਿਆਂ ਨੂੰ ਹੋ ਗਿਆ ਸੀ ਨਾ ਹੰਕਾਰ, ਸੱਤੇ ਬਲਵੰਡੇ ਨੂੰ। ਸੱਤੇ ਬਲਵੰਡੇ ਨੇ ਗੁਰੂ ਸਾਹਿਬ ਨੂੰ ਇੱਕ ਬਾਤ ਕਹੀ ਕਿ ਸਾਨੂੰ ਇੱਕ ਦਿਨ ਦੇ ਕੀਰਤਨ ਦਾ ਚੜ੍ਹਾਵਾ ਸਾਨੂੰ ਦੇ ਦਿਉ। ਅਖੇ ਸਾਨੂੰ ਵਿਸਾਖੀ ਆਲਾ ਦਿਨ ਦਿਉ, ਵਿਸਾਖੀ ਆਲੇ ਦਿਨ ਬਹੁਤ ਇਕੱਠ ਹੁੰਦਾ ਸੀ। ਓਦਣ (ਓਸ ਦਿਨ) ਈ ਲੋਕ ਆਪਣਾ ਦਸਵੰਧ ਲਿਆ ਕੇ ਰੱਖਦੇ ਸੇ। ਅਖੇ ਕਿਉਂ, ਅਖੇ ਅਸੀਂ ਆਪਣੀ ਲੜਕੀ ਦਾ ਵਿਆਹ ਕਰਨੈ। ਉਨ੍ਹਾਂ ਆਖਿਆ ਸਾਰਾ ਰੁਪਈਆ ਤੈਨੂੰ ਮਿਲੇਗਾ। ਉਨ੍ਹਾਂ ਕਿਹਾ ਨਾਲੇ ਲੜਕੀ ਦਾ ਵਿਆਹ ਵਧੀਆ ਕਰਾਂਗੇ ਨਾਲੇ ਜੋ ਖੁਸ਼ੀ ਐ ਖਾਵਾਂ ਪੀਵਾਂਗੇ। ਗੁਰੂ ਅਰਜਨ ਦੇਵ ਜੀ ਨੇ ਵਿਸਾਖੀ ਵਾਲਾ ਦਿਨ ਦਿੱਤਾ ਸੀ, ਓਸ ਦਿਨ ਬਹੁਤੀ ਸੰਗਤ ਨਹੀਂ ਆਈ। ਉਨ੍ਹਾਂ ਨੇ (ਸੰਗਤਾ ਨੇ) ਸੋਚਿਆ ਅੱਜ ਤਾਂ ਪੈਸਾ ਮਰਾਸੀਆਂ ਨੂੰ ਜਾਣਾ ਹੈਗਾ। ਉਨ੍ਹਾਂ ਸਹੁਰਿਆਂ ਨੇ ਤਾਂ ਲਾਉਣੈ ਵਿਆਹ ਤੇ, ਆਪਾਂ ਤਾਂ ਦੇਣੈ ਗੁਰੂ ਘਰ। ਜੋ ਵੀ ਥੋੜਾ ਬਹੁਤਾ ਪੈਸਾ ਇਕੱਠਾ ਹੋਇਆ, ਉਨ੍ਹਾਂ ਨੇ ਚੱਕ ਕੇ ਉਨ੍ਹਾਂ ਨੂੰ ਦੇ ਦਿੱਤਾ। ਉਨ੍ਹਾਂ ਨੇ ਕਿਹਾ, ਪਹਿਲਾਂ ਗੁਰੂ ਨਾਨਕ ਨੂੰ ਸਜਾਇਆ ਸੀ ਮਰਦਾਨੇ ਨੇ। ਫੇਰ ਗੁਰੂ

ਅੰਗਦ ਨੂੰ ਸਜਾਇਆ ਹੁਣ ਥੁਆਨੂੰ ਅਸੀਂ ਸਜਾਉਂਦੇ ਆ ਰਹੇ ਆਂ। ਤੁਸੀਂ ਸਾਡੇ ਨਾਲ ਆਹ ਕੀਤੀ, ਉਹ ਗੁੱਸੇ ਹੋ ਗਏ। ਦੂਏ ਦਿਨ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਨੂੰ ਭੇਜਿਆ, ਹੋਰ ਭੇਜੇ ਉਹ ਨਾ ਆਏ। ਗੁਰੂ ਅਰਜਨ ਦੇਵ ਮਹਾਰਾਜ ਆਪ ਗਏ ਤਾਂ ਕਹਿਣ ਲੱਗੇ, ਅਖੇ ਚਲੋ ਬਈ ਕੀਰਤਨ ਕਰੋ, ਸ਼ਬਦ ਦਾ ਕੀਰਤਨ ਕਰੋ। ਉਹ ਕਹਿੰਦੇ, ਅਸੀਂ ਨਹੀਂ ਜਾਂਦੇ। ਅਖੇ ਕਿਉਂ? ਤੁਸੀਂ ਕਰਵਾ ਲਉ ਕੀਰਤਨ ਸਾਡੇ ਤੇ ਬਿਨਾਂ ਜੀਹਦੇ ਤੋਂ ਕਰਵਾਉਣੈ। ਅਸੀਂ ਕੀਰਤਨ ਕਰਦੇ ਸੇ ਤਾਂ ਸੰਗਤ ਆਉਂਦੀ ਸੀ। ਉਨ੍ਹਾਂ ਨੇ ਪਹਿਲੇ ਗੁਰੂਆਂ ਬਾਰੇ ਕਿਹਾ, ਫਲਾਨਿਆ ਨੇ ਕੀਰਤਨ ਕਰਕੇ, ਉਨ੍ਹਾਂ ਨੂੰ ਸਜਾਇਆ ਸੀ। ਜਦੋਂ ਗੁਰੂ ਨਾਨਕ ਦੀ ਬਾਬਤ ਕਿਹਾ ਬਈ ਮਰਦਾਨੇ ਨੇ ਕੀਰਤਨ ਕਰਕੇ ਗੁਰੂ ਨਾਨਕ ਨੂੰ ਸਜਾਇਆ ਸੀ। ਤਾਂ ਗੁਰੂ ਅਰਜਨ ਦੇਵ ਦੇ ਮੂੰਹੋਂ ਨਿਕਲਿਆ ਤੁਸੀਂ ਕੋਹੜੀ ਹੋ ਜਾਊ। ਫੇਰ ਉਹ ਕੋਹੜੀ ਹੋ ਗਏ, ਜਦੋਂ ਕੋਹੜੀ ਹੋ ਕੇ, ਦੁਖੀ ਹੋਏ ਤਾਂ ਸੋਚਿਆ ਆਪਣੀ ਗਲਤੀ ਬਖਸ਼ਾਈਏ। ਪਰ ਅਸੀਂ ਤਾਂ ਜਾ ਨਹੀਂ ਸਕਦੇ, ਕਿਸੇ ਨੂੰ ਪੁੱਛਿਆ ਕੋਈ ਹੈ? ਉਨ੍ਹਾਂ ਨੇ ਕਿਹਾ ਭਾਈ ਲੱਧਾ ਪਰਉਪਕਾਰੀ ਐ ਲਹੌਰ, ਤੁਸੀਂ ਉਹਦੇ ਦਰ ਤੇ ਜਾਉ। ਫੇਰ ਉਹਦੇ ਦਰ ਤੇ ਗਏ। ਉਹਨੇ ਪੁੱਛਿਆ, ਕੀ ਗੱਲ ਐ? ਉਨ੍ਹਾਂ ਨੇ ਦੱਸਿਆ। ਉਹਨੇ ਆਖਿਆ, ਤੁਸੀਂ ਬਹੁਤ ਗਲਤੀ ਕੀਤੀ। ਤੁਸੀਂ ਬਹੁਤ ਵੱਡੀ ਗਲਤੀ ਕੀਤੀ, ਤੁਸੀ ਬਹੁਤ ਬੁਰਾ ਕੀਤਾ। ਕਹਿਣ ਲੱਗੇ, ਅਸੀਂ ਬਹੁਤ ਬੁਰਾ ਕੀਤਾ, ਸਾਤੋ ਹੋ ਗਿਆ, ਸਾਨੂੰ ਬਖਸ਼ਉ। ਗੁਰੂ ਅਰਜਨ ਦੇਵ ਨੇ ਕਿਹਾ ਸੀ ਕਿ ਬਈ ਜਿਹੜਾ ਇਨ੍ਹਾਂ ਦੀ ਸਿਫਾਰਿਸ਼ ਕਰੇਗਾ, ਉਹਦਾ ਮੂੰਹ ਕਾਲਾ ਕਰਕੇ ਗਧੇ ਤੇ ਚੜ੍ਹਾਵਾਂਗੇ। ਭਾਈ ਲੱਧੇ ਨੇ ਮੂੰਹ ਕਾਲਾ ਕਰਕੇ, ਗਧਾ ਲੈ ਕੇ ਗਧੇ ਤੇ ਚੜ੍ਹਕੇ ਆਇਆ। ਬੱਚੇ ਜਿਵੇਂ ਤਮਾਸ਼ਾ ਬਣਾਉਂਦੇ ਹੁੰਦੇ ਨੇ, ਉਨ੍ਹਾਂ ਨੇ ਐਧਰ ਮਾਰ, ਓਦਰ ਮਾਰ, ਕਿੱਕ ਮਾਰ ਉੱਚੀ ਅਵਾਜ਼ਾਂ ਮਾਰ, ਹਾਸਾ ਮਖੌਲ ਕਰਕੇ, ਸਾਰਾ ਤਮਾਸ਼ਾ ਜਿਹਾ ਬਣਾ 'ਤਾ, ਫਿਰਦਾ ਫਿਰਦਾ ਜਦ ਗੁਰੂ ਸਾਹਿਬ ਦੇ ਪਾਸ ਆਇਆ। ਗੁਰੂ ਸਾਹਿਬ ਨੇ ਪੁੱਛਿਆ, ਕੌਣ ਐਂ? ਕਹਿੰਦੇ, ਭਾਈ ਲੱਧਾ ਐ। ਕਹਿੰਦੇ ਕੀ ਗੱਲ ਐ? ਮੂੰਹ ਕਾਲਾ ਕੀਤਾ ਵਿਐ, ਗਧੇ ਤੇ ਚੜ੍ਹਿਆ ਵੈ, ਉਨ੍ਹਾਂ ਨੂੰ ਬਖਸ਼ਾਉਣ ਵਾਸਤੇ। ਕਹਿੰਦੇ, ਉਹ ਤਾਂ ਊਂ ਆ ਜਾਂਦਾ ਅਸੀਂ ਤਾਂ ਬਖਸ਼ ਦਿੰਦੇ। ਭਾਈ ਲੱਧੇ ਨੂੰ ਤਾਂ ਇਹ

ਲੋੜ੍ਹ ਨਹੀਂ ਸੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਬਖਸ਼ 'ਤਾ। ਆਹ ਫੇਰ ਸੱਤੇ ਬਲਵੰਡੇ ਨੇ ਵਾਰ ਉਚਾਰੀ ਐ। ਅਖੇ ਜਿਸ ਮੂੰਹ ਨਾਲ ਨਿੰਦਿਆ ਕੀਤੀ ਐ, ਓਸੇ ਮੂੰਹ ਨਾਲ ਉਚਾਰੋ। ਫੇਰ ਉਨ੍ਹਾਂ ਨੇ ਵਾਰ ਉਚਾਰੀ, ਉਸਤਤ ਕੀਤੀ। ਫੇਰ ਗੁਰੂ ਸਾਹਿਬ ਨੇ ਬਖਸ਼ਿਆ। ਉਨ੍ਹਾਂ ਤੇ ਬਖਸ਼ਿਸ਼ ਹੋਈ ਤਾਂ ਉਨ੍ਹਾਂ ਦਾ ਕੋਹੜ ਦੂਰ ਹੋਇਆ। ਏਸ ਕਰਕੇ ਭਾਈ ਜੋ ਵੀ ਪੂਰਨ ਸੰਤਾਂ ਦੀ ਨਿੰਦਿਆ ਕਰੇਗਾ, ਉਹ ਪਾਪ ਆਲੇ ਪਾਸੇ ਜਾਏਗਾ, ਜੋ ਉਸਤਤ ਕਰੇਗਾ ਰੱਬ ਦੇ ਪਿਆਰਿਆਂ ਦੀ, ਉਹਦੇ ਸਾਰੇ ਪਾਪ ਬਖਸ਼ੇ ਜਾਏਂਗੇ, ਆਹ ਗੁਰੂ ਅਰਜਨ ਦੇਵ ਜੀ ਕਹਿੰਦੇ। ਚੱਲ ਬਈ–

**ਈਹਾ ਸੁਖੁ ਆਗੈ ਮੁਖ ਊਜਲ**

ਐਥੇ ਸੁੱਖ, ਆਤਮ ਸੁੱਖ ਪ੍ਰਾਪਤ ਹੋਊਗਾ ਤੇ ਦਰਗਾਹ 'ਚ ਉਹਦਾ ਮੁੱਖ ਉੱਜਲ ਹੋਏਗਾ। ਬਖਸ਼ਿਆ ਗਿਆ–

**ਜਨ ਕਾ ਸੰਗੁ ਵਡਭਾਗੀ ਪਾਈਐ॥੨ ॥**

ਗੁਰੂ ਸਾਹਿਬ ਕਹਿੰਦੇ, ਇੱਕ ਬਹੁਤ ਔਖੀ ਬਾਤ ਐ। ਜਦ ਇਹਦੇ ਵੱਡੇ ਭਾਗ, ਨਿਸ਼ਕਾਮ ਕਰਮ ਪੂਰਨ ਹੋਣਗੇ ਤਾਂ ਇਹ ਜਨ ਦੇ ਸੰਗ 'ਚ ਜਾਏਗਾ। ਕਦੇ ਜਾਂਦਾ ਈ ਨਹੀਂ, ਕਈ ਤਾਂ ਸੰਤਾ ਨੂੰ ਮੰਨਦੇ ਈ ਨਹੀਂ। ਇੱਕ ਕਹਿੰਦਾ ਐਥੇ ਸੰਤ ਕੋਈ ਨਹੀਂ ਐ ਸਭ ਰੋਟੀਆਂ ਖਾਣ ਆਲ਼ੇ ਨੇ। ਦੂਜਾ ਕਹਿੰਦਾ, ਤੈਂ ਕਿੰਨੇ ਖਰੀਦਣੇ ਨੇ? ਕਹਿੰਦਾ, ਖਰੀਦਣਾ ਤਾਂ ਕੋਈ ਨਹੀਂ। ਫੇਰ ਤੂੰ ਕਿਉਂ ਮਗਜ ਮਾਰਦੈਂ। ਮਾਲਵੇ 'ਚ ਮਜਾਕ ਵੀ ਤਾਂ ਕਰਦੇ ਨੇ। ਅਖੇ ਜੀ ਸਾਧ ਸੂਧ ਕੋਈ ਨਹੀਂ ਸਭ ਰੋਟੀਆਂ ਖਾਣ ਆਲ਼ੇ ਨੇ। ਤੈਂ ਕੁੱਛ ਖਰੀਦਣੈ? ਕਹਿੰਦਾ, ਖਰੀਦਣਾ ਤਾਂ ਕੁੱਝ ਨਹੀਂ। ਫੇਰ ਕਹਿੰਦਾ, ਤੂੰ ਬਕਵਾਸ ਕਿਉਂ ਕਰਦੈਂ, ਤੈਂ ਰੋਟੀ ਨਹੀਂ ਖੁਆਉਣੀ, ਕੁੱਛ ਖਰੀਦਣਾ ਨਹੀਂ, ਤੂੰ ਕਿਉਂ ਬਕਵਾਸ ਕਰਦਾ ਐਂਗਾ, ਹੋਵੇ ਨਾ ਹੋਵੇ ਤੈਨੂੰ ਕੀ? ਕਹਿੰਦਾ, ਜੇ ਖਰੀਦਣੇ ਨੇ ਤਾਂ ਮੈਂ ਤੈਨੂੰ ਦੱਸ ਦਿੰਨਾਂ। ਉਹ ਕਹਿੰਦਾ, ਨਹੀਂ, ਖਰੀਦਣਾ ਤਾਂ ਨਹੀਂ। ਜਿਵੇਂ ਬੌਲਦਾਂ ਦੀ ਮੰਡੀ ਹੁੰਦੀ ਐ, ਐਵੇਂ ਸਾਧਾਂ ਦੀ ਮੰਡੀ ਨਹੀਂ ਹੁੰਦੀ, ਸਾਧ ਤਾਂ ਰੱਬ ਦੇ ਬਖਸ਼ੇ ਵੇ ਹੁੰਦੇ ਨੇ। ਤੂੰ ਤਾਂ ਕਮਲ਼ਾ ਹੈਂਗਾ। ਤੂੰ ਰੋਟੀ ਨੀ ਖਵਾਉਣੀ, ਕੁੱਛ ਖਰੀਦਣਾ ਨਹੀਂ, ਕੁੱਛ ਲੈਣਾ ਨਹੀਂ, ਕੁੱਛ ਦੇਣਾ ਨਹੀਂ ਤੂੰ

ਤਾਂ ਕਮਲ਼ੀਆਂ ਗੱਲਾਂ ਕਰਦੈਂ, ਤੂੰ ਚੁੱਪ ਰਹਿ। ਕਈਆਂ ਦੀ ਤਾਂ ਆਦਤ ਹੀ ਖਰਾਬ ਹੋ ਜਾਂਦੀ ਹੈ ਪਰ ਇਹ ਪਾਪ ਹੁੰਦੈ। ਰੱਬ ਦੇ ਪਿਆਰਿਆਂ ਦੀ ਸੇਵਾ ਕਰਨ, ਉਸਤਤੀ ਕਰਨ ਨਾਲ ਸਾਰੇ ਪਾਪ ਨਾਸ ਹੋ ਜਾਂਦੇ ਨੇ। ਉਨ੍ਹਾਂ ਦੀ ਨਿੰਦਾ ਕਰਨਾ ਪਾਪ ਹੁੰਦੈ–

**ਕੋਟਿ ਪਰਾਧ ਮਿਟਹਿ ਜਨ ਸੇਵਾ**

ਰੱਬ ਦੇ ਪਿਆਰਿਆਂ ਦੀ ਸੇਵਾ ਕਰਨ ਨਾਲ ਕਰੋੜਾਂ ਪਾਪ ਨਾਸ ਹੋ ਜਾਂਦੇ ਨੇ। ਇਹਦੀ ਭਾਵਨਾ ਸ਼ੁੱਧ ਚਾਹੀਏ, ਇਹਨੇ ਤਾਂ ਭਾਵਨਾ ਸ਼ੁੱਧ ਕਰਨੀ ਐਂ। ਜਦੋਂ ਰਾਮ ਦੀ ਸ਼ਾਦੀ ਸੀ, ਤੁਲਸੀਦਾਸ ਨੇ ਲਿਖਿਐਗਾ ਸਾਫ। ਉਹ ਕਹਿੰਦਾ ਇਹ ਕੀ ਐ? ਰਾਮ ਦੀ ਜਦ ਸ਼ਾਦੀ ਹੋਈ, ਕੋਈ ਇਹਨੂੰ ਨਿਰਗੁਣ ਸਮਝਦਾ ਸੀ, ਕੋਈ ਇਹਨੂੰ ਸਰਗੁਣ ਸਮਝਦਾ ਸੀ, ਕੋਈ ਇਹਨੂੰ ਰਾਜਾ ਸਮਝਦਾ ਸੀ, ਕੋਈ ਇਹਨੂੰ ਦੁਸ਼ਮਣ ਸਮਝਦਾ ਸੀ, ਕੋਈ ਕੁੱਛ ਸਮਝਦਾ ਸੀ। ਉਹ ਕਹਿੰਦੈ–

**ਜਿਨ੍ਹਕੇ ਰਹੀ ਭਾਵਨਾ ਜੈਸੀ। ਪ੍ਰਭ ਮੂਰਤ ਦੇਖੀ ਤਿਨ੍ਹ ਤੈਸੀ।**

(ਸ੍ਰੀ ਰਾਮ ਚਰਿਤ ਮਾਨਸ)

ਜਿਹੜੀ ਜੀਹਦੀ ਭਾਵਨਾ ਸੀ ਬੁੱਧੀ ਦੀ, ਉਹਦੇ ਅਨੁਸਾਰ ਦਿਸਦਾ ਸੀ ਉਹਨੂੰ। ਰਾਵਣ ਆਦੀਆਂ ਨੂੰ ਤਾਂ ਦਿਸਦਾ ਸੀ ਬਈ ਇਹ ਸਾਡਾ ਦੁਸ਼ਮਣ ਐ। ਕਈਆਂ ਨੂੰ ਦਿਸਦਾ ਸੀਗਾ ਇਹ ਰਾਜਾ ਹੈਗਾ, ਕਈ ਇਹਨੂੰ ਮਹਾਂਪੁਰਖ ਸਮਝਦੇ ਸੇ, ਕਈ ਸਮਝਦੇ ਸੇ ਇਹ ਰੱਬ ਹੈ, ਕਈ ਸਮਝਦੇ ਸੇ ਇਹ ਨਿਰਗੁਣ ਸਰੂਪ ਪ੍ਰਮੇਸ਼ਰ ਐ, ਕਈ ਸਮਝਦੇ ਸੇ ਇਹ ਸਰਗੁਣ ਪ੍ਰਮੇਸ਼ਰ ਹੈ–

**ਹਰਿ ਕੀਰਤਨੁ ਰਸਿ ਗਾਈਐ॥**

ਕਹਿੰਦੇ, ਹਰੀ ਦਾ ਕੀਰਤਨ ਕਰੀਏ ਇਹਦੇ 'ਚੋਂ ਰਸ ਆਏਗਾ। ਰਸ ਤਾਂ ਇਹਦੇ 'ਚੋਂ ਆਉਣਾ ਈ ਐ ਕਿਉਂਕਿ ਰਸ ਤਾਂ ਇਹਦੇ 'ਚ ਭਰਿਆ ਪਿਆ ਹੈਗਾ। ਹੁਣ ਤੇਰੇ ਅੰਦਰ ਕਬਾੜ ਹੋਏਗਾ ਤਾਂ ਰਸ ਕਿੱਥੋਂ ਆਏਗਾ। ਕਹਿੰਦੇ ਨੇ ਦੋ ਕੀੜੀਆਂ ਸਨ। ਇੱਕ ਹੋਰ ਪਰਬਤ ਤੇ ਰਹਿੰਦੀ ਸੀ, ਇੱਕ ਹੋਰ ਪਰਬਤ ਤੇ। ਇੱਕ ਕੀੜੀ ਦੂਜੀ ਕੋਲ ਆਈ। ਕਹਿੰਦੀ, ਭੈਣੇ ਤੂੰ ਐਥੇ ਰਹਿਨੀ ਐਂ, ਇਹ ਪਰਬਤ

ਤਾਂ ਬੜਾ ਖਾਰੈ ਤੂੰ ਮੇਰੇ ਕੋਲ ਆਈਂ। ਕਹਿੰਦੀ, ਚੰਗਾ। ਜਦੋਂ ਦੂਸਰੀ ਉਹਦੇ ਕੋਲ ਚੱਲੀ ਤਾਂ ਉਹਨੂੰ ਸੰਸ਼ਾ ਪੈ ਗਿਆ ਕਿ ਕਿਤੇ ਉੱਥੇ ਖਾਣ ਨੂੰ ਕੁੱਝ ਨਾ ਮਿਲੇ। ਏਸ ਕਰਕੇ, ਉਹ ਆਪਣੇ ਮੂੰਹ ਵਿੱਚ ਆਪਣੇ ਲੂਣ ਦੀ ਡਲ਼ੀ ਲੈ ਗਈ। ਜਦੋਂ ਉਹ ਗਈ ਦੂਸਰੀ ਕੀੜੀ ਨੇ ਉਹਨੂੰ ਕੁੱਝ ਖਾਣ ਨੂੰ ਦਿੱਤਾ ਕਹਿੰਦੀ, ਖਾਕੇ ਦੇਖ ਭੈਣੇ ਮਿੱਠਾ ਹੈ ਕਿ ਨਹੀਂ? ਹੁਣ ਲੂਣ ਦੀ ਡਲ਼ੀ ਤਾਂ ਉਹਦੇ ਮੂੰਹ ਵਿੱਚ ਸੀ, ਕਹਿੰਦੀ ਖਾਰਾ। ਦੂਸਰੀ ਕਹਿੰਦੀ, ਤੂੰ ਕਿਤੇ ਆਪਣਾ ਖਾਰਾ ਤਾਂ ਨਹੀਂ ਭਰ ਲਿਆਈ? ਕਹਿੰਦੀ, ਮੈਂ ਸੋਚਿਆ ਸੀ ਸ਼ਾਇਦ ਐਥੇ ਕੁੱਛ ਖਾਣ ਨੂੰ ਨਾ ਮਿਲੇ। ਉਹ ਕਹਿੰਦੀ, ਤੂੰ ਆਪਣਾ ਖਾਰਾ ਸੁੱਟ ਪਹਿਲੇ। ਉਹਨੇ ਪਰੇ ਸੁੱਟ 'ਤਾ, ਜਦੋਂ ਖਾਧਾ ਕਹਿੰਦੀ, ਬੜਾ ਮਿੱਠੈ ਗਾ।

ਏਸ ਕਰਕੇ, ਇਹਦੇ ਅੰਦਰ ਖਾਰਾ ਭਰਿਆ ਪਿਐ, ਸੰਸਾਰ ਇਹ ਛੱਡਣਾ ਨਹੀਂ ਉਹਨੇ, ਉਹਦੇ ਅਨੁਸਾਰ ਹੀ ਬੋਲਣਾ ਇਹਨੇ। ਜੇ ਇਹਦੇ ਅੰਦਰ ਮਿਸ਼ਰੀ, ਮਿੱਠਾ ਹੋਵੇ, ਦੁੱਖ ਸੁੱਖ ਸਮ ਹੋਣ, ਪ੍ਰਮੇਸ਼ਰ ਨੂੰ ਦੇਖਦਾ ਹੋਵੇ, ਬਿਰਤੀ ਇਹਦੀ ਰੱਬ ਨਾਲ ਜੁੜੀ ਵੀ ਹੋਵੇ, ਇਹ ਕਦੇ ਨਿੰਦਾ ਨਹੀਂ ਕਰ ਸਕਦਾ ਕਿਸੇ ਦੀ। ਏਸ ਕਰਕੇ, ਭਾਈ! ਹਰੀ ਜਨਾਂ ਦੇ ਨਾਲ ਆਹ ਫਲ ਹੁੰਦੈ। ਫੇਰ ਉਹਨੂੰ ਰਸ ਆਉਂਦੈ, ਕੀਰਤਨ ਕਰਦੇ ਨੇ, ਨਾਮ ਜਪਦੇ ਨੇ–

**ਈਹਾ ਸੁਖੁ ਆਗੈ ਮੁਖ ਊਜਲ**

ਐਥੇ ਸੁੱਖ ਪਾਉਣਗੇ, ਪ੍ਰਮੇਸ਼ਰ ਦੀ ਦਰਗਾਹ 'ਚ ਮੁੱਖ ਉੱਜਲਾ ਹੋਏਗਾ–

**ਜਨ ਕਾ ਸੰਗੁ ਵਡਭਾਗੀ ਪਾਈਐ॥**

ਬੜੇ ਭਾਗਾਂ ਵਾਲਾ ਪੁਰਸ਼ ਜਨਾਂ ਦਾ ਸੰਗ ਪਾਉਂਦੈ। ਜੇ ਭਾਈ ਬਹਿਲੋ ਦੀ ਪਹਿਲੇ ਗੁਰੂ ਦੀ ਸੇਵਾ ਨਾ ਕੀਤੀ ਹੁੰਦੀ ਤਾਂ ਫੇਰ ਉਹ ਕਿਉਂ ਮੰਗਾਉਂਦੇ, ਹੋਰ ਨਾ ਕੋਈ ਮੰਗਾ ਲਿਆ? ਉਹ ਕਹਿੰਦੇ, ਉਹ ਤਾਂ ਫਫੜੀਂ ਬੈਠੈਗਾ, ਸੇਵਾ ਕਰਨ ਆਲਾ, ਪਹਿਲਾਂ ਉਹਨੂੰ ਲਿਆਉ। ਉਹ ਫੇਰ ਲਿਆਏ ਉਹਨੂੰ। ਏਸ ਕਰਕੇ, ਪ੍ਰਮੇਸ਼ਰ ਦੀ ਕਿਰਪਾ ਤੇ ਈ ਕੰਮ ਬਣਨ ਆਲੈ ਗਾ–

**ਰਸਨਾ ਏਕ ਅਨੇਕ ਗੁਣ ਪੂਰਨ**

ਕਹਿੰਦੇ, ਇੱਕ ਰਸਨੈ ਪਰ ਸੰਤ ਰਾਮਦਾਸ ਮਹਾਰਾਜ ਵਿੱਚ ਅਨੇਕ ਗੁਣ ਨੇ। ਜਿੰਨੇ ਪ੍ਰਮੇਸ਼ਰ ਦੇ ਗੁਣ ਨੇ, ਸਾਰੇ ਸਾਡੇ ਗੁਰੂ ਰਾਮਦਾਸ 'ਚ ਨੇ। ਇਹ ਗੁਰੂ ਅਰਜਨ ਦੇਵ ਜੀ ਕਹਿੰਦੇ–

**ਜਨ ਕੀ ਕੇਤਕ ਉਪਮਾ ਕਹੀਐ॥**

ਰੱਬ ਦੇ ਪਿਆਰੇ ਸੰਤ ਗੁਰੂ ਰਾਮਦਾਸ ਦੀ ਮੈਂ ਕੀ ਉਪਮਾ ਕਰਾਂ? ਗੁਰੂ ਅਰਜਨ ਦੇਵ ਜੀ ਕਹਿੰਦੇ, ਹੁਣ ਮੇਰੀ ਤਾਂ ਇੱਕ ਰਸਨੈ। ਤੇ ਗੁਰੂ ਰਾਮਦਾਸ, ਆਪ ਈ ਗੁਰੂ ਅਰਜਨ ਦੇਵ ਜੀ ਨੇ ਲਿਖਿਐ–

**ਹਰਿ ਜੀਉ ਨਾਮੁ ਪਰਿਓ ਰਾਮਦਾਸੁ॥** (ਪੰਨਾ–੬੧੨)

ਐਂ ਕਥਨ ਕਰਦੇ, ਉਹ ਕਹਿੰਦੇ, ਹਰੀ ਦਾ ਨਾਮ ਤਾਂ ਗੁਰੂ ਰਾਮਦਾਸ ਪਿਆ ਵਾ ਪਰ ਲੋਕਾਂ ਨੂੰ ਪਤਾ ਈ ਨਹੀਂ? ਲੋਕ ਰੱਬ ਹੋਰ ਕੋਈ ਮੰਨਦੇ ਨੇ ਤੇ ਗੁਰੂ ਰਾਮਦਾਸ ਨੂੰ ਹੋਰ ਮੰਨਦੇ ਨੇ। ਪਰ–

**ਹਰਿ ਜੀਉ ਨਾਮੁ ਪਰਿਓ ਰਾਮਦਾਸੁ॥** (ਪੰਨਾ–੬੧੨)

ਹਰੀ ਜੀ ਦਾ ਨਾਮ ਤਾਂ ਹੁਣ ਰਾਮਦਾਸ ਪਿਆ 'ਵਾ ਐਗਾ। ਇਨ੍ਹਾਂ ਦੇ ਵਿੱਚ ਪ੍ਰਮੇਸ਼ਰ ਦੇ ਸਾਰੇ ਗੁਣ ਨੇ ਪਰ ਮੇਰੀ ਰਸਨਾ ਇੱਕ ਐ। ਮੈਂ ਕੀ ਕਹਾਂ?–

**ਅਗਮ ਅਗੋਚਰ ਸਦ ਅਬਿਨਾਸੀ**

ਉਹ ਰਾਮਦਾਸ ਗੁਰੂ ਕੌਣ ਐਂ? ਕਹਿੰਦੇ, **ਅਗਮ, ਅਗੋਚਰ, ਅਬਿਨਾਸੀ** ਉਹ ਮਨ ਬਾਣੀ ਤੇ ਪਰੇ ਐ, ਪ੍ਰਮੇਸ਼ਰ ਐ। **ਅਬਿਨਾਸੀ**– ਨਾਮ ਤੇ ਰਹਿਤ ਐ, ਉਹ ਮੇਰਾ ਪ੍ਰਮੇਸ਼ਰ ਐ ਗੁਰੂ ਰਾਮਦਾਸ–

**ਸਰਣਿ ਸੰਤਨ ਕੀ ਲਹੀਐ॥**

ਸੰਤਾਂ ਦੀ ਸ਼ਰਨ ਲੈਣੀ ਚਾਹੀਦੀ ਐ। ਅਸੀਂ ਗੁਰੂ ਰਾਮਦਾਸ ਦੀ ਸ਼ਰਨ ਪਏ ਆਂ। ਤੁਸੀਂ ਭਾਈ ਐਹੇ ਜਿਹੇ ਸੰਤਾਂ ਦੀ ਸ਼ਰਨ ਲਿਉ, ਗੁਰੂ ਅਰਜਨ ਦੇਵ ਜੀ ਕਹਿੰਦੇ–

**ਨਿਰਗੁਨ ਨੀਚ ਅਨਾਥ ਅਪਰਾਧੀ**

ਕਹਿੰਦੇ, ਮੈਂ ਐਹਾ ਜਿਹਾਂ, ਗੁਰੂ ਅਰਜਨ ਦੇਵ ਕਹਿੰਦੇ। ਨਿਰਗੁਣ– ਮੇਰੇ'ਚ ਕੋਈ ਗੁਣ ਨਹੀਂ।

**ਨੀਚ**– ਮੈਂ ਨੀਚ ਹਾਂ।

**ਅਨਾਥ**– ਮੇਰਾ ਕੋਈ ਮਾਲਕ ਨਹੀਂ ਹੈ।

ਅਪਰਾਧੀ– ਬੜਾ ਅਪਰਾਧੀ ਹਾਂ ਪਰ ਗੁਰੂ ਰਾਮਦਾਸ ਮੇਰਾ ਮਾਲਕ ਹੈ–

**ਓਟ ਸੰਤਨ ਕੀ ਆਹੀ॥**

**ਆਹੀ ਮਹਿਨੇ ਲੈ ਲਈ। ਮੈਂ ਤਾਂ ਗੁਰੂ ਰਾਮਦਾਸ ਦਾ ਆਸਰਾ ਲਿਆ, ਮੈਂ ਤਾਂ ਉਹਦੀ ਓਟ ਲਈ ਐ। ਮੇਰੇ 'ਚ ਕੋਈ ਗੁਣ ਨਹੀਂ ਹੈ, ਗੁਰੂ ਅਰਜਨ ਦੇਵ ਜੀ ਕਹਿੰਦੇ–**

**ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ**

ਮੈਂ ਤਾਂ ਮੋਹ ਦੇ ਵਿੱਚ ਅੰਧੇ ਖੂਹੇ ਸੰਸਾਰ 'ਚ ਜਾਂਦਾ ਸੀ, ਗੁਰੂ ਅਰਜਨ ਦੇਵ ਜੀ ਕਹਿੰਦੇ–

**ਨਾਨਕ ਲੇਹੁ ਨਿਬਾਹੀ॥**

ਗੁਰੂ ਅਰਜਨ ਦੇਵ ਜੀ ਕਹਿੰਦੇ, ਮੈਨੂੰ ਬਚਾਅ ਲਿਆ ਗੁਰੂ ਰਾਮਦਾਸ ਨੇ, ਰੱਖ ਲਿਆ। ਉਨ੍ਹਾਂ ਨੇ ਮੇਰੇ ਤੇ ਕਿਰਪਾ ਕੀਤੀ। ਥੁਆਨੂੰ ਪਤੈ ਜੋ ਗੁਰੂ ਗ੍ਰੰਥ ਸਾਹਿਬ 'ਚ ਲਿਖਿਐ?–

**ਗੁਰ ਜੋਤਿ ਅਰਜੁਨ ਮਾਹਿ ਧਰੀ॥** (ਪੰਨਾ–੧੪੦੯)

ਉਹ ਆਪਣੀ **ਜੋਤਿ** ਗੁਰੂ ਰਾਮਦਾਸ, ਗੁਰੂ ਅਰਜਨ ਦੇਵ 'ਚ ਧਰਕੇ ਗਏ ਪ੍ਰਿਥੀਏ 'ਚ ਨਹੀਂ ਧਰਕੇ ਗਏ, ਮਹਾਂਦੇਵ 'ਚ ਨਹੀਂ ਧਰਕੇ ਗਏ, ਬੜੇ ਤਾਂ ਉਹੋ ਹੀ ਸੇ, ਹੋਰ ਕਿੰਨੇ ਸੀਗੇ। **ਜੋਤਿ** ਓਥੇ ਧਰਕੇ ਗਏ, ਜੋਤੀ ਸਰੂਪ ਬਣਾ ਕੇ ਗਏ ਨੇ। ਉਹ **ਜੋਤਿ** ਜਿਹੜੀ ਉੱਤੋਂ ਆਈ ਸੀ–

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥** (ਪੰਨਾ–੧੪੦੮)

ਉਹੀ **ਜੋਤਿ** ਗੁਰੂ ਰਾਮਦਾਸ, ਗੁਰੂ ਅਰਜਨ ਦੇਵ 'ਚ ਰੱਖ ਗਏ, ਉਹ ਜੋਤੀ ਸਰੂਪ ਬਣਾ ਗਏ। ਇੱਕ ਪੰਥ ਆਲੇ ਗੱਲਾਂ ਕਰਦੇ ਨੇ, ਮੈਨੂੰ ਵੀ ਸੋਹਣੀ ਲੱਗੀ। ਉਹ ਕਹਿੰਦੇ, ਵਰਤਮਾਨ ਦੇ ਗੁਰੂ ਨੂੰ ਮੰਨਿਆਂ ਕਰੋ। ਮੈਂ ਕਿਹਾ ਬਈ ਗੱਲ ਤਾਂ ਠੀਕ ਐ। ਹੁਣ **ਜੋਤਿ** ਤਾਂ ਇਹ ਗੁਰੂ ਅਰਜਨ ਦੇਵ 'ਚ ਸੀ। ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਫੇਰ ਗੁਰੂ ਰਾਮਦਾਸ ਹੁਣ ਉਹ **ਜੋਤਿ** ਤਾਂ ਐਥੇ ਬੈਠੀ ਐ, ਪੰਜਵੇਂ ਥਾਂ ਗੁਰੂ ਅਰਜਨ ਦੇਵ 'ਚ। ਹੁਣ ਤਾਂ ਏਹੀ ਨਾਨਕ ਐ। ਥੁਆਨੂੰ ਪਤੈ? ਜਦੋਂ ਗੱਦੀ ਤੇ ਬਹਿੰਦੇ ਸੇ, ਨਾਨਕ ਪਦ ਦਿੰਦੇ ਸੇ। ਗੁਰੂ ਅਰਜਨ ਨਹੀਂ ਕਹਿੰਦੇ, ਨਾਨਕ ਪਦ ਦਿੰਦੇ ਸੇ। ਉਹ **ਜੋਤਿ** ਹੁਣ ਆ ਗਈ ਐਥੇ। ਮੈਂ ਕਿਹਾ ਬਈ ਗੱਲ ਤਾਂ ਠੀਕ ਐ। ਏਸ ਕਰਕੇ, ਮੋਹ ਰੂਪੀ ਖੂਹ ਦੇ ਵਿੱਚੋਂ ਕੱਢ ਕੇ ਗੁਰੂ ਰਾਮਦਾਸ ਨੇ ਐਥੇ ਬਹਾਲ 'ਤਾ। ਤੁਸੀਂ ਵੀ ਕਿਸੇ ਸੰਤ ਦੀ ਸ਼ਰਨ ਲਉ। ਮੈਨੂੰ ਤਾਂ ਸੰਤ ਦੀ ਸ਼ਰਨ ਤੇ ਸਭ ਕੁੱਝ ਪ੍ਰਾਪਤ ਹੋਇਆ, ਅਰਥ ਤਾਂ ਇਹਦਾ ਏਹੀ ਐ। ਪੜ੍ਹ ਦੇ ਭਾਈ–

**ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥**
**ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

❑

**੧ੴ ਸਤਿਗੁਰ ਪ੍ਰਸਾਦਿ॥**

**ਵਡਹੰਸੁ ਮਹਲਾ ੫॥**

**ਪ੍ਰਭ ਕਰਣ ਕਾਰਣ ਸਮਰਥਾ ਰਾਮ॥**

**ਰਖੁ ਜਗਤੁ ਸਗਲ ਦੇ ਹਥਾ ਰਾਮ॥**

**ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾ ਨਿਧਿ ਸੁਖ ਦਾਤਾ॥**

**ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ॥**

**ਵਰਨੁ ਚਿਹਨੁ ਨ ਜਾਇ ਲਖਿਆ ਕਥਨ ਤੇ ਅਕਥਾ॥**

**ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ॥੧॥**

(ਪੰਨਾ-੫੭੮)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ਸਤਿਨਾਮੁ ਸ੍ਰੀ ਵਾਹਿਗੁਰੂ !!

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਦੁਆਰਾ ਰੱਬੀ ਬਾਣੀ ਦਾ ਇਹ ਸ਼ਬਦ ਆਇਐ। ਓਸ ਦੀ ਵਿਆਖਿਆ ਸੁਣੋ-

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪ੍ਰਤਖੵ ਹਰਿ॥** (ਪੰਨਾ-੧੪੦੯)

ਮਥੁਰਾ ਭੱਟ ਕਹਿੰਦੈ, ਇਹ ਪ੍ਰਤਿਅਕਸ਼ ਹਰੀ ਦਾ ਰੂਪ ਨੇ। ਹਰੀ ਸਰਗੁਣ ਰੂਪ

ਧਾਰ ਕੇ ਸਾਡੇ ਸਾਹਮਣੇ ਬੈਠਾ ਐਗਾ। ਏਸ ਨੇ ਸਾਨੂੰ ਗਿਆਨ ਬਖਸ਼ਿਐ। ਸਰਾਪ ਸਾਡਾ ਮੋਚਨ ਕੀਤਾ, ਕ੍ਰਿਤ ਕ੍ਰਿਤ ਹੋ ਗੇ। ਅਸੀਂ ਬਾਣੀ ਦੇ ਉਚਾਰਣ ਆਲੇ ਹੋ ਗੇ ਸ਼ੁੱਧ ਹੋਕੇ। ਇਹ ਈਸ਼ਰ ਗੁਰੂ ਨਾਨਕ ਹੈ-

**ਪ੍ਰਭ ਕਰਣ ਕਾਰਣ ਸਮਰਥਾ ਰਾਮ।।**

ਹੇ ਭਾਈ ! **ਪ੍ਰਭ** ਜੋ ਹੈ ਪ੍ਰਮੇਸ਼ਰ, ਇਹ ਕਰਣ ਔਰ ਕਾਰਣ ਦੇ ਵਿੱਚ ਸਮਰੱਥ ਹੈ। ਇਹ ਕਰਤਾ ਪੁਰਸ਼ ਵੀ ਹੈ, ਇਹਦੇ ਹੁਕਮ ਦੇ ਵਿੱਚ ਸਾਰਾ ਕਾਰਜ ਹੁੰਦੈ ਗਾ-

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।।**
**ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ।।** (ਪੰਨਾ-੧)

ਸਾਰੀ ਸ੍ਰਿਸ਼ਟੀ ਪਰਮੇਸ਼ਰ ਦੇ ਹੁਕਮ ਦੇ ਵਿੱਚ ਚਲਦੀ ਐ। ਕੋਈ ਅਲਹਿਦਾ ਪੱਤਾ ਹਿਲਾਉਣ ਵਾਲਾ ਨਹੀਂ ਪਰ ਜੀਵ ਭਾਣੇ 'ਚ ਖੜ੍ਹਨਾ ਜਾਣਦਾ ਨਹੀਂ। ਏਸ ਦਾ ਅੰਤਹਕਰਣ ਸ਼ੁੱਧ ਨਹੀਂ ਹੋਇਆ, ਵਿਕਾਰਾਂ ਦੇ ਸਹਿਤ ਹੈ। ਕਾਮਨਾ ਬਹੁਤ ਜਿਆਦਾ ਹੋ ਗੀਆਂ, ਵਾਸ਼ਨਾ ਬਹੁਤ ਜਿਆਦਾ ਹੋ ਗੀਆਂ, ਵਾਸ਼ਨਾ ਦੇ ਨਾਲ ਜੀਵ ਮਿਲ ਜਾਂਦੈ। ਜੀਵ ਦੇ ਅਰਥ ਬੜੇ ਨੇ ਪਰ ਚਿਦਾਭਾਸ ਮੇਂ ਜੀਵ ਕਹਿੰਦੇ ਨ, ਜੋ ਪਰਮੇਸ਼ਰ ਦੀ ਸ਼ਕਤੀ ਨਾਲ ਕੰਮ ਕਰਦੈ। ਸਤਿ ਪ੍ਰਮੇਸ਼ਰ ਸਤਿ ਈ ਰਹਿੰਦੈ ਗਾ-

**ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।**

ਕਦੇ ਪਰਮੇਸ਼ਰ ਦਾ ਪ੍ਰੀਣਾਮ ਨਹੀਂ ਹੋਇਆ। ਜੈਸੇ ਦੁੱਧ ਦਾ ਪ੍ਰੀਣਾਮ ਦਹੀਂ ਹੁੰਦੈ, ਉਹ ਮੁੜ ਕੇ ਕਦੇ ਦੁੱਧ ਨਹੀਂ ਹੋ ਸਕਦਾ। ਜੇ ਪਰਮੇਸ਼ਰ ਵੀ ਕਦੇ ਜੀਵ ਬਣ ਜੈ, ਆਭਾਸ ਤਾਂ ਫੇਰ ਜਿਹੜਾ ਸਤਿ ਪੁਣੈ ਉਹ ਤਾਂ ਉੱਡ ਜੈ ਤੇ ਜੇ ਸਤਿ ਪੁਣਾ ਉੱਡ ਜੈ ਮੁੜ ਕੇ ਫੇਰ ਪ੍ਰਮੇਸ਼ਰ ਬਣ ਨਹੀਂ ਸਕਦਾ ਪਰ ਇਉਂ ਤਾਂ ਨਹੀਂ ਹੈ-

**ਜਿਉ ਜਲ ਮਹਿ ਜਲੁ ਆਇ ਖਟਾਨਾ।। ਤਿਉ ਜੋਤੀ ਸੰਗਿ ਜੋਤਿ ਸਮਾਨਾ।।**
**ਮਿਟਿ ਗਏ ਗਵਨ ਪਾਏ ਬਿਸ੍ਰਾਮ।। ਨਾਨਕ ਪ੍ਰਭ ਕੈ ਸਦ ਕੁਰਬਾਨ।।**
(ਪੰਨਾ-੨੭੮)

ਏਸ ਦਾ ਜੋ ਸ਼ਰੀਰ ਹੈ ਇਹਦੇ ਵਿੱਚ ਇੱਕ ਮਨ ਹੈ-

**ਤਨ ਮਹਿ ਮਨੂਆ ਮਨ ਮਹਿ ਸਾਚਾ॥ਸੋ ਸਾਚਾ ਮਿਲਿ ਸਾਚੇ ਰਾਚਾ॥**

(ਪੰਨਾ-੬੮੬)

ਤਨ ਨਾਉਂ ਹੈ ਸ਼ਰੀਰ ਦਾ ਇਹਦੇ ਵਿੱਚ ਇੱਕ ਮਨ ਵੀ ਹੈ-

**ਸੰਕਲਪ ਵਿਕਲਪ ਈ ਮਨਾ** (ਤਰਕਸੰਗ੍ਰਹ)

ਜੋ ਸੰਕਲਪ ਵਿਕਲਪ ਕਰਦੈ ਉਹ ਮਨ ਹੈ, ਜੀਵ ਸੰਕਲਪ ਵਿਕਲਪ ਵਿੱਚ ਈ ਖੜ੍ਹਾ ਐਗਾ। ਜੇ ਸਰੂਪ ਮੇਂ ਇਸਥਿਤ ਹੋ ਜੈ ਤਾਂ ਜੈਸੇ ਜਲ 'ਚ ਜਲ ਮਿਲ ਕੇ ਇੱਕ ਹੋ ਜਾਂਦੈ ਤੇ ਇਹ ਵੀ ਓਹੀ ਹੋ ਸਕਦੈ, ਹੈ ਵੀ ਓਹੀ। ਏਸ ਕਰਕੇ, ਇਹ ਪ੍ਰੀਣਾਮ ਨਹੀਂ ਹੈ। ਇਹ ਤਾਂ ਵਿਵਰਤ ਹੈ, ਇਹਨੇ ਤਾਂ ਕਦੇ ਬਦਲਣਾ ਹੀ ਨਹੀਂ। ਜਿਉ ਜਲ ਦੇ ਤਰੰਗ ਉਠਦੇ ਨੇ ਜਦੋਂ ਵਾਯੂ ਆਉਂਦੀ ਹੈ। ਜਦੋਂ ਵਾਯੂ ਬੰਦ ਹੋ ਜਾਂਦੀ ਹੈ ਤਾਂ ਤਰੰਗ ਭਲਾ ਕਿੱਥੇ ਚਲਿਆ ਗਿਆ? ਜਲ ਦਾ ਜਲ ਹੀ ਰਹਿਆ-

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥** (ਪੰਨਾ-੮੪੬)

ਏਸਦਾ ਜਿਹੜਾ ਮਨ ਹੈ ਓਸ ਨੇ ਸਤਿ ਦੇ ਵਿੱਚ ਲੀਨ ਹੋਣਾ ਸੀਗਾ ਤੇ ਇਹਨੇ ਖੋਜ ਕਰਨੀ ਸੀ ਪ੍ਰਮੇਸ਼ਰ ਵੱਲ ਨੂੰ-

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥** (ਪੰਨਾ-੭੧੪)

ਇਹਨੇ ਤਾਂ ਨਾਰਾਇਣ ਦਾ ਸਿਮਰਨ ਅੱਠ ਪਹਿਰ ਕਰਨਾ ਸੀ। ਏਹੀ ਰਸਤਾ ਹੈ-

**ਸਿਮਰਿ ਸਿਮਰਿ ਨਾਮ ਬਾਰੰ ਬਾਰ॥**
**ਨਾਨਕ ਜੀਅ ਕਾ ਇਹੈ ਅਧਾਰ॥** (ਪੰਨਾ-੨੯੫)

ਜੀਵ ਦਾ ਆਧਾਰ ਸਿਮਰਨ ਦੇ ਬਿਨਾ ਕਦੇ ਨਹੀਂ ਹੋਣਾ ਪਰ ਇਹ ਰਸਤਾ ਭੁੱਲ ਗਿਆ। ਇਹਦਾ ਮਨ ਸਿਮਰਨ 'ਚ ਨਾ ਗਿਆ, ਵਿਸ਼ਿਆਂ ਵਿਕਾਰਾਂ, ਕਾਮਨਾ ਦੇ ਵਿੱਚ ਫਸ ਗਿਆ। ਕਦੀ ਜਦੋਂ ਏਸ ਨੂੰ ਸੁਰਤ ਆਏਗੀ, ਰੱਬ ਦੀ ਕਿਰਪਾ ਹੋਏਗੀ ਤਾਂ ਉਹ ਕੰਮ ਬਣੇਗਾ-

**ਕਈ ਜਨਮ ਭਏ ਕੀਟ ਪਤੰਗਾ॥ਕਈ ਜਨਮ ਗਜ ਮੀਨ ਕੁਰੰਗਾ॥**

(ਪੰਨਾ-੧੭੬)

ਕਈ ਬਾਰ ਜੀਵ ਚੌਰਾਸੀ ਦੇ ਵਿੱਚ ਫਿਰਦਾ ਆਉਂਦੈ ਗਾ ਪਰ ਉਹਨੂੰ ਆਪਣਾ ਆਪ ਨਹੀਂ ਥਿਆਇਆ। ਸੁਕਦੇਵ ਦੇ ਉਪਰ ਜਦ ਕਿਰਪਾ ਹੋਈ ਤਾਂ ਉਹਦੇ ਜਨਮ 'ਚ ਗਰਭ 'ਚ ਕਿਰਪਾ ਹੋ ਗੀ। ਉਹ ਕਿਰਪਾ ਹੋਣ ਦੇ ਵਾਸਤੇ ਬਾਹਰ ਨਾ ਆਵੇ। ਉਹਨੇ (ਪ੍ਰਮੇਸ਼ਰ ਨੇ) ਕਿਹਾ ਹੇ ਭਾਈ! ਕੀ ਗੱਲ ਕਰਦੈ? ਕਹਿੰਦਾ, ਹੇ ਪ੍ਰਮੇਸ਼ਰ ਤੂੰ ਆਪਣੀ ਮਾਇਆ ਨੂੰ ਸਾਂਭ ਲੈ, ਫੇਰ ਮੈਂ ਆਊਂਗਾ, ਨਹੀਂ ਤਾਂ ਮਾਇਆ ਮੈਨੂੰ ਲੱਗ ਜੂ। ਜਦ ਉਹ ਜੀਵ ਦੁਨੀਆਂ 'ਚ ਆਉਂਦੈ ਤਾਂ ਥੋੜੀ ਦੇਰ ਤੱਕ ਮਾਇਆ ਭੁੱਲ ਜਾਂਦੀ ਐ। ਫੇਰ ਥੋੜੀ ਦੇਰ ਪਿੱਛੋਂ ਇਹ ਤੇਰਾ ਬਾਪ ਐ, ਆਹ ਤੇਰੀ ਮਾਂ ਐ, ਫੇਰ ਫਲਾਨਾ ਧਿਮਕਾ ਇਹਦਾ ਮਨ ਉਦੋਂ ਈ ਵੰਡਿਆ ਜਾਂਦੈ। ਇਹ ਦੁਸ਼ਮਣ ਨੇ, ਇਹ ਮਿੱਤਰ ਨੇ। ਸਭ ਕੁੱਛ ਏਸ ਦੀ ਸਿੱਖਿਆ ਏਸੇ ਕਾਰਜ ਵਿੱਚ ਹੁੰਦੀ ਐ, ਇਹ ਪ੍ਰਮੇਸ਼ਰ (ਕਰਤਾ) ਵੱਲ ਤਾਂ ਜਾਂਦਾ ਈ ਨਹੀਂ ਹੈ। ਫੇਰ ਇਹ ਵਰਨਾਂ ਦਾ, ਜਾਤੀਆ ਦਾ, ਮਜ੍ਹਬਾਂ ਦਾ ਬੜਾ ਅਭਿਮਾਨ ਕਰਦੈ। ਅਭਿਮਾਨ ਕੀ ਕਰਦੈ? ਲੜਾਈ ਪਾ ਕੇ ਬਹਿ ਜਾਂਦੈ ਗਾ, ਦੁਸ਼ਮਣੀ ਪਾ ਲੈਂਦੈ ਗਾ। ਏਸ ਕਰਕੇ, ਇਹਦਾ ਇਹ ਰਸਤਾ ਨਹੀਂ ਸੀ। ਇਹਦਾ ਰਸਤਾ ਤਾਂ ਸਿਮਰਨ ਸੀ। ਤੇ ਸਿਮਰਨ ਮਨ ਦਾ ਤਾਂ ਚੱਲੇਗਾ ਜਦ ਸੰਕਲਪ ਵਿਕਲਪ, ਖਿਆਲ ਕਿਸੇ ਪਾਸੇ ਦਾ ਨਹੀਂ ਹੋਏਗਾ, ਜਦ ਸਾਰੇ ਖਿਆਲ ਇਹਦੀ ਇੱਕ ਬਿਰਤੀ ਦੇ ਵਿੱਚ ਆ ਜਾਏਂਗੇ। ਉਹ ਬਿਰਤੀ ਇਹਦੀ ਸਿਮਰਨ ਨੂੰ ਮੰਨ ਲਏਗੀ ਫੇਰ ਇਹਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਏਗੀ। ਏਸ ਕਰਕੇ, ਇਹ ਰਸਤਾ ਭੁੱਲ ਗਿਆ। ਰਸਤਾ ਭੁੱਲਿਆ ਹੋਇਆ ਵਾ ਕਰਕੇ, ਦੂਏ ਪਾਸੇ ਚਲਾ ਗਿਆ।ਹੁਣ ਪੜ੍ਹ ਭਾਈ-

**ਪ੍ਰਭ ਕਰਣ ਕਾਰਣ ਸਮਰਥਾ ਰਾਮ॥**

ਹੇ ਭਾਈ! ਪ੍ਰਭੂ ਸਾਰੇ ਕੰਮਾਂ ਦੇ ਕਰਨ ਵਿਚ ਸਮਰਥ ਹੈ। ਓਸ ਦੇ ਵਿੱਚ ਅਚਿੰਤ ਸ਼ਕਤੀ ਐ। ਉਹ ਅਚਿੰਤ ਸ਼ਕਤੀ ਨਾਲ ਈ ਸਾਰੇ ਜੀਵਾਂ ਤੇ ਕੰਮ ਕਰਾਉਂਦੈ ਪਰ ਇਹਨੂੰ ਇਹ ਨਹੀਂ ਪਤਾ ਬਈ ਕਰਤਾ ਪੁਰਸ਼ ਪ੍ਰਮੇਸ਼ਰ ਹੈ ਇਹ ਕਰਤਾ ਆਪ ਬਣ ਜਾਂਦੈ। ਕਦੇ ਕਦੇ ਇਹ ਲੜ ਪੈਂਦੈ, ਇਹ ਵੀ ਕਹਿ ਦਿੰਦੈ ਮੇਰੇ

ਪਿੱਛੋਂ ਕੀ ਕਰੋਂਗੇ? ਮੈਂ ਐਂ ਕਰਤਾ, ਮੈਂ ਐਂ ਕਰਤਾ। ਪਰ ਇਹ ਗੱਲ ਨਹੀਂ। ਕਰਤਾ ਪੁਰਸ਼ ਦੀ ਬਖਸ਼ਿਸ਼, ਉਹੋ ਅਰਜਨ ਸੀ, ਉਹੋ ਈ ਉਹਦੇ ਕੋਲ ਬਾਣ ਸੀ, ਉਹੋ ਈ ਉਹਦੇ ਹੱਥ ਸੀ। ਉਹਨੂੰ ਹੰਕਾਰ ਹੋ ਗਿਆ ਬਈ ਮੈਨੂੰ ਧਨੁੱਸ਼ ਦਿੱਤਾ ਵਿਐ ਸ਼ਿਵਾ ਦਾ, ਮੇਰੇ ਸਾਮ੍ਹਣੇ ਕੋਈ ਆ ਨਹੀਂ ਸਕਦਾ, ਮੈਨੂੰ ਵਰ ਐ। ਭਗਵਾਨ ਕ੍ਰਿਸ਼ਨ ਦੇ ਨਾਲ ਉਹਦਾ ਸਤਿਸੰਗ ਸੀ। ਉਹਨੇ ਆਖਿਆ, ਹੰਕਾਰ ਤਾਂ ਜਨਮ ਮਰਨ ਮੇਂ ਲੈ ਜਾਂਦੈ। ਹੁਣ ਇਹਦਾ ਹੰਕਾਰ ਤੋੜੀਏ ਕੈਸੇ? ਇਹ ਤਾਂ ਟੁੱਟਣਾ ਨਹੀਂ। ਉਹਨੇ ਆਖਿਆ, ਇਹਨਾਂ ਗੋਪੀਆਂ ਨੂੰ ਤੂੰ ਲੈ ਜਾ। ਜਦ ਗੋਪੀਆਂ ਨੂੰ ਨਾਲ ਲੈ ਕੇ ਗਿਆ, ਉਹਨਾਂ ਭੀਲਾਂ ਨੇ ਗੋਪੀਆਂ ਖੋਹ ਲਈਆਂ। ਉਹਦਾ ਸਭ ਕੁੱਛ ਖੋਹ ਲਿਆ, ਉਹਨੂੰ ਵੀ ਮਾਰ ਮਾਰ ਕੇ ਦੁੰਬਾ ਬਣਾ 'ਤਾ। ਉਹਨੂੰ ਫੇਰ ਪਤਾ ਲੱਗਿਆ ਬਈ ਇਹ ਤਾਂ ਸ਼ਕਤੀ, ਅੰਚਿਤ ਸ਼ਕਤੀ ਕਿਤਿਉਂ ਆਉਂਦੀ ਐ, ਇਹ ਮੇਰੀ ਸ਼ਕਤੀ ਨਹੀਂ। ਭਗਵਾਨ ਕ੍ਰਿਸ਼ਨ ਨੇ ਆਖਿਆ, ਐਨਾਂ ਤੂੰ ਸੂਰਮਾ, ਸਭ ਕੁੱਛ ਤੇਰੇ ਕੋਲ, ਐਨੇ ਬਾਣ ਆਹ ਤੈਨੂੰ ਕੀ ਹੋ ਗਿਆ? ਕਹਿੰਦਾ, ਮੈਨੂੰ ਨਹੀਂ ਪਤਾ ਏਸ ਬਾਤ ਦਾ। ਇਸ ਕਰਕੇ, ਜਦ ਇਹਨੂੰ ਕਿਸੇ ਚੀਜ ਦਾ ਬੋਧ ਹੋ ਜਾਏ ਕੇ ਨਾ ਫੇਰ ਇਹ ਭੁੱਲਦਾ ਨਹੀਂ। ਏਸ ਕਰਕੇ, ਓਸ ਛਿਣ ਮੇਂ ਜਿੰਨੇਂ ਪੈਦਾ ਹੋਏ ਤੁਸੀਂ ਪੜ੍ਹ ਲਉ ਸਾਰੇ ਸਿੱਧ ਹੋਗੇ। ਕਿਉਂ? ਮਾਇਆ ਨਹੀਂ ਚਿਪਕੀ। ਇਹ ਮਾਇਆ ਤਾਂ ਐਸੀ ਹੈ ਇਹ ਚਿਪਕ ਜਾਏ ਤਾਂ ਛੱਡਦੀ ਨਹੀਂ। ਫੇਰ ਤਾਂ ਗੁਰੂ ਹੀ ਛੁਡਾ ਸਕਦੈ, ਫੇਰ ਹੋਰ ਨਹੀਂ ਕੋਈ ਛੁਡਾ ਸਕਦਾ। ਸੁਕਦੇਵ ਜਦ ਚਲਿਆ ਗਿਆ ਤੇ ਵਿਆਸ ਉਹਦੇ ਪਿੱਛੇ ਚੱਲ ਪਿਆ। ਹੁਣ ਵਿਆਸ ਸਮਰੱਥ ਸੀ ਤੇ ਗੁਰੂ ਸੀ। ਗੁਰੂ ਗੱਦੀ ਦਾ ਮਾਲਿਕ ਸੀ। ਲੋਕ ਮੰਨਦੇ ਵੀ ਨੇ ਵਿਆਸ ਗੱਦੀ ਨੂੰ। ਉਹਨੂੰ ਹੋ ਕੀ ਗਿਆ ਸੀ? ਉਹਦੇ ਅੰਦਰ ਮੋਹ ਆ ਗਿਆ ਸੀ ਪੁੱਤਰ ਦਾ। ਮੋਹ ਆਣੇ ਸੇ ਉਹ ਯਥਾਰਥ ਉਪਦੇਸ਼ ਨਾ ਕਰ ਸਕਿਆ, ਮੋਹ ਨੇ ਤਾਂ ਮਨ ਗੰਧਲਾ ਕਰ 'ਤਾ ਉਹਦਾ। ਮਨ ਦੇ ਵਿਚ ਸੀਗਾ ਸੱਚ, ਉਹਨੂੰ ਪ੍ਰਾਪਤ ਨ ਕਰ ਸਕਿਆ–

**ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥**

ਉਹ ਜਿਹੜਾ ਥੁਆਡੇ ਅੰਤਹਕਰਣ ਦੇ ਵਿੱਚ ਸੱਤਾ ਦੇਣ ਆਲਾ, ਪ੍ਰਕਾਸ਼ ਕਰਨੇ ਆਲਾ, ਸਾਕਸ਼ੀ ਐ ਉਹ ਥੁਆਨੂੰ ਆਪ ਦਾ ਪਤਾ ਨਹੀਂ, ਆਪਣੇ ਆਪ

ਦਾ। ਉਹ ਹੈ ਮਿਲਿਆ ਵਾ ਵਿਆਪਕ ਦੇ ਨਾਲ। ਜਦ ਤੁਸੀਂ ਓਸ ਦੇ ਨਾਲ ਮਿਲ ਕੇ ਵਿਆਪਕ ਮੇਂ ਇੱਕ ਹੋਗੇ ਜਨਮ ਮਰਣ ਟੁੱਟ ਜੇਗਾ। ਏਸ ਕਰਕੇ, ਉਹਨੇ ਪਿੱਛੋਂ ਕਿਹਾ ਮੇਰੀ ਬਾਤ ਸੁਣ ਲੈ। ਕਹਿੰਦਾ, ਨਹੀਂ ਸੁਣਦਾ। ਅਖੇ, ਕਿਉਂ ਨਹੀਂ ਸੁਣਦਾ? ਕਹਿੰਦਾ, ਮੇਰੇ ਐਨੇ ਜਨਮ ਹੋਏ ਨੇ ਕਈ ਜਨਮ, ਇੱਕ ਥੋੜੇ ਹੋਇਐ। ਮੈਂ ਨਦੀ ਦੇ ਲਾਗੇ ਲੱਗ ਗਿਆ ਪਾਣੀ ਥੋੜਾ ਸੀ, ਮੈਨੂੰ ਉਥੇ ਛੱਡਤਾ, ਮੈਂ ਉਹਦੇ ਵਿੱਚ ਡਿਗ ਪਿਆ। ਲੋਕ ਮੇਰੇ ਤੇ ਪੈਰ ਰੱਖ ਰੱਖ ਕੇ ਟੱਪੀ ਗਏ, ਉਹ ਵਕਤ ਮੈਨੂੰ ਯਾਦ ਐ। ਜੇ ਮੈਂ ਗੱਲ ਸੁਣ ਲਈ, ਤੇਰੇ ਅੰਦਰ ਐ ਮੋਹ। ਚੱਲ ਤੂੰ ਮੇਰੀ ਇੱਕ ਗੱਲ ਮੰਨ, ਅੱਛਾ ਤੂੰ ਜਨਕ ਦੇ ਪਾਸ ਚਲਾ ਜਾ। ਉਹਨੂੰ ਪਤਾ ਸੀ ਬਈ ਜਨਕ ਬ੍ਰਹਮ ਗਿਆਨੀ ਐ। ਹੁਣ ਉਹ ਸੀ ਬ੍ਰਾਹਮਣ, ਜਨਕ ਸੀ ਸ਼ੱਤਰੀ। ਉਹ ਰਸਤੇ 'ਚ ਤੁਰਿਆ ਜਾਂਦਾ ਸੋਚਦੈ ਬਈ ਉਹ ਐ ਰਾਜਾ, ਮੈਂ ਆਂ ਤਿਆਗੀ। ਹੁਣ ਪਿਤਾ ਨੂੰ ਤਾਂ ਮੈਂ ਜਾਣ ਵਾਸਤੇ ਕਹਿ ਬੈਠਾ, ਉਹਨੇ ਆਖਿਆ, ਬਚਨ ਤਾਂ ਪੂਰਾ ਕਰੂੰਗਾ। ਓਸ ਨੇ ਆਖਿਆ (ਜਨਕ ਨੇ), ਇੱਕ ਬ੍ਰਾਹਮਣ ਨੇ ਆਉਂਣਾ ਐਗਾ, ਤਿਆਗੀ ਐ। ਗਿਆਨੀ ਤਾਂ ਨਹੀਂ ਹੈ ਪਰ ਹੰਕਾਰੀ ਐ। ਉਹਦਾ ਹੰਕਾਰ ਤੋੜ ਕੇ ਫਿਰ ਅੰਦਰ ਲਿਆਉਣਾ। ਉਹਨਾਂ ਨੇ ਆਖਿਆ ਸਤ ਵਚਨ। ਉਹਨੇ ਆਖਿਆ ਦਰਵਾਜਾ ਬੰਦ ਕਰ ਦਿਉ, ਉਹਨਾ ਨੇ ਦਰਵਾਜਾ ਬੰਦ ਕਰ 'ਤਾ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

❑

ੴ ਸਤਿਗੁਰ ਪ੍ਰਸਾਦਿ॥

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥
ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥
ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥
ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥
ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥੬॥

(ਪੰਨਾ-੧੩੪)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ!!

ਜੈਸੇ ਸਾਉਣ ਦੇ ਮਹੀਨੇ ਜਦ ਮੀਂਹ ਪੈਂਦੇ ਨੇ, ਲੋਕ ਇਕੱਠੇ ਹੁੰਦੇ ਨੇ, ਉਹਦੇ ਵਿੱਚ ਬੜੇ ਲੋਕ ਸੁਖੀ ਹੁੰਦੇ ਨੇ। ਏਸ ਕਰਕੇ, ਜਗਿਆਸੂ ਜੋ ਹੈ, ਪ੍ਰਮੇਸ਼ਰ ਦੀ ਪ੍ਰਾਪਤੀ ਲਈ ਕਾਮਨਾ ਕਰਦੇ ਨੇ, ਜਤਨ ਕਰਦੇ ਨੇ ਬਈ ਮੈਨੂੰ ਪ੍ਰਮੇਸ਼ਰ ਪ੍ਰਾਪਤ

ਹੋਵੇ। ਜਦੋਂ ਉਨ੍ਹਾਂ ਦਾ ਪ੍ਰਮੇਸ਼ਰ ਦੇ, ਗੁਰੂ ਦੇ ਚਰਨ ਕਮਲਾਂ ਨਾਲ ਮਨ ਜੁੜਦੈ, ਓਸ ਵਕਤ ਮਨ ਉਹਦਾ ਪ੍ਰਸੰਨ ਹੋ ਜਾਂਦੈਗਾ, ਸ਼ਾਂਤੀ ਆ ਜਾਂਦੀ ਐ-

**ਸਾਵਣਿ ਸਰਸੀ ਕਾਮਣੀ**

ਜਗਿਆਸੂ ਰੱਬ ਆਲਾ, ਪੂਰਨ ਇੱਛਾ ਵਾਲਾ, ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ ਤਿਆਰ ਹੋ ਗਿਐ। ਜਦ ਉਹਦਾ ਪੂਰਨ ਗੁਰੂ, ਪ੍ਰਮੇਸ਼ਰ ਦੀ ਕਿਰਪਾ ਨਾਲ ਉਹਦਾ ਮਨ ਪ੍ਰਮੇਸ਼ਰ ਦੇ ਚਰਨਾਂ ਨਾਲ, ਨਾਮ ਨਾਲ ਜੁੜ ਜਾਂਦੈਗਾ, ਬੜਾ ਖੁਸ਼ ਹੋ ਜਾਂਦੈਗਾ, ਪ੍ਰਸੰਨ ਹੋ ਜਾਂਦੈਗਾ। ਕਿਉਂ? ਏਸ ਨੂੰ ਪਤਾ ਲੱਗਦੈ ਕਿ ਹੁਣ ਮੇਰਾ ਮਨ ਪ੍ਰਮੇਸ਼ਰ ਦੇ ਸਨਮੁੱਖ ਹੋ ਗਿਆ। ਹੁਣ ਮੈਂਨੂੰ ਪ੍ਰਮੇਸ਼ਰ ਪ੍ਰਾਪਤ ਹੋ ਗਿਆ। ਪ੍ਰਮੇਸ਼ਰ ਦੇ ਚਰਨਾਂ ਦੇ ਨਾਲ, ਨਾਮ ਨਾਲ ਜੀਹਦਾ ਮਨ ਮੰਨ ਗਿਆ-

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥ਨਾਨਕ ਤਿਨਹਿ ਨਿਰੰਜਨੁ ਜਾਨਿਆ॥**

(ਪੰਨਾ-੨੮੧)

ਜਦ ਇਹਦਾ ਮਨ ਨਾਮ ਨਾਲ ਇੱਕ ਹੋ ਜਾਂਦੈ, ਪਰ ਬਹੁਤ ਮੁਸ਼ਕਿਲ। ਨਾਮੀ ਦੇ ਵਿੱਚ ਮਨ ਲੀਨ ਹੋ ਜਾਂਦੈ ਤੇ ਮਨ ਦੇ ਵਿੱਚ ਜਿਹੜਾ ਕਿਸੇ ਦਾ ਭਰਿਆ ਵਿਐ ਉਹ ਸਾਰਾ ਈ ਗਿਆ, ਉਹ ਖਾਲੀ ਹੋ ਕੇ ਬੜਾ ਸੁਖਾਲਾ ਹੋ ਗਿਆ, ਇਹਦੀਆਂ ਕਾਮਨਾ, ਵਾਸ਼ਨਾਵਾਂ ਜੋ ਵੀ ਮਨ ਦੇ ਵਿੱਚ ਭਰੀਆਂ ਪਈਆਂ ਸਨ। ਮਨ ਨਾਮ ਦੇ ਵਿੱਚ ਲੀਨ ਹੋ ਗਿਆ, ਨਾਮ ਨਾਮੀ ਦਾ ਅਭੇਦ ਹੈ। ਓਸ ਵਕਤ ਜਗਿਆਸੂ ਨੂੰ ਖੁਸ਼ੀ ਪ੍ਰਾਪਤ ਹੁੰਦੀ ਐ, ਓਸ ਵਕਤ ਜਗਿਆਸੂ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਐ-

**ਚਰਨ ਕਮਲ ਸਿਉ ਪਿਆਰੁ॥**

ਜੀਹਦਾ ਪ੍ਰਮੇਸ਼ਰ ਦੇ ਚਰਨ ਕਮਲਾਂ ਨਾਲ ਪਿਆਰ ਹੈ-

**ਗੁਰੁ ਪਰਮੇਸਰੁ ਏਕੋ ਜਾਣੁ॥ਜੋ ਤਿਸੁ ਭਾਵੈ ਸੋ ਪਰਵਾਣੁ॥** (ਪੰਨਾ-੮੬੪)

ਗੁਰੂ ਅਰ ਪ੍ਰਮੇਸ਼ਰ ਦੋ ਨਹੀਂ ਹੁੰਦੇ। ਐਨਾਂ ਈ ਫਰਕ ਐ, ਬਈ ਗੁਰੂ ਹੱਥਾਂ, ਪੈਰਾਂ, ਸ਼ਰੀਰ ਆਲਾ ਰੱਬ ਐ। ਉਹ ਸ਼ਰੀਰ ਰਹਿਤ ਐ, ਹੋਰ ਕੋਈ ਫਰਕ ਨਹੀਂ ਐ। ਥੁਆਨੂੰ ਪਤੈ, ਗੁਰੂ ਘਰ ਮੇਂ-

**ਜੋਤਿ ਰੂਪਿ ਆਪਿ ਗੁਰੂ ਨਾਨਕੁ ਕਹਾਯਉ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥** (ਪੰਨਾ-੧੪੦੮)

ਉਹ ਜੋਤੀ ਸਰੂਪ ਈ ਜਗਤ ਗੁਰੂ ਬਣਕੇ ਆਏ, ਹੋਰ ਤਾਂ ਕੋਈ ਆਇਆ ਨਹੀਂ। ਉਹ ਜਿਹੜੀ ਪਿੱਛੋਂ ਕਲਪਣਾ ਆਉਂਦੀ ਐ, ਉਹ ਇੱਕ ਦੁਨੀਆਂ ਦੀ ਮਰਿਆਦਾ ਐ ਬਈ ਇਨ੍ਹਾਂ ਦੇ ਪਿਤਾ ਦਾ ਨਾਂ ਕਲਿਆਣ ਚੰਦ ਸੀ ਤੇ ਮਾਤਾ ਦਾ ਨਾਂ ਤ੍ਰਿਪਤਾ ਸੀ। ਉਹ ਮਾਇਕ ਪਦਾਰਥ ਐ, ਜੋਤੀ ਸਰੂਪ ਕਦੇ ਵੀ ਹੱਥਾਂ ਪੈਰਾਂ ਆਲਾ ਨਹੀਂ ਹੁੰਦਾ। ਉਹ ਜਗਤ ਗੁਰੂ ਬਣਕੇ ਦੁਨੀਆਂ ਦੇ ਵਿੱਚ ਇੱਕ ਬਾਤ ਦੱਸਣ ਆਉਂਦੈ। ਕੀ ਬਾਤ ਦੱਸੀਂ ਉਨ੍ਹਾਂ ਨੇ?-

**ਏਕਮ ਏਕੰਕਾਰੁ ਨਿਰਾਲਾ॥ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ॥ਖੋਜਤ ਖੋਜਤ ਘਟਿ ਘਟਿ ਦੇਖਿਆ॥**
(ਪੰਨਾ-੮੩੮)

**ਸਾਹਿਬੁ ਮੇਰਾ ਏਕੋ ਹੈ॥ਏਕੋ ਹੈ ਭਾਈ ਏਕੋ ਹੈ॥** (ਪੰਨਾ-੩੫੦)

ਮੇਰਾ ਰੱਬ ਇੱਕ ਐ, ਦੋ ਰੱਬ ਮੇਰੇ ਨਹੀਂ ਹਨ। ਬ੍ਰਹਮ ਗਿਆਨੀ ਜੋ ਹੁੰਦੈ, ਉਹ ਪ੍ਰਮੇਸ਼ਰ ਰੂਪ ਹੁੰਦੈ। ਸਾਰੀ ਸ੍ਰਿਸ਼ਟੀ ਦਾ ਕਰਤਾ ਬ੍ਰਹਮ ਗਿਆਨੀ ਹੁੰਦੈ। ਬ੍ਰਹਮ ਗਿਆਨੀ ਕਦੇ ਜਨਮ ਮਰਨ ਵਿੱਚ ਨਹੀਂ ਜਾਂਦਾ ਹੁੰਦਾ, ਕਦੇ ਵੀ। ਉਹ ਤਾਂ ਦੁਨੀਆਂ ਤੇ ਪਰਉਪਕਾਰ ਕਰਨ ਵਾਸਤੇ ਆਉਂਦਾ ਹੁੰਦੈ-

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥** (ਪੰਨਾ-੭੪੯)

ਉਹਦਾ ਕੰਮ ਪ੍ਰਮੇਸ਼ਰ ਦੇ ਨਾਲ ਜੀਵਾਂ ਨੂੰ ਮਿਲਾਉਣਾ ਹੁੰਦੈ ਹੋਰ ਕੋਈ ਉਹਦਾ ਪ੍ਰਯੋਜਨ ਨਹੀਂ ਹੁੰਦਾ। ਏਸ ਕਰਕੇ-

**ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥** (ਪੰਨਾ-੮੬੪)

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

❑

ੴ ਸਤਿਗੁਰ ਪ੍ਰਸਾਦਿ॥

**ਸੋਰਠਿ ਮਹਲਾ ੫ ॥**

**ਪਾਰਬ੍ਰਹਮਿ ਸਾਜਿ ਸਵਾਰਿਆ॥ ਇਹੁ ਲਹੁੜਾ ਗੁਰੂ ਉਬਾਰਿਆ॥**

**ਅਨਦ ਕਰਹੁ ਪਿਤ ਮਾਤਾ॥ਪਰਮੇਸਰੁ ਜੀਅ ਕਾ ਦਾਤਾ॥੧ ॥**

**ਸੁਭ ਚਿਤਵਨਿ ਦਾਸ ਤੁਮਾਰੇ॥**

**ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ॥ਰਹਾਉ॥**

**ਮੇਰਾ ਪ੍ਰਭੁ ਪਰਉਪਕਾਰੀ॥ਪੂਰਨ ਕਲ ਜਿਨਿ ਧਾਰੀ॥**

**ਨਾਨਕ ਸਰਣੀ ਆਇਆ॥ਮਨ ਚਿੰਦਿਆ ਫਲੁ ਪਾਇਆ॥**(ਪੰਨਾ-੬੨੭)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !ਸਤਿਨਾਮੁ ਸ੍ਰੀ ਵਾਹਿਗੁਰੂ !!

**ਸੋਰਠਿ ਮਹਲਾ ੫ ॥**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰਿਐਗਾ-

**ਪਾਰਬ੍ਰਹਮਿ ਸਾਜਿ ਸਵਾਰਿਆ॥**

ਪਾਰਬ੍ਰਹਮ ਨੇ ਸਭ ਕੁੱਛ ਸਵਾਰ ਦਿੱਤਾ, ਆਪਣੀ ਕਿਰਪਾ ਨਾਲ ਸਭ ਕੁੱਛ ਸ਼ੁੱਧ ਕਰ ਦਿੱਤਾ-

**ਇਹੁ ਲਹੁੜਾ ਗੁਰੂ ਉਬਾਰਿਆ॥**

ਇਹ **ਲਹੁੜਾ** ਇਹ ਬੱਚਾ ਪ੍ਰਮੇਸ਼ਰ ਨੇ ਉਬਾਰ 'ਤਾ, ਪਾਰ ਉਤਾਰ 'ਤਾ। **ਲਹੁੜਾ** ਛੋਟਾ ਬੱਚਾ, ਜੈਸੇ ਛੋਟੇ ਬੱਚੇ ਨੂੰ ਉਬਾਰਦੇ ਨੇ, ਉਲ੍ਹਾਰਦੇ ਨੇ-

**ਅਨਦ ਕਰਹੁ ਪਿਤ ਮਾਤਾ॥**

ਏਹੀ ਮੇਰਾ ਪਿਤਾ, ਏਹੀ ਮੇਰੀ ਮਾਤਾ ਐ, ਇਹਦੇ ਨਾਲ ਮਿਲਕੇ ਅਨੰਦ ਕਰਦੇ ਹਾਂ।ਹੁਣ ਤਾਂ ਮਾਤਾ ਪਿਤਾ ਸਭੇ ਅਨੰਦ ਕਰੋ–

**ਪਰਮੇਸਰੁ ਜੀਅ ਕਾ ਦਾਤਾ ॥੧ ॥**

ਸਾਰੇ ਜੀਆਂ ਦਾ ਦਾਤਾ ਇੱਕ ਪ੍ਰਮੇਸ਼ਰ ਐ–

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** (ਪੰਨਾ–੨)

**ਸੁਭ ਚਿਤਵਨਿ ਦਾਸ ਤੁਮਾਰੇ॥**

ਜਿੰਨੇ ਵੀ, ਹੇ ਪ੍ਰਮੇਸ਼ਰ! ਆਪ ਦੇ ਦਾਸ ਨੇ– ਕਬੀਰ, ਧੰਨਾ, ਜੈਦੇਵ, ਰਵਿਦਾਸ, ਨਾਮਦੇਵ ਸਭ, ਹੇ ਪ੍ਰਮੇਸ਼ਰ !ਆਪ ਦਾ ਕੀਰਤਨ ਕਰਦੇ ਨੇ–

**ਰਾਖਹਿ ਪੈਜ ਦਾਸ ਅਪੁਨੇ ਕੀ**

ਆਪਣੇ ਦਾਸਾਂ ਦੀ ਤੂੰ ਆਪ ਹੀ ਇੱਜਤ ਰੱਖਦੈਂ ਗਾ।ਨਾਮਦੇਵ ਦੀ ਇੱਜਤ ਰੱਖੀ, ਕਬੀਰ ਦੀ ਇੱਜਤ ਰੱਖੀ, ਧੰਨੇ ਦੀ ਰੱਖੀ, ਜੈਦੇਵ ਦੀ ਰੱਖੀ, ਰਵਿਦਾਸ ਦੀ ਰੱਖੀ।ਸਭ ਦੀ ਇੱਜਤ ਪ੍ਰਮੇਸ਼ਰ ਤੂੰ ਆਪ ਰੱਖਦੈਂ ਗਾ–

**ਕਾਰਜ ਆਪਿ ਸਵਾਰੇ ॥ਰਹਾਉ॥**

ਉਨ੍ਹਾਂ ਦੇ ਪ੍ਰਮੇਸ਼ਰ ਨੇ ਆਪ ਕਾਰਜ ਸਵਾਰੇ–

**ਮੇਰਾ ਪ੍ਰਭੁ ਪਰਉਪਕਾਰੀ॥**

ਮੇਰਾ ਪ੍ਰਮੇਸ਼ਰ ਪਰਉਪਕਾਰ ਕਰਨੇ ਆਲਾ ਐ।ਸਭ ਨੂੰ ਖਾਣਾ ਦਾਣਾ ਦਿੰਦੈ, ਪਾਲਣਾ ਕਰਦੈ, ਰਖਸ਼ਾ ਕਰਦੈ–

**ਪੂਰਨ ਕਲ ਜਿਨਿ ਧਾਰੀ॥**

ਜੀਹਨੇ ਪੂਰਨ ਸ਼ਕਤੀ ਧਾਰਨ ਕੀਤੀ ਐ।ਈਸ਼ਰ 'ਚ ਪੂਰਨ ਸ਼ਕਤੀ ਐ–

**ਨਾਨਕ ਸਰਣੀ ਆਇਆ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਹੇ ਪ੍ਰਮੇਸ਼ਰ !ਮੈਂ ਤੇਰੀ ਸ਼ਰਨ 'ਚ ਆਇਆਂ–

**ਮਨ ਚਿੰਦਿਆ ਫਲੁ ਪਾਇਆ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ ! ❑